ਪੰਜਾਬੀ ਬੈਂਤਾਂ ਵਿਚ ਤਵਾਰੀਖ ਗੁਰੂ ਖਾਲਸਾ ਦੀ ਲੜੀ ਨੰ: ੧੯

# ਦਲੇਰ ਖਾਲਸਾ

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਉਘੇ ਜਰਨੈਲ ਸ: ਹਰੀ ਸਿੰਘ ਨਲੂਆ,
ਦਾ ਸੰਪੂਰਨ ਜੀਵਨ ਬਿਰਤਾਂਤ



ਰਚਿਤ:-

ਗਿਆਨੀ ਕਰਤਾਰ ਸਿੰਘ ਜੀ ਕਲਾਸਵਾਲੀਏ

ਸਾਬਕ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ।

ਪ੍ਰਕਾਸ਼ਕ -

ਗਿ: ਦੀਪਿੰਦ੍ਰ ਸਿੰਘ ਕਲਾਸਵਾਲੀਆ ਬੀ. ਏ. ਬੀ. ਟੀ.

ਮਾਲਕ ਕਲਾਸਵਾਲਾ ਪੁਸਤਕ ਭੰਡਾਰ, ਸ੍ਰੀ ਅੰਮ੍ਰਿਤਸਰ

ਤੀਸਰੀ ਵਾਰ ਮਾਰਚ ੧੯੫੯ ਭੇਟਾ ੩)

ਸੁਖਪਾਲ ਸਿੱਧੂ
ਬੀ-197
ਐੱਨ ਐੱਫ ਐੱਲ ਕਲੋਨੀ
ਬਠਿੰਡਾ-151003
ਫੋਨ: 0164-2272185
MOB: 94174-47774
Email: sukhpalsidhu58@gmail.com

ਪੰਜਾਬੀ ਬੈਂਤਾਂ ਵਿਚ ਤਵਾਰੀਖ ਗੁਰੂ ਖਾਲਸਾ ਦੀ ਲੜੀ ਨੰ: ੧੯

# ਦਲੇਰ ਖਾਲਸਾ

ਪਹਿਲੀ ਵਾਰ 1938 ਵੇਖੋ ਪੰਨਾ 136 ਉਮਰ 56 ਸਾਲ

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਉਘੇ ਜਰਨੈਲ
ਸ: ਹਰੀ ਸਿੰਘ ਨਲੂਆ ਦਾ ਸੰਪੂਰਨ ਜੀਵਨ ਬਿਰਤਾਂਤ

* ਜਿਸ ਵਿਚ *

ਸਰਦਾਰ ਹਰੀ ਸਿੰਘ ਨਲੂਏ ਦਾ ਮਹਾਰਾਜਾ ਰਣਜੀਤ ਸਿੰਘ ਦੇ
ਦਰਬਾਰ ਵਿਚ ਆਉਣਾ, ਅਪਣੀ ਬਹਾਦਰੀ ਦੇ ਸਦਕੇ
ਥੋੜੇ ਹੀ ਚਿਰ 'ਚ ਹਜ਼ਾਰੇ ਦਾ ਗਵਰਨਰ ਬਣ ਜਾਣਾ,
ਸਿਖ ਰਾਜ ਦੀਆਂ ਜੜ੍ਹਾਂ ਵਿਚ ਆਪਣਾ ਖੂਨ
ਸਿੰਝਕੇ ਨੀਂਹਾਂ ਨੂੰ ਪਕਿਆਂ ਕਰਨਾ,
ਜਮਰੌਦ ਦੇ ਜੰਗ ਤਕ ਦੇ ਸਭ
ਹਾਲ ਦਰਜ ਹਨ ।

ਰਚਿਤ:-

## ਗਿਆਨੀ ਕਰਤਾਰ ਸਿੰਘ ਜੀ ਕਲਾਸਵਾਲੀਏ

ਸਾਬਕ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਜੀ

ਪ੍ਰਕਾਸ਼ਕ-

ਗਿ: ਦੀਪਿੰਦ੍ਰ ਸਿੰਘ ਕਲਾਸਵਾਲੀਆ ਬੀ. ਏ. ਬੀ. ਟੀ.

ਮਾਲਕ ਕਲਾਸਵਾਲਾ ਪੁਸਤਕ ਭੰਡਾਰ, ਸ੍ਰੀ ਅੰਮ੍ਰਿਤਸਰ ਜੀ

ਤੀਸਰੀ ਵਾਰ | ਮਾਰਚ ੧੯੫੯ | ਭੇਟਾ ੩)

# ਸਮਰਪਣ

ਉਹਨਾਂ ਬਹਾਦਰ ਸਿੰਘਾਂ ਤੇ ਸਿੰਘਣੀਆਂ

ਦੀ ਯਾਦ ਵਿਚ

ਜਿਨ੍ਹਾਂ ਪੰਥ ਦੀ ਆਨ ਤੇ ਸ਼ਾਨ ਨੂੰ ਕਾਇਮ ਰਖਣ ਲਈ

ਆਪਣੇ ਜੀਵਨ ਉਸ ਤੋਂ ਵਾਰ ਦਿੱਤੇ

ਤੀਜੀ ਵਾਰ ਮੁਲ ੩)

ਗੁਰਬਾਣੀ ਪ੍ਰੈਸ ਬਾਗ ਜਲ੍ਹਿਆਂ ਵਾਲਾ ਅੰਮ੍ਰਿਤਸਰ ਵਿਚ ਛਪਿਆ।

# ਪਾਠਕਾਂ ਦੇ ਧਯਾਨ ਯੋਗ

ਅੱਜ ਕਲ ਕੁਝ ਕੁ ਸਵਾਰਥੀ—ਲਾਲਚੀ—ਨਕਾਲ ਤੇ ਧੋਖੇਬਾਜ, ਸਜਨ ਆਮ ਸਿਧੇ ਸਾਧੇ ਪਾਠਕਾਂ ਨੂੰ ਧੋਖਾ ਦੇਣ ਲਈ ਮੇਰੇ ਪਿਤਾ (ਸ੍ਵਰਗਵਾਸੀ) **ਗਿਆਨੀ ਕਰਤਾਰ ਸਿੰਘ ਜੀ ਕਲਾਸ ਵਾਲੀਏ** ਦੀਆਂ ਪੁਸਤਕਾਂ ਦੀ ਬਹੁਤ ਜ਼ਿਆਦਾ ਮੰਗ ਵੇਖ ਕੇ ਉਹਨਾਂ ਦੀਆਂ ਰਚਨਾਵਾਂ ਦੇ ਨਾਵਾਂ ਨਾਲ ਮਿਲਦੇ ਜੁਲਦੇ ਨਾਂ ਰੱਖ, ਧੋਖਾ ਦੇਣ ਦੀ ਕੋਸ਼ਿਸ਼ ਕਰਦੇ ਹਨ, ਸੋ ਮੇਰੀ ਸਨਿਮਰ ਬੇਨਤੀ ਹੈ ਕਿ ਜੱਦ ਵੀ ਤੁਸੀਂ ਗਿਆਨੀ ਜੀ ਦੀ ਕੋਈ ਪੁਸਤਕ ਖਰੀਦੋ ਤਾਂ ਹੇਠ ਲਿਖੀਆਂ ਨਿਸ਼ਾਨੀਆਂ ਗਹੁ ਨਾਲ ਦੇਖ ਲਿਆ ਕਰੋ।

੧. ਗਿਆਨੀ ਜੀ ਦੀ ਕਾਲੇ ਦਸਤਾਰੇ, ਕਾਲੇ ਗਾਤਰੇ ਤੇ ਸਫੇਦ ਕਮੀਜ਼ ਵਾਲੀ ਤਸਵੀਰ ॥

੨. ਗਿਆਨੀ ਦੀਪਿੰਦ੍ਰ ਸਿੰਘ ਕਲਾਸਵਾਲੀਆ ॥

੩. ਕਲਾਸ ਵਾਲਾ ਪੁਸਤਕ ਭੰਡਾਰ ॥

੪. ਗਿਆਨੀ ਜੀ ਦੀਆਂ ਸਭ ਰਚਨਾਵਾਂ ਦੇ ਹੱਕ ਉਹਨਾਂ ਦੇ ( ਸਪੁਤਰ ) ਗਿਆਨੀ ਦੀਪਿੰਦ੍ਰ ਸਿੰਘ ਕਲਾਸ ਵਾਲੀਆ ਪਾਸ ਹਨ ॥

ਗੁਰੂ ਪੰਥ ਦਾ ਦਾਸ—
ਮੈਨੇਜਰ—ਕਲਾਸ ਵਾਲਾ ਪੁਸਤਕ ਭੰਡਾਰ
ਸ੍ਰੀ ਅੰਮ੍ਰਿਤਸਰ।

# —ਦਲੇਰ ਖਾਲਸਾ—

## ਦਾ

# ਤਤਕਰਾ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਦਲੇਰ ਖਾਲਸਾ

ਦੋਹਿਰਾ— ਚੰਦਨ ਸਮ ਗੁਰ ਚਰਨ ਹੈਂ, ਦਾਸ ਅਰਿੰਡ ਪਲਾਸ।
ਕਰ ਸਪਰਸ਼ ਵਰ ਮਾਂਗ ਹੌਂ, ਬਖ਼ਸ਼ੈਂ ਕਾਵ ਸੁਬਾਸ ॥ ੧ ॥

ਦੋਹਿਰਾ— ਪਾਰਸ ਸਮ ਗੁਰ ਚਰਨ ਹੈਂ, ਸਮ ਮਨੂਰ ਮਨ ਮੋਰ।
ਕਰ ਸਪਰਸ਼ ਕੰਚਨ ਭਯੋ, ਜਨਮ ਨ ਜਗਤ ਬਹੋਰ ॥ ੨ ॥

ਦੋਹਿਰਾ— ਸ੍ਰੀ ਨਾਨਕ ਗੋਬਿੰਦ ਸਿੰਘ, ਦਸੋਂ ਰੂਪ ਹੈਂ ਏਕ।
ਬਿਘਨ ਸਘਨ ਸੇ ਬਚਨ ਹਿਤ, ਧਰੀ ਚਰਨ ਕੀ ਟੇਕ ॥ ੩ ॥

ਦੋਹਿਰਾ— ਗੁਰੂ ਗ੍ਰੰਥ ਅਰ ਪੰਥ ਕੇ, ਧਰੋਂ ਚਰਨ ਪਰ ਸੀਸ।
ਵਿਘਨ ਨਾਸ ਹੋਹਿਂ ਦਾਸ ਕੇ, ਦੇਵੋ ਸੀਖ ਅਸੀਸ ॥ ੪ ॥

ਦੋਹਿਰਾ— ਮੈਂ ਕਰਤਾਰ ਸਿੰਘ ਅਵਿਗੁਣੀ, ਭਰਿਆ ਹਾਂ ਮਹਾਂਰਾਜ।
ਸ਼ਰਨ ਪੜੈ ਕੀ ਰਾਖਨੀ, ਸ੍ਰੀ ਸਤਿਗੁਰ ਜੀ ਲਾਜ ॥ ੫ ॥

[ਬੇਨਤੀ]

ਆਦਿ ਪੁਰਖ ਪ੍ਰਮਾਤਮਾਂ ਪਰੀ ਪੂਰਨ, ਮੇਰੇ ਰਿਦੇ ਦੇ ਵਿਚ ਨਿਵਾਸ ਕਰਨਾ
ਕਾਵ ਮੰਡਲਾਂ ਦਾ ਚਾਹੁੰਦਾ ਸੈਰ ਹਾਂ ਮੈਂ, ਸ਼ਕਤ ਬਖਸ਼ ਕੇ ਰਿਦੇ ਪ੍ਰਕਾਸ਼ ਕਰਨਾ
ਸੁਰਤ ਮਾਰ ਉਡਾਰੀਆਂ ਦੇਖ ਲਵੇ, ਰਸਤਾ ਸਾਫ ਬਿਨ ਗਹਿਰ ਆਕਾਸ਼ ਕਰਨਾ
ਪਵੇ ਅਟਕ ਨ ਸੁਰਤਨੂੰ ਕਿਸੇਪੱਸੇ ਵਿਘਨ ਪਾਇ ਜਿਹੜਾ ਓਹਦਾ ਨਾਸ ਕਰਨਾ
ਬੇੜਾ ਠੇਲ੍ਹਿਆ ਸ਼ਿਅਰ ਦੇ ਬਹਿਰ ਅੰਦਰ, ਹੱਥ ਦੇਕੇ ਆਪ ਨੇ ਪਾਸ ਕਰਨਾ
ਕੰਢੇ ਜਾ ਲੱਗੇ ਤਵਾਰੀਖ਼ ਸਾਗਰ, ਰਾਹ ਵਿੱਚ ਨ ਦਾਸ ਉਦਾਸ ਕਰਨਾ
ਕਦਰ ਦੱਾਨਾ ਦੇ ਦੇਸ ਵਾਪਾਰ ਕਰ ਕੇ, ਖੱਟੀ ਜੱਸ ਖੱਟਾਂ ਕੰਮ ਰਾਸ ਕਰਨਾ
ਕਰਨੀ ਰੱਖਯਾ ਸਦਾ ਕਰਤਾਰ ਸਿੰਘ ਦੀ, ਦਾਸ ਜਾਨ ਹਿਰਦੇ ਵਿੱਚ ਵਾਸ ਕਰਨਾ

[ਕਵੀ ਦਾ ਮਨ]

ਚਿੱਤਕਵੀ ਦਾਨਿੱਤ ਉਦਾਸ ਰਹਿੰਦਾ, ਵੇਹਲਾ ਰਹਿਣ ਨ ਦਿਆਂ ਪਰਚਾਈ ਰੱਖਾਂ
ਬਿਨਾਂ ਕਾਵਿ ਨ ਪਰਚਦਾ ਕਿਸੇ ਪਾਸੇ, ਏਹੋ ਸੋਚਿਆ ਏਧਰੇ ਲਾਈ ਰੱਖਾਂ
ਰਹੇ ਮਾਰਦਾ ਟੁੱਭੀਆਂ ਕਾਵਿ ਸਾਗਰ, ਮੋਤੀ ਲੱਭਦਾ ਰਹੇ ਉਲਝਾਈ ਰੱਖਾਂ
ਤਵਾਰੀਖ਼ ਦੇ ਬਾਗ਼ ਦੇ ਫੁੱਲ ਸੋਹਣੇ, ਲਏ ਵਾਸ਼ਨਾ ਭੌਰ ਬੈਠਾਈ ਰੱਖਾਂ

ਲਿਖੇ ਯੋਧਿਆਂ ਦੇ ਸੋਹਣੇ ਕਾਰਨਾਮੇ, ਕਲਮ ਏਸ ਦੇ ਹੱਥ ਫੜਾਈ ਰੱਖਾਂ
ਮੂੰਹ ਚੁੱਕ ਨ ਜਾਇ ਕਿਸੇ ਹੋਰ ਪਾਸੇ, ਇਹਦਾ ਕੋਈ ਪਰਚਾਵਾ ਬਣਾਈ ਰੱਖਾਂ
ਚਿੱਤ ਕਵੀ ਦੇ ਨੂੰ ਓਟ ਆਪਨੀ ਦੇਹ, ਤੇਰੇ ਵੱਲ ਮੈਂ ਇਹਨੂੰ ਝੁਕਾਈ ਰੱਖਾਂ
ਮੇਹਰ ਕਰੀਂ ਕਰਤਾਰ, ਕਰਤਾਰਸਿੰਘ ਤੇ, ਤੇਰੇ ਚਰਨਾਂ ਦੀ ਆਸ ਸਦਾ ਈ ਰੱਖਾਂ

[ਵਾਕ ਕਵੀ]

ਤਵਾਰੀਖ਼ ਦੇ ਲਿਖੇ ਅਠਾਰਾਂ ਹਿੱਸੇ, ਜੋ ਪੁੱਜਿਆ ਲਿਖ ਲਖਾ ਬੈਠਾ
ਜਿੰਨੀ ਬੁੱਧ ਕਰਤਾਰ ਨੇ ਸੁੱਧ ਦਿੱਤੀ, ਕਾਵਿ ਮੰਡਲੀਂ ਓਹਨੂੰ ਚੜ੍ਹਾ ਬੈਠਾ
ਜੋ ਮਿਲਿਆ ਖੋਜ ਖੁਜਾਈ ਵਿਚੋਂ, ਭੇਟਾ ਪੰਥ ਦੇ ਅੱਗੇ ਰਖਾ ਬੈਠਾ
ਇੱਕ ਵਾਰੀ ਨਹੀਂ ਫੇਰ ਦੋ ਵਾਰੀ, ਤਵਾਰੀਖ਼ ਨੂੰ ਖੋਜ ਖੁਜਾ ਬੈਠਾ
ਅਕਲ ਆਪਣੀ ਦੀ ਸ਼ਕਲ ਖਿੱਚ ਦੱਸੀ, ਘੋੜਾ ਸੁਰਤ ਮੈਦਾਨ ਦੁੜਾ ਬੈਠਾ
ਹੁਣ ਉਮਰ ਛਪੰਜਵੇਂ ਸਾਲ ਪੁੱਜੀ, ਪੂੰਜੀ ਸ੍ਵਾਸਾਂ ਦੀ ਖ਼ਰਚ ਖ਼ਰਚਾ ਬੈਠਾ
ਸੋਲਾਂ ਸਾਲ ਦੀ ਉਮਰ ਤੋਂ ਸ਼ੁਰੂ ਹੋ ਕੇ, ਕੰਢੇ ਸਾਲ ਛਪੰਜਵੇਂ ਆ ਬੈਠਾ
ਮਨ ਚਾਹੁੰਦਾ ਸੀ ਹੁਣ ਚੁੱਪ ਕਰ ਜਾਂ, ਲਿਖ ਲਿਖ ਕੇ ਥੱਕ ਥਕਾ ਬੈਠਾ
ਏਸੇ ਠਰਕ ਅੰਦਰ ਬਿਨਾਂ ਲਿਖਨ ਦੇ ਜੀ, ਨਕਦ ਕਈ ਹਜ਼ਾਰ ਗਵਾ ਬੈਠਾ
ਦੇਸੀਂ ਹੋਰਨੀਂ ਖੱਟਦੇ ਕਵੀ ਲੱਖਾਂ, ਮੈਂ ਪੱਲਿਓਂ ਖੱਟੀ ਖੁਹਾ ਬੈਠਾ
ਬੇ-ਕਦਰੇ ਦੇਸ ਪੰਜਾਬ ਅੰਦਰ, ਪੈਦਾ ਹੋ ਕੇ ਉਮਰ ਵੰਜਾ ਬੈਠਾ
ਮਾਤ-ਭਾਸ਼ਾ ਦੀ ਹੈ ਏਥੇ ਕਦਰ ਕੋਈ ਨ, ਕਈ ਬਰਸਾਂ ਢੋਲ ਵਜਾ ਬੈਠਾ
ਮਾਤ-ਭਾਸ਼ਾ ਦੀ ਕਦਰ ਨ ਰਾਜਿਆਂ ਨੂੰ, ਸਿੱਖ ਰਾਜ ਦਾ* ਬੂਹਾ ਖੜਕਾ ਬੈਠਾ
ਮੈਥੋਂ ਬੜੇ ਬੜੇ ਕਵੀ ਪਏ ਰੁਲਦੇ, ਕੋਈ ਨ ਪੁੱਛਦਾ ਵੇਖ ਵਿਖਾ ਬੈਠਾ
ਦਿਲ ਟੁੱਟਦਾ ਵੇਖ ਬੇ-ਕਦਰੀ ਨੂੰ, ਕਈ ਵਾਰ ਹੀ ਹੌਂਸਲਾ ਢਾ ਬੈਠਾ
ਬਿੱਕ੍ਰਮ ਭੋਜ ਮਰ ਗਏ ਕਰਤਾਰ ਸਿੰਘਾ, ਸਮਾਂ ਹੋਰ ਹੀ ਸ਼ਕਲ ਵਟਾ ਬੈਠਾ

ਤਥਾ

ਕਿਸੇ ਸਭਾ ਸੁਸਾਇਟੀ ਤੇ ਰਾਜ ਘਰੋਂ, ਐਵੇਂ ਫੋਕਾ ਭੀ ਨਹੀਂ ਕਦੇ ਮਾਨ ਮਿਲਯਾ
ਕਰਨੀ ਜ਼ਰ ਦੀ ਕਿਸੇ ਸਹਾਇਤਾ ਕੀਹ, ਆਦਰ ਭਰਿਆ ਨਹੀਂ ਸਨਮਾਨ ਮਿਲਯਾ
ਗੁਰੂ ਪੰਥ ਦਾ ਹੈ ਕਵੀ ਧੰਨਵਾਦੀ, ਜਿਥੋਂ ਹੌਂਸਲਾ ਇੱਕ ਪਛਾਨ ਮਿਲਯਾ

---

*ਫਰਵਰੀ ੧੯੩੬ ਨੂੰ ਦਾਸ ਸੁਭਾਵਕ ਪਟਿਆਲੇ ਚਲਾ ਗਿਆ, ਮਹਾਰਾਜਾ ਸਾਹਿਬ ਪਟਿਆਲੇ ਹੀ ਸਨ, ਵਿੱਲੋਂ ਡਿਉੜੀ ਸਰਦਾਰ ਸੀ, ਓਸ ਸ਼ਰੀਫ਼ ਨੇ ਮਹਾਰਾਜਾ ਸਾਹਿਬ ਤੱਕ ਨਹੀਂ ਸੀ ਪਹੁੰਚਨ ਦਿੱਤਾ। ਰਾਜਨੀਤ ਨੇ ਠੀਕ ਲਿਖਿਆ ਹੈ:–

"ਜਾਹਿ ਨਾਹਿ ਤਾਹਿ ਦਵਾਰੇ ਕਵੀਜਨ ਬੁੱਧੀਵਾਰੇ ਕੂਕਰ ਕਰੂਰ ਜਾਂਕੇ ਦਰ ਪੈ ਡਰਾਤੇ ਹੈਂ।"

ਮੇਰੇ ਗੁੰਥਾਂ ਨੂੰ ਸ਼ੌਕ ਦੇ ਨਾਲ ਪੜ੍ਹਿਆ, ਇਹੋ ਲੱਖਾਂ ਖੱਟੇ ਵੱਡਾ ਦਾਨ ਮਿਲਯਾ
ਆੱਦਰ ਮਾਨ ਤੇ ਕਦਰ ਦੇ ਕਵੀ ਭੁੱਖੇ, ਜੋ ਵਿੱਚ ਨਸੀਬ ਸੋ ਆਨ ਮਿਲਯਾ
ਪਾਯਾ ਮੁੱਲ ਨ ਕਿਸੇ ਕਰਤਾਰ ਸਿੰਘਾ, ਕੋਈ ਕਾਵ ਦਾ ਨ ਕਦਰਦਾਨ ਮਿਲਯਾ

ਤਥਾ

ਭਾਵੇਂ ਕਦਰ ਤੇ ਭਾਵੇਂ ਬੇਕਦਰੀ ਹੋਇ, ਜਿਦ੍ਹੀ ਬਾਣ ਜੇਹੜੀ ਟਲ ਜਾਇ ਕਾਹਨੂੰ
ਜਿਧੀ ਮੁਢੋਂ ਪ੍ਰਕ੍ਰਿਤੀ ਬਨੀ ਜਿਹੜੀ, ਪਰਤ ਜਾਵੰਦਾ ਓਹਦਾ ਸੁਭਾਇ ਕਾਹਨੂੰ
ਮਨ ਕਵੀ ਦੇ ਨੇ ਬਹਿਨਾਨਿੱਠਕੇ ਨਹੀਂ ਐਵੇਂ ਭਟਕਦਾ ਵਕਤ ਗਵਾਇ ਕਾਹਨੂੰ
ਭੌਰ ਬਣ ਕੇ ਵਾਸ਼ਨਾ ਲਏ ਫੁੱਲਾਂ ਭੂੰਡ ਬਣ ਕੇ ਗੰਦ ਫੁਲਾਇ ਕਾਹਨੂੰ
ਹੰਸ ਬਣ ਕੇ ਮੋਤੀਆਂ ਚੋਗ ਚੁਗੇ ਬਣ ਬਗਲਾ ਡੱਡੀਆਂ ਖਾਇ ਕਾਹਨੂੰ
ਬੀਰ ਰਸ ਦਾ ਏਹ ਮੁੱਢੋਂ ਰਸੀਆ ਏ ਲਿੱਖਨ ਕਿੱਸੇ ਕਹਾਣੀਆਂ ਜਾਇ ਕਾਹਨੂੰ
ਗੀਤ ਗਾਉਣੇ ਤਾਂ ਗਾਵੇ ਯੋਧਯਾਂ ਦੇ ਐਵੇਂ ਪਾਜ਼ੀਆਂ ਦੇ ਗੁਣ ਗਾਇ ਕਾਹਨੂੰ
ਰੱਸੀ ਮੁੰਝ ਦੀ ਵਿਚ ਪਰੋ ਮੋਤੀ ਸਿਆਣਾ ਕੁੱਤਯਾਂ ਗਲ ਪਹਿਰਾਇ ਕਾਹਨੂੰ
ਯੋਧਾ ਕਵੀ ਗਾਵੇਂ ਗੀਤ ਯੋਧਯਾਂ ਦੇ ਸੂਮਾਂ ਪਾਜ਼ੀਆਂ ਤਾਈਂ ਸਲਾਹਿ ਕਾਹਨੂੰ
ਲਿਖਾਂ ਯੋਧੇ ਦਾ ਯੱਸ ਕਰਤਾਰ ਸਿੰਘਾ ਕਵੀ ਮਨ ਦੇ ਤਾਈਂ ਰੁਸਾਇ ਕਾਹਨੂੰ

ਕੌਮਾਂ ਦੀ ਜਿੰਦ ਕੌਮਾਂ ਦੇ ਇਤਿਹਾਸ ਹੀ ਹੋਯਾ ਕਰਦੇ ਹਨ

ਕੌਮਾਂ ਜੀਊਂਦੀਆਂ ਜੱਗਤੇ ਰਹਿਨ ਓਹੋ ਇਤਿਹਾਸਾਂ ਨੂੰ ਰਹਿਨ ਦੁਹਰਾਂਦੀਆਂ ਜੋ
ਗੁਜ਼ਰੇ ਬੀਰਾਂ ਸ਼ਹੀਦਾਂ ਦੇ ਕਾਰਨਾਮੇ ਕਾਇਮ ਰਖਦੀਆਂ, ਨਹੀਂ ਭੁਲਾਂਦੀਆਂ ਜੋ
ਆਉਨ ਵਾਲੀਆਂ ਅੱਗੋਂ ਔਲਾਦਾਂ ਲਈ ਇਤਿਹਾਸ ਨੂੰ ਸਾਂਭ ਰਖਾਦੀਆਂ ਜੋ
ਜਿਨ੍ਹਾਂ ਕੌਮ ਤੇ ਦੇਸ ਹਿੱਤ ਜਿੰਦਵਾਰੀ ਮੰਦਰ ਓਹਨਾਂ ਦੇ ਦਿਲੀਂ ਬਨਾਂਦੀਆਂ ਜੋ
*ਪੂਜਾ ਕਰਦੀਆਂ ਹੈਨ ਬਜ਼ੁਰਗਾਂ ਦੀਆਂ ਫੁੱਲ ਸ਼ਰਧਾ ਪ੍ਰੇਮ ਚੜ੍ਹਾਦੀਆਂ ਜੋ
ਕਾਰੇ ਦੱਸ ਕੌਮੀ ਪਰਿਵਾਨਯਾਂ ਦੇ ਔਲਾਦਾਂ ਦੇ ਖੂਨ ਜਗਾਂਦੀਆਂ ਜੋ
ਓਹ ਰਾਜ ਪ੍ਰਤਾਪ ਤੇ ਜੱਸ ਪਾਵਨ ਦੇਸ਼-ਭਗਤ ਔਲਾਦਾਂ ਬਨਾਂਦੀਆਂ ਜੋ
ਮਰ ਮਿਟਨ ਕੌਮਾਂ ਰਲ ਖਾਕ ਜਾਵਨ ਇਤਿਹਾਸ ਤੋਂ ਅੱਖ ਚੁਰਾਂਦੀਆਂ ਜੋ
ਰਹਿਨ ਦੱਬੀਆਂ ਭਾਰ ਗੁਲਾਮੀ ਹੇਠਾਂ ਤਵਾਰੀਖ ਜਹੇ ਰਤਨ ਗਵਾਂਦੀਆਂ ਜੋ
ਇਤਹਾਸ ਦੇ ਤਈਂ ਕਰਤਾਰ ਸਿੰਘਾ ਨ ਬੱਚਯਾਂ ਤਈਂ ਪੜ੍ਹਾਂਦੀਆਂ ਜੋ

---

*ਏਸ ਪੂਜਾ ਤੋਂ ਇਹ ਮੁਰਾਦ ਨਹੀਂ ਕਿ ਓਹਨਾਂ ਦੀਆਂ ਮੜ੍ਹੀਆਂ ਤੇ ਕਬਰਾਂ ਬਨਾ ਕੇ ਪੂਜਦੇ ਹਨ–

"ਸ਼ਹੀਦੋਂ ਕੀ ਚਿਤਾਓਂ ਪੈ ਲਗਤੇ ਰਹੇਂਗੇ ਹਰ ਸਾਲ ਮੇਲੇ,
ਮੁਲਕ ਪੈ ਫ਼ਿਦਾ ਹੋਨੇ ਵਾਲੋਂ ਕਾ ਯਹੀ ਏਕ ਨਸ਼ਾਂ ਹੋਗਾ।"

ਕੌਮੀ ਬੀਰਾਂ ਦੇ ਜੀਵਨ ਹੀ ਸੂਰਮੇ ਪੈਦਾ ਕਰਦੇ ਹਨ

ਦੇਸ ਕੌਮ ਦੇ ਵਾਸਤੇ ਬੀਰ ਧਰਮੀ ਦੁੱਖ ਝੱਲ ਕੁਰਬਾਨੀਆਂ ਕਰ ਜਾਂਦੇ
ਆਪ ਜੀਉਂਦੇ ਜੀਉਂਦੀਆਂ ਰਹਿਨ ਕੌਮਾਂ ਭਾਵੇਂ ਜਿਸਮ ਜਹਾਨ ਤੋਂ ਮਰ ਜਾਂਦੇ
ਓਹ ਜੌਹਰ ਕਦੇ ਫੇਰ ਨਹੀਂ ਮਰਦੇ ਜਿਹੜੇ ਕੌਮਾਂ ਅੰਦਰ ਬੀਰ ਭਰ ਜਾਂਦੇ
ਅਸਰ ਓਹਨਾਂ ਦੇ ਕਾਇਮਹਮੇਸ਼ ਰਹਿੰਦੇ ਯਾਦਗਾਰਾਂ ਨਸ਼ਾਨੀਆਂ ਧਰ ਜਾਂਦੇ
ਰਹਿੰਦੀ ਓਹਨਾਂ ਦੀ ਆਤਮਾ ਕੰਮ ਕਰਦੀ ਦਿਲ ਕੌਮਾਂਅੰਦਰ ਕਰ ਘਰ ਜਾਂਦੇ
ਪੜ੍ਹ ਕਾਰਨਾਮੇ ਖ਼ੂਨ ਮੁਰਦਿਆਂ ਦੇ ਗਰਮ ਹੋ ਜਾਂਦੇ ਕੰਮ ਸਰ ਜਾਂਦੇ
ਕਈ ਵਾਰ ਬਜ਼ੁਰਗਾਂ ਦੀ ਸ਼ਰਮ ਕਰ ਕੇ ਕਮ ਦਿਲੇ ਭੀ ਦੁੱਖਾਂ ਨੂੰ ਜਰ ਜਾਂਦੇ
ਪਿਛੇ ਮਰਦ ਦੇ ਲੱਗ ਕਰਤਾਰ ਸਿੰਘਾ ਦੋ ਘੜੀਆਂ ਪਾਜ਼ੀ ਭੀ ਲੜ ਜਾਂਦੇ

ਵਾਕ ਕਵੀ

ਘਰ ਮਰਦ ਦੇ ਜੱਮਯਾਂ ਮਰਦ ਮੈਂ ਭੀ ਮੈਨੂੰ ਸਿੱਖਯਾ ਏਹੋ ਸਿਖਾਈ ਗਈ
ਛੋਟੇ ਹੁੰਦਯਾਂ ਤੋਂ ਬੀਰ ਰਸ ਵਾਲੀ ਕੋਰੇ ਮਨ ਤੇ ਪਾਹ ਚੜ੍ਹਾਈ ਗਈ
ਦਿਤੀਗੁੜ੍ਹਤੀ*ਮਰਦਨੇ ਮਰਦਾਂਵਾਲੀ ਉੱਕੀ ਕਾਇਰਤਾ ਵਿਚੋਂ ਨਸਾਈ ਗਈ
ਯਈਂ ਯਈਂ ਕਰਨਾਂ ਮਰੂੰ ਮਰੂੰ ਕਰਨਾ ਜੜ੍ਹ ਏਸ ਦੀ ਦਿਲੋਂ ਪੁਟਾਈ ਗਈ
ਵਿਚ ਚੜ੍ਹਦੀਆਂ ਕਲਾਂ ਹਮੇਸ਼ਰਹਿਨਾਂ ਪਹਿਲੀ ਏਹੋ ਹੀ ਪੱਟੀ ਪੜ੍ਹਾਈ ਗਈ
ਬੱਤਾਂ ਪਾ ਸੁਨਾਈਆਂ ਸ਼ਹੀਦਾਂ ਦੀਆਂ ਏਸੇ ਤਰਫ਼ ਹੀ ਰੁਚੀ ਵਧਾਈ ਗਈ
ਗੁਰੂ ਖਾਲਸੇ ਦਾ ਇਤਿਹਾਸ ਸੋਹਨਾ ਪ੍ਰੇਮ ਰੰਗਨ ਬੁੱਧ ਰੰਗਾਈ ਗਈ
ਓਹੋ ਅਸਰ ਹੋਯਾ ਮੇਰੇ ਦਿਲ ਉੱਤੇ ਹਰ ਪਾਸਯੋਂ ਰੁਚੀ ਹਟਾਈ ਗਈ
ਸ਼ਕਤ ਬਖ਼ਸ਼ੀ ਰੱਬ ਨੇ ਕਾਵ ਦੀ ਜੋ ਏਸੇ ਪੱਸੇ ਬਹੁਤੀ ਖ਼ਰਚਾਈ ਗਈ
ਜਿਉਂ ਲਿਖੇ ਇਤਿਹਾਸ ਕਰਤਾਰ ਸਿੰਘਾ ਤਿਉਂ ਹੋਵੰਦੀ ਪ੍ਰੀਤ ਸਵਾਈ ਗਈ

ਤਥਾ

ਰੁਚੀ ਲੱਗੀ ਨ ਕਿੱਸੇ ਕਹਾਨੀਆਂ ਤੇ ਭੌਂ ਭੌਂ ਇਤਿਹਾਸ ਫੁਲਾਂਦਾ ਰਿਹਾ
ਗੁਰੂ ਖ਼ਾਲਸੇ ਦੇ ਸੋਹਣੇ ਕਾਰਨਾਮੇ ਜਿਥੋਂ ਲੱਭਦੇ ਜਮ੍ਹਾਂ ਕਰਾਂਦਾ ਰਿਹਾ
ਖ਼ੋਜੀ ਵੀਰ ਜਿਵੇਂ ਖੋਜਾਂ ਕਰ ਗਏ ਮੈਂ ਓਹਨਾਂ ਤੋਂ ਲਾਭ ਉਠਾਂਦਾ ਰਿਹਾ
ਗੁੰਦ ਗੁੰਦਕੇ ਫੁੱਲਾਂ ਦੇ ਹਾਰ ਸੋਹਣੇ ਕਦਰਦੱਾਨਾਂ ਦੀ ਗਲੀਂ ਪਹਿਰਾਂਦਾ ਰਿਹਾ
ਮੇਰੀ ਖੇਡ ਏਹੋ ਦਿਲ ਲਗੀ ਏਹੋ ਗੀਤ ਕੌਮੀ ਪਰਵਾਨਿਆਂ ਗਾਂਦਾ ਰਿਹਾ

---

*ਸ੍ਰੀ ਮਾਨ ਭਾਈ ਦੁਸੰਧਾ ਸਿੰਘ ਜੀ ਜੋ ਬਾਲ ਜਤੀ ਤੇ ਮੇਰੇ ਪਿਤਾ ਜੀ ਦੇ ਵੱਡੇ ਭਰਾਤਾ ਸਨ ਭਾਸ਼ਾ ਦੇ ਭੰਡਾਰ ਤੇ ਕਾਵਯ ਦੇ ਚੰਗੇ ਜਾਣੂ ਸਨ ਜਿਨ੍ਹਾਂ ਦੀ ਜ਼ਬਾਨੀ ਸਿੱਖ ਰਾਜ ਦੇ ਸਾਰੇ ਹਾਲ ਦਾਸ ਨੇ ਛੋਟੀ ਉਮਰ ਤੋਂ ਹੀ ਸੁਣੇ ਤੇ ਆਪਨੇ ਗ੍ਰੰਥਾਂ ਵਿਚ ਲਿਖੇ।

ਜਿਵੇਂ ਪੂਜੀ ਕੀਤੀ ਸੇਵਾ ਪੰਥ ਦੀ ਏਹ ਸੁੱਤੇ ਰੂਹਾਂ ਦੇ ਤਈਂ ਜਗਾਂਦਾ ਰਿਹਾ
ਵੱਡੇ ਕਰ ਗਏ ਕਰਨੀਆਂ ਉੱਚੀਆਂ ਜੋ ਓਹ ਪੰਥ ਦੇ ਪਾਸ ਪੁਚਾਂਦਾ ਰਿਹਾ
ਵੱਡਾ ਕਵੀ ਨ, ਮੈਂ ਵਿੱਦਵਾਨ ਭੀ ਨ ਜਹੀ ਪੁੱਜੀ ਤਹੀ ਸੇਵ ਕਮਾਂਦਾ ਰਿਹਾ
ਗੁਰੂ ਪੰਥ ਕਰਦਾ ਮਨਜ਼ੂਰ ਰਿਹਾ ਡਿੰਗੇ ਸਿੱਧੇ ਜੋ ਸ਼ਿਅਰ ਬਨਾਂਦਾ ਰਿਹਾ
ਭੁੱਲਨਹਾਰ ਅੰਞਾਨ ਕਰਤਾਰ ਸਿੰਘਾ ਅੱਗੇ ਆਜਜ਼ੀ ਪੰਥ ਜਤਾਂਦਾ ਰਿਹਾ

ਤਥਾ

ਓਸੇ ਤਰਾਂ ਹੀ ਹੁਣ ਹਰੀ ਸਿੰਘ ਦੇ ਜੀ ਵੱਖ ਕਾਰਨਾਮੇ ਲਿਖਣੇ ਚਾਹਵੰਦਾ ਹਾਂ
ਆਉਣ ਵਾਲੀਆਂ ਅਗੋਂ ਔਲਾਦਾਂ ਲਈ ਸੋਹਣੇ ਜੋੜ ਪ੍ਰਸੰਗ ਰਖਾਵੰਦਾ ਹਾਂ
ਬੱਚੇ ਪੰਥ ਦੇ ਪੜ੍ਹਨ ਤੇ ਬਣਨ ਯੋਧੇ, ਬੀਰ ਰਸ ਦਾ ਸੋਮਾਂ ਚਲਾਵੰਦਾ ਹਾਂ
ਪੰਥ ਛੱਡ ਦੇਇ ਕਿੱਸੇ ਕਹਾਣੀਆਂ ਨੂੰ, ਲੰਮੀ ਨਿਗ੍ਹਾ ਦੇ ਤਈਂ ਦੁੜਾਵੰਦਾ ਹਾਂ
ਥਾਂ ਗੰਦਿਆਂ ਮੰਦਿਆਂ ਕਿੱਸਿਆਂ ਦੇ, ਯੋਧੇ ਬੀਰਾਂ ਪ੍ਰਸੰਗ ਬਣਾਵੰਦਾ ਹਾਂ
ਪੜ੍ਹਨ,ਬਹਿਨ ਹਮਜੋਲੀਆਂ ਵਿਚ ਜਦੋਂ, ਏਹੋ ਨੇਕੀ ਦਾ ਰਾਹ ਤਕਾਵੰਦਾ ਹਾਂ
ਥਾਂ ਥਾਂ ਵਿੱਚ ਸਿੱਖ ਘਰਾਣਿਆਂ ਦੇ, ਹੋਵੇ ਸਿੱਖੀ ਪਰਚਾਰ ਜਤਾਵੰਦਾ ਹਾਂ
ਕਰੇ ਪੰਥ ਮਨਜ਼ੂਰ ਕਰਤਾਰ ਸਿੰਘਾ, ਭੇਟਾ ਤੁੱਛ ਜਹੀ ਇਹ ਚੜ੍ਹਾਵੰਦਾ ਹਾਂ

ਏਸ ਗ੍ਰੰਥ ਦੇ ਲਿਖਨ ਦਾ ਕਾਰਨ

ਹਰੀ ਸਿੰਘ ਦਾ ਲਿੱਖਣਾ ਹਾਲ ਅੱਗੇ, *ਗ੍ਰੰਥ ਰਾਜ ਅਤੇ ਸਰਕਾਰ ਦੇ ਵਿੱਚ
ਹੋਈ ਕਰਨੀ ਖ਼ਾਸ ਪਛਾਨ ਔਖੀ, ਫੁੱਲ ਰਲਿਆ ਖਿੜੀ ਗੁਲਜ਼ਾਰ ਦੇ ਵਿੱਚ
ਮੋਤੀ ਵੱਖਰਾ ਕਰਕੇ ਰੱਖ ਦੇਵਾਂ, ਅੱਗੇ ਪਰੋਯਾ ਹੋਯਾ ਵੱਡੇ ਹਾਰ ਦੇ ਵਿੱਚ
ਰਾਜ-ਹੰਸ ਨੂੰ ਕਰਦਿਆਂ ਇੱਕ ਪਾਸੇ, ਅੱਗੇ ਦੱਸਿਆ ਰਲਵੀਂ ਡਾਰ ਦੇ ਵਿੱਚ
ਸਿੱਖ ਯੋਧਿਆਂ ਤੋਂ ਵੱਖ ਕਰ ਦੱਸਾਂ,ਜਿਹੜੇ ਜੌਹਰ ਏਹਦੀ ਤਲਵਾਰ ਦੇ ਵਿੱਚ
ਪੜ੍ਹਨ ਵਾਲਿਆਂ ਨੂੰ ਪਤਾ ਲੱਗ ਜਾਵੇ,ਧਾਂਗ ਬਲੀ ਦੀ ਕਿੰਨੀ ਸੰਸਾਰ ਦੇ ਵਿੱਚ
ਹੈਸੀ ਦਬਦਬਾ ਕਿੰਨਾਂ ਪਠਾਨਾਂ ਉੱਤੇ ਕਿੰਨਾਂ ਡਰ ਸੀ ਕਾਬਲ ਕੰਧਾਰ ਦੇ ਵਿੱਚ
ਕਿੰਨਾਂ ਮਾਨ ਵਡਿਆਈ ਪ੍ਰਤਾਪ ਹੈਸੀ ਰਣਜੀਤ ਸਿੰਘ ਦੇ ਦਰਬਾਰ ਦੇ ਵਿੱਚ
ਜੰਗੀ ਸਿਪਾਹਸਾਲਾਰ ਦੇਹੁੰਦਯਾਂ ਭੀ ਕਿੰਨਾਂ ਮਗਨ ਸੀ ਭਜਨ ਕਰਤਾਰ ਦੇ ਵਿੱਚ
ਕੌਮ ਦੇਸ ਬਦਲੇ ਕੀਹ ਕੁਝ ਕੀਤਾ ਦੁੱਖ ਝੱਲੇ ਕਈ ਵਤਨ ਪਿਆਰ ਦੇ ਵਿੱਚ
ਇਹ ਗੁਣ ਸਭ ਵੱਖਰੇ ਕਰ ਦੱਸਾਂ ਹਰ ਇੱਕ ਦੇ ਆਉਣ ਵਿਚਾਰ ਦੇ ਵਿੱਚ
ਬੇ-ਮਿਸਾਲ ਇਹ 'ਹੀਰਾ' ਕਰਤਾਰ ਸਿੰਘਾ ਵਿਕੇ ਅਸਲ ਕੀਮਤ ਤੇ ਬਾਜ਼ਾਰ ਦੇ ਵਿੱਚ

*ਦਾਸ ਦੇ ਬਨਾਏ ਹੋਏ ਰਾਜ ਖ਼ਾਲਸਾ ਤੇ ਸਰਕਾਰ ਖ਼ਾਲਸਾ ਵਿੱਚ ।

### ਗੁੱਜਰਾਂ ਵਾਲਾ

ਖ਼ਾਸ ਰਾਵੀ, ਚਨਾਬ ਦਰਯਾ ਅੰਦਰ ਹੈ ਵੱਸਦਾ ਦੇਸ ਅਪਾਰ ਸੋਹਣਾ
ਇੱਕ ਤਰਫ਼ ਮਾੱਝਾ ਵਿੱਚ ਰੌਣਕਾਂ ਦੇ ਦੇਸ ਤਰਫ਼ ਦੂਜੀ ਪੁਠੋਹਾਰ ਸੋਹਣਾ
ਤੀਜੀ ਤਰਫ਼ ਪਹਾੜ ਤੇ ਤਰਫ਼ ਚੌਥੀ ਸਿਰਾ ਲੱਗਦਾ ਦੁੱਲੇ ਦੀ ਬਾਰ ਸੋਹਣਾ
ਸ਼ਹਿਰ ਗੁੱਜਰਾਂ ਵਾਲਾ ਏਸ ਦੇਸ ਅੰਦਰ ਖ਼ਾਸ ਗੁਣਾਂਦੇ ਨਾਲ ਵਿਚਾਰ ਸੋਹਣਾ
ਹੈ ਗੁਟਕਨਾ ਜਿਹਾ ਇਹ ਸ਼ਹਿਰ ਬਾਂਕਾ ਹਰ ਇੱਕ ਹੈ ਗਲੀ ਬਾਜ਼ਾਰ ਸੋਹਣਾ
ਮਹਿਲਮਾੜੀਆਂਦਾਕਾਹਦਾਜ਼ਿਕਰਕਰਨਾ ਸ਼ਹਿਰ ਹਰਇੱਕਵਿੱਚਸੰਸਾਰ ਸੋਹਣਾ
ਏਸ ਸ਼ਹਿਰ ਨੂੰ ਵਿੱਚ ਜਹਾਨ ਦੇ ਜੀ ਫ਼ਖ਼ਰ ਬਖ਼ਸ਼ਿਆ ਹੈ ਕਰਤਾਰ ਸੋਹਣਾ
ਹੋਰਵਿਰਲੇ ਕਿਸੇ ਹੀ ਸ਼ਹਿਰਤਾਈਂ ਇਹੋ ਜਿਹਾ ਮਿਲਯਾ ਇਕਤਦਾਰ ਸੋਹਣਾ
ਪੈਦਾ ਕੀਤੀਆਂ ਹਸਤੀਆਂ ਦੋ ਇਸਨੇ ਜਿਨ੍ਹਾਂ ਹੋਯਾ ਜੀਵਨ ਸ਼ਾਨਦਾਰ ਸੋਹਣਾ
ਮਹਾਂਰਾਜਾ ਰਣਜੀਤ ਸਿੰਘ ਬਲੀ ਯੋਧਾ ਏਸੇ ਸ਼ਹਿਰ ਹੋਯਾ ਪੈਦਾਵਾਰ ਸੋਹਣਾ
ਹਰੀ ਸਿੰਘ ਨਲੂਆ ਧਨੀ ਤੇਗ ਦਾ ਜੋ ਪੈਦਾ ਹੋਯਾ ਏਥੇ ਸਰਦਾਰ ਸੋਹਣਾ
ਤਾਂ ਹੀ ਗੁੱਜਰਾਂ ਵਾਲਾ ਕਰਤਾਰ ਸਿੰਘਾ ਮਸ਼ਹੂਰ ਹੈ ਕੁਰਬ ਜਵਾਰ ਸੋਹਣਾ

### ਸਰਦਾਰ ਹਰੀ ਸਿੰਘ ਦਾ ਘਰਾਨਾ

ਵੱਸਦੇ ਸ਼ਹਿਰ ਏਸੇ ਉੱਪਲ ਖੱਤਰੀ ਸਨ ਇੱਕਓਹਨਾਂ ਵਿਚੋਂ ਖ਼ਾਨਦਾਨ ਵੱਡਾ
ਵੇਲੇ ਮਿਸਲਾਂ ਸਿੰਘ ਓਹ ਸਜ ਗਿਆ ਸਤਿਗੁਰਾਂ ਨੇ ਬਖ਼ਸ਼ਯਾ ਸ਼ਾਨ ਵੱਡਾ
ਇੱਕ ਓਹਨਾਂ ਵਿੱਚੋਂ ਹਰਦਾਸ ਸਿੰਘ ਸੀ ਬਲੀ ਸੂਰਮਾ ਚਤਰ ਸੁਜਾਨ ਵੱਡਾ
ਸੁੱਕਰ ਚੱਕੀਆਂ ਦੀ ਮਿਸਲ ਵਧੀ ਜਦੋਂ ਰਲ ਓਸ ਅੰਦਰ ਪਾਯਾ ਮਾਨ ਵੱਡਾ
*ਚੜ੍ਹਤ ਸਿੰਘ ਸਰਦਾਰ ਦੇ ਸਮੇਂ ਅੰਦਰ ਹੋਯਾ ਮਿਸਲ ਦਾ ਸ਼ਾਨ ਪਛਾਨ ਵੱਡਾ
ਹਰਦਾਸ()ਪਿਛੋਂਗੁਰਦਿਆਲ ਸਿੰਘ ਜੀ ਹੋਯਾ ਮਿਸਲ ਅੰਦਰ ਕੁਮੇਦਾਨ ਵੱਡਾ
ਮਹਾਂ ਸਿੰਘ ਸਰਦਾਰ ਦੇ ਨਾਲ ਰਲਕੇ ਕੀਤਾ ਮਿਸਲ ਦਾ ਉਚਾਨਸ਼ਾਨ ਵੱਡਾ
ਸੁੱਕਰ ਚੱਕੀਆਂ ਨਾਲ ਕਰਤਾਰ ਸਿੰਘਾ ਰਿਹਾ ਮੇਲ ਮਿਲਾਪ ਸਿੰਵਾਨ ਵੱਡਾ

### ਸਰਦਾਰ ਹਰੀ ਸਿੰਘ ਦਾ ਜਨਮ

ਮਿਹਰ ਕਰਕੇਘਰ ਗੁਰਦਿਆਲਸਿੰਘਦੇ ਇੱਕ ਬਖਸ਼ਯਾ ਆਪ ਭਗਵਾਨ ਪੁੱਤਰ
ਘੜੀ ਸਾਇਤ ਚੰਗੀ ਆਕੇ ?ਜਨਮ ਲਿਆ ਹੋਯਾ ਕੁਲ ਦਾ ਖ਼ਾਸ਼ ਨਸ਼ਾਨ ਪੁੱਤਰ
ਧਰਮ ਕੌਰ ਦੀ ਕੁੱਖ ਤੋਂ ਪ੍ਰਗਟ ਹੋਯਾ ਵਾਂਗ ਸੂਰਜ ਦੇ ਤੇਜਵਾਨ ਪੁੱਤਰ

---

*ਦੇਖੋ ਦਾਸ ਦਾ ਬਨਾਯਾ ਪ੍ਰਕਾਸ਼ ਖ਼ਾਲਸਾ ਲੜੀ ਚੌਧਵੀਂ ਮਿਸਲ ਸੁਕਰ ਚੱਕੀਆਂ।
() ਸਰਦਾਰ ਹਰਦਾਸ ਸਿੰਘ ਸੰਮਤ ੧੮੧੯ ਬਿਕ੍ਰਮੀ ਵਿਚ ਗੁਜ਼ਰ ਗਿਆ ਸੀ।
?ਸਰਦਾਰ ਹਰੀ ਸਿੰਘ ਦਾ ਜਨਮ ਵੈਸਾਖ ੧੮੪੯ ਵਿਚ ਹੋਯਾ।

ਜਿਸ ਧਾਂਗ ਜਹਾਨ ਦੇ ਵਿੱਚ ਪਾਈ ਸੋਹਣੇ ਰੂਪ ਵਾਲਾ ਬਲਵਾਨ ਪੁੱਤਰ
ਇੱਕੋ ਇੱਕ ਹੀ ਜੰਮਯਾਂ ਸ਼ੇਰਨੀ ਨੇ ਸਿੱਖ ਰਾਜ ਦਰਬਾਰ ਦੀ ਸ਼ਾਨ ਪੁੱਤਰ
ਪਾਈਆਂ ਜਿਸਨੇ ਖ਼ੈਬਰੀਂ ਭੱਾਜੜਾਂ ਜਾ ਗੋੱਦੀ ਪਿਆ ਐਸਾ ਭਾਗਵਾਨ ਪੁੱਤਰ
ਮਾਤਾ ਵੇਖਕੇ ਮੁੱਖ ਨਿਹਾਲ ਹੋਈ ਚੰਦ ਚੜ੍ਹਿਆ ਵਿੱਚ ਅਸਮਾਨ ਪੁੱਤਰ
ਪਿਤਾ ਖ਼ੁਸ਼ੀਆਂ ਵਿੱਚ ਕਰਤਾਰ ਸਿੰਘਾ ਲਾਲ ਗੋਦੜੀ ਚਮਕਯਾ ਆਨ ਪੁੱਤਰ

ਵਾਕ ਕਵੀ

ਬੁੱਢੇ ਵਾਰੇ ਸਰਦਾਰ ਘਰ ਪੁੱਤ ਹੋਯਾ ਦਾਨ ਮੰਗਯਾ ਮੰਗਤਯਾਂ ਪਾਯਾ ਜੀ
ਬਹੁਤ ਚਿਰ ਪਿਛੋਂ ਸ਼ਾਖ਼ ਆਸ ਦੀ ਨੂੰ ਸੋਹਨਾ ਫਲ ਕਰਤਾਰ ਨੇ ਲਾਯਾ ਜੀ
ਸੁੱਕੀ ਸ਼ਾਖ਼ ਹਰੀ ਹੋਈ ਚਿਰ ਪਿਛੋਂ ਤਦ ਹਰੀ ਸਿੰਘ ਨਾਮ ਰਖਾਯਾ ਜੀ
ਕਿੰਨੂੰ ਪਤਾ ਸੀ ਬਾਲ ਨਸੀਬ ਵਾਲਾ ਕਰਤਾਰ ਨੇ ਭੇਦ ਛਪਾਯਾ ਜੀ
ਕੀਹਁ ਪਤਾ ਸੀ ਕਿਸੇ ਨੂੰ ਏਸ ਅੰਦਰ ਗੁੱਝਾ ਤੇਜ਼ ਪ੍ਰਤਾਪ ਲੁਕਾਯਾ ਜੀ
ਇਹ ਬਾਲ ਅਨਮੁੱਲੜਾ ਹੋਊ ਹੀਰਾ, ਹੀਰਾ ਪੱਥਰਾਂ ਵਿੱਚ ਰਲਾਯਾ ਜੀ
ਏਸ ਹੀਰੇ ਦਾ ਪਵੇਗਾ ਮੁੱਲ ਵੱਡਾ ਜਦੋਂ ਹੱਥ ਜਵਾਹਰੀ ਦੇ ਆਯਾ ਜੀ
ਕਦਰ ਪਾਇਗਾ ਵਿੱਚ ਵਲਾਇਤਾਂ ਦੇ ਕਦਰਦਾਨ ਜਦ ਕਦਰ ਵਧਾਯਾ ਜੀ
ਅੱਖ ਵੈਰੀ ਦੀ ਨੂੰ ਚੁੰਧਿਆ ਦੇਇਗਾ ਜਦੋਂ ਤਾਜ ਦੇ ਵਿੱਚ ਜੜਾਯਾ ਜੀ
ਸਿੱਖ ਰਾਜ ਦਾ ਹੋਊ ਸ਼ੰਗਾਰ ਸੋਹਣਾ ਜੜੀਏ ਥਾਂ ਸਿਰ ਜੜ ਦਿਖਾਯਾ ਜੀ
ਤਖ਼ਤ ਤਾਜ ਦੀ ਦੇਇ ਵਧਾ ਸ਼ੋਭਾ ਜਿਸ ਲਈ ਕਰਤਾਰ ਬਨਾਯਾ ਜੀ
ਓਹਦੀ ਸਫ਼ਲੀ ਕੁੱਖ ਕਰਤਾਰ ਸਿੰਘਾ ਜਿਸ ਮਾਂ ਸੁਲੱਖਨੀ ਜਾਯਾ ਜੀ

ਪੰਥ ਦਾ ਬੇ-ਕੀਮਤੀ ਹੀਰਾ

ਲੱਖਾਂ ਹੋਇ ਤੇ ਲੱਖਾਂ ਹੀ ਹੋਣ ਅੱਗੋਂ ਇਹਦੀ ਤੁੱਲ ਨ ਕੋਈ ਸ਼ਾਨਦਾਰ ਹੀਰਾ
ਮਿੱਟੀ ਪੱਥਰਾਂ ਚੋਂ ਨਿਕਲ ਗੁੰਮ ਹੋ ਗਏ ਕਾਇਮ ਰਹੇਗਾ ਇਹ ਸੰਸਾਰ ਹੀਰਾ
ਜੜਿਆ ਜ਼ੇਰਵਾਂ ਬੰਦ ਖ਼ਜ਼ਾਨਯਾਂ ਵਿੱਚ, ਵਿੱਚ ਕੱਾਨਾਂ ਦੇ ਬੇ-ਸ਼ੁਮਾਰ ਹੀਰਾ
ਪਿਆ ਰਿਹਾ ਤੇ ਕੌਣ ਪਛਾਨ ਕਰੂ ਹੋਯਾ ਜਿੱਥੇ ਹੈ, ਓਥੇ ਬੇ-ਕਾਰ ਹੀਰਾ
ਸਿੱਖ ਕੌਮ ਦਾ ਰਤਨ ਬੇ-ਕੀਮਤੀ ਏਹ ਗੁੰਮ ਹੋਇਗਾ ਨ ਚਮਕਦਾਰ ਹੀਰਾ
ਤਵਾਰੀਖ ਦੇ ਹਾਰ ਵਿਚ ਪਿਆ ਹੋਯਾ ਸਦਾ ਰਹੇਗਾ ਕਾਇਮ ਵਿਚਾਰ ਹੀਰਾ
ਕੌਮਾਂ ਜੀਊਂਦੀਆਂ, ਜ਼ਿੰਦਯਾਂ ਦਿਲਾਂ ਅੰਦਰ ਕਦਰ ਪਾਉਂਦਾ ਰਹੂ ਅਪਾਰ ਹੀਰਾ
ਕੌਮੀ ਰਤਨਾਂ ਜਿੱਥੇ ਨਮਾਇਸ਼ ਹੋਵੇ ਇਹ ਸਲਾਹਯਾ ਜਾਊ ਸਰਦਾਰ ਹੀਰਾ
ਓਸ ਕਾਨ ਨੂੰ ਉੱਚਯਾਂ ਕਰ ਗਿਆ ਜਿਸ ਕੱਾਨੋ ਹੋਯਾ ਨਮੂਦਾਰ ਹੀਰਾ

ਸਿੱਖ ਕੌਮ ਦਾ ਰਤਨ ਕਰਤਾਰ ਸਿੰਘਾ ਫ਼ਰਜ਼ ਪੰਥ ਦਾ ਰੱਖੇ ਸੰਭਾਰ ਹੀਰਾ

ਪਿਤਾ ਦਾ ਗੁਜ਼ਰ ਜਾਣਾ

ਪਿਤਾ ਰੱਜਕੇ ਖੁਸ਼ੀਆਂ ਵੇਖੀਆਂ ਨ ਵਿੱਚ ਗੋਦ ਨ ਰੱਜ ਖਡਾਇ ਡਿੱਠਾ
ਜਿਸ ਹੀਰੇ ਨੂੰ ਉਮਰ ਗਵਾ ਲੱਭਾ ਉੱਪਰ ਛਾਤੀ ਨ ਪੁੱਤ ਬਹਾਇ ਡਿੱਠਾ
ਬਾਗ਼ ਆਸ ਦੇ ਵਿੱਚ ਲਾ ਸਰੂ ਸੋਹਣਾ, ਸੋਹਣਾ ਲੈਂਦਾ ਹੁਲਾਰੇ ਨ ਜਾਇ ਡਿੱਠਾ
ਡੇਰਾ ਚੁੱਕ ਸੌਦਾਗਰ ਚਲਾ ਗਿਆ ਨਫ਼ਾ ਗ੍ਰਿਸਥ ਬਪਾਰ ਨ ਪਾਇ ਡਿੱਠਾ
ਮੱਲੀ ਮੌਤ ਹਨੇਰੀ ਉਡਾ ਖੜਯਾ ਖਿੜਯਾ ਫੁੱਲ ਨ ਖੁਸ਼ੀ ਮਨਾਇ ਡਿੱਠਾ
ਹੋਈਆਂ ਸੱਧਰਾਂ ਪੂਰੀਆਂ ਦਿਲ ਦੀਆਂ ਨ, ਨ ਮੰਗਯਾ ਤੇ ਨ ਵਿਆਹਿ ਡਿੱਠਾ
ਘੋੜੀ ਅਜ਼ਲ ਦੀ ਆਪ ਹੀ ਚੜ੍ਹ ਗਿਆ ਸੋਹਣਾ ਪੁੱਤ ਨ ਘੋੜੀ ਚੜ੍ਹਾਇ ਡਿੱਠਾ
ਮੌਤ ਚੰਦਰੀ ਨੇ ਗੁਰਦਿਆਲ ਸਿੰਘ ਨੂੰ ਮਾਰ ਲਿਆ ਨ ਵੇਲਾ ਪੁਛਾਇ ਡਿੱਠਾ
*ਅਠਾਰਾਂ ਸੌ ਛਪੰਜਵੇਂ ਬਿਕ੍ਰਮੀ ਨੂੰ ਹਰੀ ਸਿੰਘ ਇਹ ਸਦਮਾਂ ਆਇ ਡਿੱਠਾ
ਰਹਿ ਗਿਆ ਯਤੀਮ ਕਰਤਾਰ ਸਿੰਘਾ ਨ ਪਿਤਾ ਨੇ ਲਾਡ ਲਡਾਇ ਡਿੱਠਾ

ਵਾਕ ਕਵੀ

ਸਾਇਆ ਪਿਤਾ ਦਾ ਸਿਰ ਤੋਂ ਉੱਠ ਗਿਆ ਹੁਣ ਪਾਲੇ ਤੇ ਲਾਡ ਲਡਾਇ ਕਿਹੜਾ
ਨ ਤਾਯਾ ਨ ਚਾਚਾ ਭਰਾ ਕੋਈ ਬਾਹਰੋਂ ਆਉਂਦੇ ਨੂੰ ਗੋਦੀ ਬਹਾਇ ਕਿਹੜਾ
ਕੌਣ ਹੱਸਦੇ ਨੂੰ ਵੇਖ ਖਿੜ ਜਾਵੇ ਰੁੱਸ ਗਏ ਦੇ ਤਈਂ ਮਨਾਇ ਕਿਹੜਾ
ਕਿਧੀਆਂ ਵੇਖਕੇ ਠੰਢੀਆਂ ਹੋਣ ਅੱਖੀਂ ਚੁੱਕ ਛਾਤੀ ਦੇ ਨਾਲ ਲਗਾਇ ਕਿਹੜਾ
ਪੈਲਾਂ ਪਾਉਂਦੇ ਮੋਰ ਨੂੰ ਵਿਚ ਵਿਹੜੇ ਆਖ ਲਾਲ ਸੋਹਣਾ ਸਦਕੇ ਜਾਇ ਕਿਹੜਾ
ਕੌਣ ਉਂਗਲੀ ਲਾਇਕੇ ਬਾਹਿਰ ਖੜੇ ਲਿਆ ਵੱਤੀ ਨਿਆਮਤਾਂ ਖੁਆਇ ਕਿਹੜਾ
ਭਾਵੇਂ ਹੱਸ ਬਹੇ ਭਾਵੇਂ ਰੋ ਬਹੇ ਪਿਆਰ ਕਰਕੇ ਪੁਛੇ ਪੁਛਾਇ ਕਿਹੜਾ
ਛਾਉਂ ਪਿਤਾ ਜੈਸੀ ਹੋਰ ਕਿਧੀ ਠੰਢੀ ਧੁੱਪੋਂ ਚੁੱਕਕੇ ਛਾਵੇਂ ਬਹਾਇ ਕਿਹੜਾ
ਬਿਨਾਂ ਮਾਂ ਤੇ ਮੱਮਯਾਂ ਕੋਈ ਨਹੀਂ ਸੀ ਸਾਂਝੇ ਖ਼ੂਨ ਬਿਨਾਂ ਜੋਸ਼ ਖਾਇ ਕਿਹੜਾ
ਰਹਿ ਗਿਆ ਯਤੀਮ ਕਰਤਾਰ ਸਿੰਘਾ ਬਿਨਾਂ ਹਿਤ ਦੇ ਦੁੱਖ ਵੰਡਾਇ ਕਿਹੜਾ

ਤਥਾ

ਇੱਕੋ ਪੁੱਤ ਸੀ ਚਾਨਣਾ ਘਰ ਅੰਦਰ ਮਾਂ ਪਾਲਿਆ ਲਾਡ ਲਡਾਯਾ ਚੰਗਾ
ਬੁੜ ਪਿਤਾ ਦੀ ਯਾਦ ਨ ਆਉਣ ਦਿੱਤੀ ਸੱਕੇ ਮੱਮਯਾ ਹਿਤ ਰਖਾਯਾ ਚੰਗਾ
ਜਿੱਥੇ ਹਰ ਇਕ ਲਾਡ ਲਡਾਯਾ ਚੰਗਾ ਓਥੇ ਹੁਨਰ ਸਿਖਾਯਾ ਪੜ੍ਹਾਯਾ ਚੰਗਾ

---

*ਮੁਤਾਬਿਕ ੧੭੯੯ ਈਸਵੀ।

ਓਹ ਸਮਾਂ ਸੀ ਜੰਗੀਆਂ ਕਰਤਬਾਂ ਦਾ ਸਿਪਾਹਗਿਰੀ ਦਾ ਫੱਨ ਸਿਖਾਯਾ ਚੰਗਾ
ਤੇਗ਼ ਤੀਰ ਬੰਦੂਕ ਚਲਾਉਣ ਦੱਸੀ ਸੋਹਣਾ ਸ਼ਾਹ ਅਸਵਾਰ ਬਨਾਯਾ ਚੰਗਾ
ਦਸਾਂ ਬਰਸਾਂ ਦਾ ਹਰੀ ਸਿੰਘ ਹੋਯਾ ਜਿਹਾ ਲੰਘਯਾ ਸਮਾਂ ਲੰਘਾਯਾ ਚੰਗਾ
ਨਾਲ ਹਾਣੀਆਂ ਵਿੱਚ ਅਖਾੜਯਾਂ ਦੇ ਛੋੱਟੇ ਬੱਚੇ ਨੇ ਨਾਮਨਾ ਪਾਯਾ ਚੰਗਾ
ਸੋਹਣਾ ਰੁਅਬਵਾਲਾ ਭਰਵਾਂ ਹੋਯਾ ਚਿਹਰਾ ਮੱਥਾਤੇਜ਼ਭਰਯਾ ਹੈਸੀਸਾਯਾ ਚੰਗਾ
ਲੰਘਗਏ ਯਤੀਮੀ ਦੇ ਦਿਨਸਿਰ ਤੋਂ ਸਮਾਂ ਚੜ੍ਹਦੀਆਂ ਕਲਾਂਦਾ ਆਯਾ ਚੰਗਾ
ਕੀਤਾ ਤਪ ਜੋ ਕਦੇ ਕਰਤਾਰ ਸਿੰਘਾ ਫਲ ਓਸ ਨੇ ਆਣ ਦਿਖਾਯਾ ਚੰਗਾ

ਤਥਾ

ਕਿੰਨੂੰ ਪਤਾ ਸੀ ਇਹੋ ਯਤੀਮ ਮੁੰਡਾ ਕਿਸੇ ਵੇਲੇ ਵੱਡਾ ਸ਼ਾਨਦਾਰ ਹੋੱਸੀ
ਕੌਨ ਜਾਣਦਾ ਸੀ ਫਿਰਦੇ ਬਾਲ ਤਾਈਂ ਮਸ਼ਹੂਰ ਇਹ ਵਿੱਚ ਸੰਸਾਰ ਹੋੱਸੀ
ਵੱਡਾ ਹੋ ਕੇ ਤਖ਼ਤ ਰਣਜੀਤ ਸਿੰਘ ਦਾ ਬੇ-ਕੀਮਤਾ ਹੀਰਾ ਸ਼ਿੰਗਾਰ ਹੋੱਸੀ
ਸਿੱਖ ਰਾਜ ਦਾ ਬਣੇਗਾ ਥੰਮ੍ਹ ਵੱਡਾ ਕਦਰ ਏਸ ਦਾ ਵਿੱਚ ਦਰਬਾਰ ਹੋੱਸੀ
ਫੌਜ ਖ਼ਾਲਸੇ ਦਾ ਵੱਡੇ ਸ਼ਾਨ ਵਾਲਾ ਇਹੋ ਲੜਕਾ ਸਿਪਾਹ-ਸਾਲਾਰ ਹੋੱਸੀ
ਦੇਸ ਕੌਮ ਦਾ ਹੋਵੇਗਾ ਹਿੱਤਕਾਰੀ ਅਤੇ ਵੈਰੀਆਂ ਲਈ ਖ਼ੂਨ-ਖਾਰ ਹੋੱਸੀ
ਹਊਆ ਬਣੇਗਾ ਇਹੋ ਪਠਾਨਾ ਲਈ ਦੁੱਖ ਦੁੱਖੀਆਂ ਦੇ ਵੰਡਨਹਾਰ ਹੋੱਸੀ
ਸ਼ੇਰ-ਸ਼ਾਹ ਵੱਡਾ ਤਾਜ ਤਖ਼ਤ ਦਾ ਹੋਊ ਬਲੀ ਸੂਰਮਾ ਧਨੀ ਤਲਵਾਰ ਹੋੱਸੀ
ਹਰੀ ਸਿੰਘ ਯਤੀਮ ਕਰਤਾਰ ਸਿੰਘਾ ਨਾਮ-ਵਰ ਵੱਡਾ ਸਰਦਾਰ ਹੋੱਸੀ

ਹਰੀ ਸਿੰਘ ਨੇ ਲਾਹੌਰ ਦਰਬਾਰ ਵਿੱਚ ਆਉਨਾ

ਅਠਾਰਾਂ ਸੋ ਅਠਵੰਜਵੇਂ ਬਿਕ੍ਰਮੀ ਨੂੰ ਲਾਹੌਰ ਅੰਦਰ ਪਹਿਲੀ ਵਾਰ ਆਯਾ
ਚੱਲਵਾਸਤੇ ਮਿਲਨ ਰਣਜੀਤ ਸਿੰਘ ਦੇ ਹਰੀਸਿੰਘ ਸੀ ਵਿੱਚ ਦਰਬਾਰ ਆਯਾ
ਆਉਂਦੇ ਮੋਹਲਿਆ ਮਨ ਮਹਾਂਰਾਜ ਜੀਦਾ ਦਿਲ ਵਿਚ ਪਯਾਰਸਤਕਾਰ ਆਯਾ
ਪਤਾ ਦੱਸਯਾ ਪੁੱਤਗੁਰਦਿਆਲਸਿੰਘ ਦਾ ਸਮਾ ਵਿੱਚ ਯਤੀਮੀ ਗੁਜ਼ਾਰ ਆਯਾ
ਅਪਣੱਤ ਦਾ ਕੁਦਰਤੀ ਮੋਹ ਹੁੰਦਾ ਓਹੋ ਹਿੱਤ ਅੰਦਰ ਜੋਸ਼ ਮਾਰ ਆਯਾ
ਸੀ ਸੁਲੱਖਨੀ ਘੜੀ ਕਰਤਾਰ ਸਿੰਘਾ ਕੋਈ ਕਰਮ ਚੰਗਾ ਰੂਪ ਧਾਰ ਆਯਾ

ਪਿਆਰ

ਸਾਮ੍ਹੋ ਸਾਮ੍ਹਣੇ ਹੁੰਦਯਾ ਖਿੱਚ ਪੈ ਗਈ ਮਹਾਂਰਾਜ ਨੇ ਨਾਲ ਪਿਆਰ ਡਿੱਠਾ
ਓਸੇ ਵਕਤ ਰੁਜ਼ੀਨਾ ਲਵਾਇ ਦਿੱਤਾ ਬੱਚਾ ਖ਼ੂਬਸੂਰਤ ਹੋਨਹਾਰ ਡਿੱਠਾ
ਕਦਰ ਪਾ ਗਈ ਨਜ਼ਰ ਸਰਾਫ਼ ਵਾਲੀ ਹੈ ਬੇ-ਕੀਮਤੀ ਰਤਨ ਵਿਚਾਰ ਡਿੱਠਾ

ਜਿਹਾ ਵੇਖਯਾ ਪਹਿਲਾਂ ਕਰਤਾਰ ਸਿੰਘਾ ਓਦੂੰ ਵਧਚੰਗਾ ਆਖ਼ਰਕਾਰ ਡਿੱਠਾ

ਹਰੀ ਸਿੰਘ ਨੂੰ ਦਰਬਾਰੀ ਬਣਾਯਾ ਗਿਆ

ਹਰੀ ਸਿੰਘ ਤਾਈਂ ਹੋਨਹਾਰ ਡਿੱਠਾ ਮਹਾਂਰਾਜ ਨੇ ਬਹੁਤ ਪਯਾਰ ਕੀਤਾ
ਕੰਠਾ ਆਪਨੇ ਗਲੋਂ ਲਾਹ ਬਹੁ-ਮੁੱਲਾ ਓਹਦੇ ਗਲ ਪਾਯਾ ਸਤਿਕਾਰ ਕੀਤਾ
ਦਿੱਤੀ ਆਪਨੀ ਬਖ਼ਸ਼ ਮੁਸਾਹਿਬੀ ਜੀ ਪਾਲ ਪੋਸ ਕੇ ਖ਼ਾਸ ਸਰਦਾਰ ਕੀਤਾ
ਹਰੀ ਸਿੰਘ ਭੀ ਫੇਰ ਕਰਤਾਰ ਸਿੰਘਾ ਪੂਰਾ ਹੱਕ ਅਦਾ ਵਿਚਾਰ ਕੀਤਾ

ਵਾਕ ਕਵੀ

ਕਦਰਦਾਨ ਮਹਾਂਰਾਜਾਰਣਜੀਤਸਿੰਘਸੀ ਚੰਗੇ ਗੁਣੀਆਂ ਦੇ ਕਦਰ ਪਾਵੰਦਾ ਸੀ
ਹੈਸੀ ਓਸ ਦੀ ਨਜ਼ਰ ਪਛਾਨ ਵਾਲੀ ਝੱਟ ਵੇਖਦਾ ਹੀ ਤਾੜ ਜਾਵੰਦਾ ਸੀ
ਹਰ ਗੱਲ ਦਾ ਬੜਾ ਸ਼ੌਕੀਨ ਹੈਸੀ ਆਯਾ ਰਤਨ ਨ ਹੱਥੋਂ ਗਵਾਵੰਦਾ ਸੀ
ਖ਼ੂਬਸੂਰਤ ਵੇਖ ਜਵਾਨ, ਘੋੜਾ ਜਿਹੜੇ ਮੁੱਲ ਮਿਲੇ ਮੰਗਵਾਵੰਦਾ ਸੀ
ਚੰਗੀ ਚੀਜ਼ ਕੋਈ ਸਾਮ੍ਹਣੇ ਆ ਜਾਵੇ ਓਹਦੀ ਕੀਮਤ ਜਾਚ ਕੇ ਪਾਵੰਦਾ ਸੀ
ਜਿਹੜੀ ਪਦਵੀ ਦੇ ਯੋਗ ਜਿੰਨੂੰ ਵਿਹੰਦਾ ਓਹਨੂੰ ਓਸੇ ਹੀ ਥਾਂ ਪੁਚਾਵੰਦਾ ਸੀ
ਕਾਰੀਗਰ ਤੇ ਕਵੀ ਜਵਾਨ ਸੋਹਿਣਾ ਗਿਆ ਸਾਮ੍ਹਣੇ ਖ਼ਾਲੀ ਨ ਆਵੰਦਾ ਸੀ
ਏਸ ਲਈ ਹਮੇਸ਼ ਕਰਤਾਰ ਸਿੰਘਾ ਕਈ ਖੁੱਲ੍ਹੇ ਦਰਬਾਰ ਲਵਾਵੰਦਾ ਸੀ

ਤਥਾ

ਇਹੋ ਸਿਫ਼ਤਾਂ ਸੁਣ ਮਹਾਂਰਾਜ ਦੀਆਂ ਚੱਲ ਚੱਲਕੇ ਸਨ ਵਿੱਦਵਾਨ ਆਉਂਦੇ
ਗੁਣੀ, ਪੰਡਿਤ, ਕਵੀ, ਹਕੀਮ ਚੰਗੇ ਆਪੋ ਆਪਨੇ ਗੁਣ ਵਖਾਨ ਆਉਂਦੇ
ਕਾਰੀਗਰ ਬਹਾਦਰ ਬੀਰ ਯੋਧੇ ਚੰਗੇ ਚੰਗੇ ਚੁਣਵੇਂ ਪਹਿਲਵਾਨ ਆਉਂਦੇ
ਚੰਗੇ ਹੁਨਰ ਦੀ ਚੰਗੀ ਸ਼ਨਾਸ ਹੁੰਦੀ ਬਿਨਾਂ ਸੱਦਯਾਂ ਚੱਲ ਜਵਾਨ ਆਉਂਦੇ
ਜਿੱਥੇ ਚੋਗ ਮੋਤੀ ਓਥੇ ਹੰਸ ਆਪੇ ਦੂਰਾਂ ਦੂਰਾਂ ਤੋਂ ਸਰ ਪਛਾਨ ਆਉਂਦੇ
ਕਦਰਦਾਨ ਦੇ ਪਾਸ ਕਰਤਾਰ ਸਿੰਘਾ ਗੁਣੀ ਚੱਲ ਕੇ ਕਦਰ ਪਵਾਨ ਆਉਂਦੇ

ਤਥਾ

ਕਦਰਦਾਨ ਮਹਾਂਰਾਜੇ ਰਣਜੀਤ ਸਿੰਘ ਦਾ ਹੈਸੀ ਹਰ ਵੇਲੇ ਦਰਬਾਰ ਖੁੱਲ੍ਹਾ
ਰੋਕ ਟੋਕ ਨਹੀਂ ਸੀ ਕਿਸੇ ਆਵੰਦੇ ਨੂੰ ਹਰ ਕੋਈ ਸੱਕਦਾ ਕਰ ਦੀਦਾਰ ਖੁੱਲ੍ਹਾ
ਜਦੋਂ ਬਾਹਰਅਸਵਾਰ ਹੋਨਿਕਲਦਾ ਸੀ ਰਹਿੰਦਾ ਹਰਇੱਕਗਲੀਬਾਜ਼ਾਰ ਖੁੱਲ੍ਹਾ
ਹਰ ਇੱਕ ਦੀ ਅਰਜ਼ਸ਼ਕਾਇਤ ਸੁਣਦਾ ਦੁੱਖਸੁੱਖ ਕਰ ਸੱਕਦਾ ਜ਼ਾਹਿਰ ਖੁੱਲ੍ਹਾ
ਲੋੜਵੰਦ ਅਰਜ਼ਾਂ ਆਣ ਆਣ ਕਰਦੇ ਸੁਣਦਾ ਰੱਖ ਕੇ ਦਿਲ ਦਾ ਬਾਰ ਖੁੱਲ੍ਹਾ

ਕਰਦਾ ਬਖਸ਼ਸ਼ਾਂ ਨਿੱਤ ਕਰਤਾਰ ਸਿੰਘਾ ਸੁਣਦਾ ਸਭਦਾ ਦੁੱਖ ਆਜ਼ਾਰ ਖੁੱਲ੍ਹਾ

ਤਥਾ

ਅੱਜ ਕੱਲ੍ਹ ਦੇ ਰਾਜਿਆਂ ਰਾਣਯਾਂ ਦੇ ਹੈ ਸਾਮ੍ਹਣੇ ਬੂਹੇ ਦੇ ਜਾਨ ਔਖਾ
ਰੱਖੇ ਅਗ੍ਹਾਂ ਨ ਕਿਸੇ ਨੂੰ ਹੋਣ ਦੇਂਦੇ ਟੁੱਕਰ ਉਨ੍ਹਾਂ ਦੇ ਮੂੰਹ ਵਿਚ ਪਾਨ ਔਖਾ
ਬੈਠੇ ਸਭ ਦੇ ਬੂਹੇ ਜ਼ਕਾਤੀਏ ਨੇ ਪੱਲਾ ਉਨ੍ਹਾਂ ਦੇ ਪਾਸੋਂ ਛੁਡਾਨ ਔਖਾ
ਲੰਘਨ ਦੇਨ ਨ ਬਿਨਾਂ ਮਹਸੂਲ ਲਏ ਮੂੰਹ ਉਨ੍ਹਾਂ ਦਾ ਖੁੱਲ੍ਹਾ ਭਰਾਨ ਔਖਾ
*ਅੰਦਰਰਾਜਿਆਂ ਪਾਸ ਨ ਪਹੁੰਚ ਸੌਖੀ ਬਾਹਿਰ ਨਿਕਲਯਾਂਦੁੱਖ ਸੁਨਾਨ ਔਖਾ
ਜਿਸ ਪਰਜਾ ਦੇ ਸਿਰ ਤੇ ਬਨੇ ਰਾਜੇ ਪਰਜਾ ਤਾਈਂ ਓਹਨਾਂ ਪਾਸ ਜਾਨ ਔਖਾ
ਫੇਰ ਦੁੱਖ ਸੁੱਖ ਕਿਵੇਂ ਸੁਨਾਇ ਕੋਈ ਹੋਯਾ ਝੱਟ ਗ਼ਰੀਬਾਂ ਲੰਘਾਨ ਔਖਾ
ਕਾਰਦਾਰਾਂ, ਬਘਿਆੜਾਂ ਦੇ ਰੂਪ ਧਾਰੇ ਹੋਯਾ ਨੰਗ ਨਾਮੂਸ ਬਚਾਨ ਔਖਾ
ਪਰਜਾ ਰਾਜਿਆਂ ਦੀ ਹਰ ਥਾਂ ਰੋਂਦੀ ਕਰ ਰੱਖਯਾ ਬਹੁਤ ਜਹਾਨ ਔਖਾ
ਐਸ਼ੀਂ ਇਸ਼ਰਤੀਂ ਹੀ ਰੁੱਝੇ ਰਹਿਣ ਰਾਜੇ ਦੁੱਖ ਪਰਜਾ ਦਾ ਖਰਾ ਵੰਡਾਨ ਔਖਾ
ਸਾਰੇ ਵਾਹ ਰਾਜੇ ਕਰਤ਼ਾਰ ਸਿੰਘਾ ਹੋ ਰਿਹਾ ਇਨਸਾਫ਼ ਕਮਾਨ ਔਖਾ

ਵਿੱਦਵਾਨਾਂ ਕਵੀਆਂ ਦੇ ਕਦਰ ਕੌਣ ਪਾਵੇ ?

ਰਾਜੇ ਭੋਜ ਬਿਕ੍ਰਮ ਰਣਜੀਤ ਸਿੰਘ ਜਹੇ ਚੱਲ ਗਏ ਗੁਣੀ ਕਦਰ ਪਾਨ ਕਿੱਥੇ
ਬੜੇ ਬੜੇ ਸਿਆਣੇ ਰੁਲਦੇ ਖਾਨ ਧੱਕੇ ਜਾ ਆਪਨੇ ਗੁਣ ਦਿਖਾਨ ਕਿੱਥੇ
ਐਸ਼ਾਂ ਇਸ਼ਰਤਾਂ ਦੀਰੋਹੜੀਂ ਰੁੜ੍ਹੇਰਾਜੇ ਆਉਂਦਾਉਨ੍ਹਾਂ ਦਾਏਧਰ ਧਿਆਨ ਕਿੱਥੇ
ਫੁੱਲ ਫੁੱਲਦੇ ਮਹਿਕਦੇ ਝੜ ਜਾਂਦੇ ਜਾ ਸੋਹਣੀ ਖ਼ੁਸ਼ਬੂ ਸੁੰਘਾਨ ਕਿੱਥੇ
ਨੱਾਸਾਂ ਬੰਦ ਤੇ ਕੰਨਾਂ ਥੀਂ ਸਭ ਬੋਲੇ ਅੰਨ੍ਹੇ ਅੱਖਾਂ ਤੋਂ ਕਰਨ ਪਛਾਨ ਕਿੱਥੇ
ਗ੍ਰਾਮੋਫ਼ੋਨ ਤੇ ਰੇਡੀਊ ਸੁਣਨ ਬਹਿਕੇ ਰਾਗੀ ਰਾਗ ਅਲਾਪ ਸੁਨਾਨ ਕਿੱਥੇ
ਏਸੇ ਵਾਸਤੇ ਦੇਸ ਵਿੱਚ ਲੱਭਦੇ ਨਹੀਂ ਤਾਨਸੈਨ ਜੈਸੇ ਗੁਣਵਾਨ ਕਿੱਥੇ
ਦਿਨੋ ਦਿਨ ਕਵਿਤਾ ਫਿੱਕੀ ਪਈ ਜਾਂਦੀ ਕਵੀ ਮੋਤੀਆਂ ਮੁੱਲ ਪਵਾਨ ਕਿੱਥੇ
ਕਦਰ ਗੁਣਵੱਾਨਾ ਤਈਂ ਕਰੇ ਪੈਦਾ, ਪੈਦਾ ਹੋ ਬਿਨ-ਕਦਰੇ ਜਾਨ ਕਿੱਥੇ

*ਦਾਸ ਨੂੰ ਮਹਾਰਾਜਾ ਸਾਹਿਬ ਪਟਿਆਲਾ ਦੇ ਮਿਲਣ ਵਾਸਤੇ ੧੯੩੬ ਫ਼ਰਵਰੀ ਨੂੰ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਜੀ ਦੀ ਹੈਸੀਅਤ ਵਿਚ ਜਾਨਾ ਪਿਆ ਸੀ, ਬੜੀ ਕੋਸ਼ਿਸ਼ ਕਰਨ ਤੇ ਭੀ ਸਰਦਾਰ ਗੁਰਦਿਆਲ ਸਿੰਘ ਢਿਲੋਂ ਡੇਊਢੀ ਸਰਦਾਰ ਨੇ ਮਹਾਂਰਾਜਾ ਸਾਹਿਬ ਜੀ ਦੀ ਮੁਲਾਕਾਤ ਨਹੀਂ ਸੀ ਹੋਣ ਦਿੱਤੀ। ਜਿੱਥੇ ਸ੍ਰੀ ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਦੀ ਸਿੱਧੀ ਪਹੁੰਚ ਨਹੀਂ ਸੀ ਹੋ ਸਕੀ ਓਥੇ ਗਰੀਬ ਪਰਜਾ ਨੂੰ ਆਪਨੇ ਮਹਾਰਾਜਾ ਸਾਹਿਬ ਪਾਸ ਪਹੁੰਚਕੇ ਕੌਣ ਦੁੱਖ ਸੁਨਾਨ ਦੇਂਦਾ ਸੀ।

ਕਾਲੀ ਦਾਸ, ਕੇਸ਼ੋ ਦਾਸ, *ਬੀਰਬਲ ਜਹੇ ਸੰਤੋਖ ਸਿੰਘ ਜਹੇ ਵਿੱਦਵਾਨ ਕਿੱਥੇ
ਰਤਨ ਹੋਣ ਤੇ ਕਿਤੇ ਜੜਾਇ ਕੋਈ ਨ ਘੱਟੇ ਵਿੱਚ ਰੁਲਦੇ ਪਾਨ ਸ਼ਾਨ ਕਿੱਥੇ
ਤਾਜ ਵਿੱਚ ਮੋਤੀ ਜੜੇ ਫੱਬਦੇ ਨੇ ਹੀਰੇ ਚਮਕਦੇ ਨੇ ਵਿੱਚ ਕਾਨ ਕਿੱਥੇ
ਅੱਗੇ ਤਾਰਿਆਂ ਬੱਦਲ ਗ਼ਰੀਬੀ ਦੇ ਨੇ ਓਹ ਚਮਕਨ ਵਿੱਚ ਅਸਮਾਨ ਕਿੱਥੇ
ਖਾਣ ਪੀਨ ਦੇ ਫ਼ਿਕਰਾਂ ਦੱਬੇ ਹੋਏ ਕਵੀ ਅੰਬਰ ਉਡਾਰੀਆਂ ਲਾਨ ਕਿੱਥੇ
ਦਰ ਬੰਦ ਪਏ ਰਾਜੇ ਰਾਣਿਆਂ ਦੇ ਵਿੱਦਵਾਨ ਬਹਿ ਕਰਨ ਗੁਜ਼ਰਾਨ ਕਿੱਥੇ
ਫ਼ਾਕੇ ਫ਼ਿਕਰਾਂ ਹੇਠ ਦਮਾਗ਼ ਦੱਬੇ ਦਿੱਸਨ ਬੇ-ਪਰਵਾਹੀ ਨਸ਼ਾਨ ਕਿੱਥੇ
ਮਾਰ ਲਏ ਦਿਮਾਗ਼ ਬੇ-ਕਦਰੀ ਨੇ ਗੁਣ ਫੋਲ ਦੱਸਨ ਗੁਣਵਾਨ ਕਿੱਥੇ
ਕੁੱਤੇ ਰਾਜ-ਦ੍ਵਾਰੀਂ ਬੈਠੇ ਖਾਣ ਖੀਰਾਂ ਓਥੇ ਪ੍ਹੋਤ ਜਾ ਪੈਰ ਟਿਕਾਨ ਕਿੱਥੇ
ਜਿੱਥੇ ਲਾਇ ਹੋਇ ਡੇਰੇ ਘੋੱਗੜਾਂ ਨੇ ਓਥੇ ਹੰਸਾਂ ਦੀ ਹੋਵੇ ਪਛਾਨ ਕਿੱਥੇ
ਚੱਲ ਛੱਡ ਤੂੰ ਝੇੜੇ ਕਰਤਾਰ ਸਿੰਘਾ ਚਲਾ ਗਿਆ ਹੈ ਤੇਰਾ ਧਿਆਨ ਕਿੱਥੇ

ਸਰਦਾਰ ਹਰੀ ਸਿੰਘ

ਖ਼ਾਸਖ਼ਾਸ ਰੱਬ ਹਸਤੀਆਂ ਕਰੇ ਪੈਦਾ ਹਰੀਸਿੰਘ ਵਿੱਚ ਜੌਹਰ ਕਮਾਲ ਦੇ ਸਨ
ਹੈਸੀ ਸੋਹਣਾ ਸਡੌਲ ਚਾਲਾਕ ਬਹੁਤਾ ਸਾਰੇ ਅੰਗ ਬਨੇ ਸੋਹਣੀ ਢਾਲ ਦੇ ਸਨ
ਜੰਗੀ ਕਰਤਬਾਂ ਵਿੱਚ ਹੁਸ਼ਯਾਰ ਜਿੰਨਾ ਓੱਨੇ ਜੌਹਰ ਭਰੇ ਨੀਤੀ ਚਾਲ ਦੇ ਸਨ
ਜੋ ਕੁੱਝ ਇਹ ਕਰ ਦਿਖਾਲਦਾ ਸੀ ਕਰ ਸੱਕਦੇ ਨ ਇਹਦੇ ਨਾਲ ਦੇ ਸਨ
ਮਹਾਂਰਾਜ ਜੀ ਏਸ ਤੇ ਖ਼ੁਸ਼ ਬਹੁਤੇ ਵਾਂਗ ਸੱਕੇ ਭਿਰਾਵਾਂ ਦੇ ਪਾਲਦੇ ਸਨ
ਪਠਾਨਾ ਤੇ ਜਿੱਤਾਂ ਕਰਤਾਰ ਸਿੰਘਾ ਸਿੱਟੇ ਏਸੇ ਦੇ ਉੱਚੇ ਖ਼ਿਆਲ ਦੇ ਸਨ

ਸਰਦਾਰ ਹਰੀ ਸਿੰਘ ਨੇ ਬਾਘ ਮਾਰਨਾ

ਅਠਾਰਾਂ ਸੌ ਦੇ ਤ੍ਰੇਠਵੇਂ ਸਾਲ ਅੰਦਰ ਸਰਕਾਰ ਦੇ ਦਿਲ ਵਿਚ ਆਯਾ ਜੀ
ਸੈਰ ਕਰੀਏ ਕੰਢੀ ਪਹਾੜ ਦੀ ਦਾ ਦੇਸ ਕਾਂਗੜਾ ਦੇਖਨਾ ਚਾਹਯਾ ਜੀ
ਤਰਫ਼ ਕਾਂਗੜੇ ਫਿਰ ਕੇ ਪਿਛ੍ਹਾਂ ਪਰਤੇ ਕਾਹਨੂੰ ਵਾਨ ਵੱਲੇ ਫੇਰਾ ਪਾਯਾ ਜੀ
ਇੱਕ ਦਿਨ ਸ਼ਕਾਰ ਸਰਕਾਰ ਚੜ੍ਹੀ ਵਿੱਚ ਝੱਲ ਦੇ ਸ਼ੋਰ ਮਚਾਯਾ ਜੀ

---

*ਰਾਜੇ ਬੀਰਬਲ ਨੇ ਕੇਸ਼ੋ ਦਾਸ ਨੂੰ ਇੱਕ ਵਾਰੀ ਕਈ ਲੱਖ ਦੀਆਂ ਹੁੰਡੀਆਂ ਇੱਕ ਛੰਦ ਦੇ ਬਦਲੇ ਦੇ ਦਿੱਤੀਆਂ ਸਨ, ਤੇ ਭੂਸ਼ਨ ਕਵੀ ਨੂੰ ਹੇਠ ਲਿਖੇ ਛੰਦ ਨੂੰ ਸੁਣ ਕੇ ਸੱਤ ਲੱਖ ਰੁਪੱਯਾ ਸਿਵਾ ਜੀ ਮਹਾਂਰਾਜ ਨੇ ਦੇ ਦਿੱਤਾ ਸੀ:-

ਛੰਦ-ਇੰਦਰ ਜਿਮ ਜੰਭ ਪਰ ਬੜਵਾ ਸੁ ਅੰਭ ਪਰ ਰਾਵਨ ਸੁਦੰਭ ਪਰ ਰਘੁਕੁਲ ਰਾਜ ਹੈ।
ਪੌਣ ਵਾਰ ਵਾਹਿ ਪਰਸੁੰਭੁ ਰਤ ਨਾਹਿੰ ਪਰ ਜਿਉਂ ਸਹੰਸਰ ਬਾਹੁ ਪਰ ਰਾਮ ਦ੍ਵਿਜ ਰਾਜ ਹੈ।
ਦਾਵਾ ਦ੍ਰਮ ਦੰਡ ਪਰ ਚੀਤਾ ਮ੍ਰਿਗ ਝੁੰਡ ਪਰ 'ਭੂਸ਼ਨ' ਵਿਤੁੰਡ ਪਰ ਜੈਸੇ ਮ੍ਰਿਗਰਾਜ ਹੈ।
ਤੇਜ ਤਮ ਅੰਸ ਪਰ ਕਾਹਨ ਜਿਮ ਕੰਸ ਪਰ ਤਯੋਂ ਮਲੇਛ ਬੰਸ ਪਰ ਸ਼ੇਰ ਸ਼ਿਵਰਾਜ ਹੈ।

ਹਰੀ ਸਿੰਘ ਦੇ ਸਾਮ੍ਹਣੇ ਬਾਘ ਨੇ ਆ ਅੱਖ ਫਰਕਨੋਂ ਪਹਿਲਾਂ ਦਬਾਯਾ ਜੀ
ਘੋੜਾ ਮਰ ਗਿਆ ਸਿੰਘ ਨੇ ਹੌਂਸਲਾ ਕਰ ਜਬਾੜਯੋਂ ਫੜ ਧਕਾਯਾ ਜੀ
ਪਿਛ੍ਹਾਂ ਹਟਦੇ ਬਾਘ ਨੂੰ ਖਿੱਚ ਤੇੱਗਾ ਵੱਡੇ ਜ਼ੋਰ ਦੇ ਨਾਲ ਚਲਾਯਾ ਜੀ
ਤੇੱਗਾ ਫਰਾਂ ਪਾਸੋਂ ਸਿਰ ਵੱਢ ਗਿਆ ਦੂਰੋਂ ਦੇਖ ਮਹਾਂਰਾਜ ਘਬਰਾਯਾ ਜੀ
ਨੇੜੇ ਪਹੁੰਚ ਕੇ ਜਦ ਸਰਕਾਰ ਡਿੱਠਾ ਹਰੀ ਸਿੰਘ ਨੇ ਹੱਸ ਸੁਨਾਯਾ ਜੀ
ਬਿੱਲਾ ਕੁੱਟਯਾ ਪਿਆ ਕਰਤਾਰ ਸਿੰਘਾ ਛਾਤੀ ਨਾਲ ਸਰਕਾਰ ਨੇ ਲਾਯਾ ਜੀ

ਫ਼ੌਜ ਦੀ ਅਫ਼ਸਰੀ

ਇਹ ਵੇਖ ਬਹਾਦਰੀ ਹਰੀ ਸਿੰਘ ਦੀ ਸਰਕਾਰ ਨੇ ਪਿਆਰ ਵਧਾ ਦਿੱਤਾ
ਅੱਠ ਸੌ ਅਸਵਾਰ ਦਾ ਕਰ ਅਫ਼ਸਰ ਖ਼ੁਸ਼ ਹੋਕੇ ਬਹੁਤ ਵਡਿਆ ਦਿੱਤਾ
ਹਰੀਸਿੰਘ ਨੇ ਪੌੜੀ ਇਕਬਾਲ ਦੀ ਤੇ ਪਹਿਲਾ ਆਣਇਹ ਕਦਮ ਟਿਕਾ ਦਿੱਤਾ
ਹੈਸੀ ਥਾਂ ਜਿਸ ਯੋਗ ਕਰਤਾਰ ਸਿੰਘਾ ਓਸੇ ਥਾਂ ਤੇ ਚੁੱਕ ਬਹਾ ਦਿੱਤਾ

ਕਸੂਰ ਦੇ ਨਵਾਬ

ਮਾਝੇ ਦੇਸ ਦੇ ਵਿੱਚ ਇਹ ਸ਼ਹਿਰ ਭਾਰਾ ਏਥੇ ਚਿਰਾਂ ਦੇ ਹੈਸਨ ਪਠਾਨ ਵੱਸਦੇ
ਉੱਕੇ ਕਾਬਲ ਦੇ ਰਾਹੋਂ ਲਾਂਭ ਹੈਸਨ ਬਚੇ ਲੁਟਾਂ ਤੋਂ ਬੜੇ ਗੁੰਜਾਨ ਵੱਸਦੇ
*ਅਕਬਰਬਾਦਸ਼ਾਹ ਆਪ ਵਸਾਇਹੈਸਨ ਗੋਤ ਹਸਨ ਜ਼ਈਦੇ ਏਥੇਖ਼ਾਨ ਵੱਸਦੇ
ਕਿਲ੍ਹੇ ਕੋਟ ਮਜ਼ਬੂਤ ਬਨਾਇ ਓਹਨਾਂ ਬੜੀਆਂ ਤਾਕਤਾਂ ਨਾਲ ਗੁਮਾਨ ਵੱਸਦੇ
ਰਹੇ ਮੁਗ਼ਲਾਂ ਦੀ ਤਾਬਿਆ ਅੰਤ ਤੋੜੀ ਪੁੱਜਾ ਜ਼ੁਹਫ਼ ਨ ਅਮਨ ਅਮਾਨ ਵੱਸਦੇ
ਬੰਦੇ ਤੱਕ ਇਹ ਲੋਕ ਕਰਤਾਰ ਸਿੰਘਾ ਸ਼ਾਨ ਨਾਲ ਰਹੇ ਆਕੜ-ਖ਼ਾਨ ਵੱਸਦੇ

ਤਥਾ

ਜਦ ਬੰਦਾ ਪੰਜਾਬ ਦੇ ਵਿਚਆਯਾ ਇਹਨਾਂ ਓਸ ਨਾਲ ਬਹੁਤ ਘਮਸਾਨ ਕੀਤੇ
ਸ਼ਮਸ ਦੀਨ ਹਾਕਮ ਬਜਵਾੜੇ ਵਾਲੇ ਸਿੰਘਾਂ ਨਾਲ ਅੜ ਜੰਗ ਮੈਦਾਨ ਕੀਤੇ
ਵੀਹ ਬਾਈ ਵਾਰੀ ਲੜਯਾ ਨਾਲ ਬੰਦੇ ਕਈ ਕਾਰੇ ਸਨ ਓਸ ਸ਼ੈਤਾਨ ਕੀਤੇ
ਅੰਤ ਚਾਚਾ ਭਤੀਜਾ ਓਹ ਗਏ ਮਾਰੇ ()ਨਿਰਭੈ-ਯੋਧੇ ਵਿਚ ਬਿਆਨ ਕੀਤੇ
ਹੈਸਨ ਓਹ ਭੀ ਕਸੂਰ ਦੇ ਰਹਿਨ ਵਾਲੇ ਜਿਨ੍ਹਾਂ ਫੜ ਹਿੰਦੂ ਮੁਸਲਮਾਨ ਕੀਤੇ

---

*ਰੂਸਾਇ ਪੰਜਾਬ ਜਿਲਦ ਦੂਸਰੀ ਸਫ਼ਾ ੩੪੦ ।

()ਸ਼ਮਸ ਦੀਨ ਬਜਵਾੜੇ ਦਾ ਹਾਕਮ ਕਸੂਰ ਦਾ ਹੀ ਰਹਿਨ ਵਾਲਾ ਸੀ ਜਿਸ ਨੇ ਬੰਦੇ ਬਹਾਦਰ ਨਾਲ ਛੋਟੀਆਂ ਮੋਟੀਆਂ ਕਈ ਲੜਾਈਆਂ ਲੜੀਆਂ ਅੰਤ ਜੰਗ ਵਿਚ ਚਾਚੇ ਵਜ਼ੀਦ ਖ਼ਾਂ ਦੇ ਸਣੇ ਸਿੰਘਾਂ ਦੇ ਹਥੋਂ ਦਰਯਾਇ ਬਿਆਸਾ ਦੇ ਕੰਢੇ ਮਾਰਿਆ ਗਿਆ ਸੀ । ਨਿਰਭੈ ਯੋਧਾ ਸਫ਼ਾ ੧੩੪ ।

ਪਰ ਲੁੱਟਯਾ ਕਿਸੇ ਕਸੂਰ ਨੂੰ ਨ ਓਸ ਪਾਸੇ ਨ ਸਿੰਘਾਂ ਧਯਾਨ ਕੀਤੇ
ਵੇਲੇ ਮਿਸਲਾਂ ਦੇ ਹਿੰਦੂ ਬਹੁਤ ਔਖੇ ਲੁਟ ਪੁਟ *ਹੁਸੈਨ ਖ਼ਾਂ ਜਾਨ ਕੀਤੇ
ਮਿਸਲ ਦਾਰ ਸਰਦਾਰਾਂ ਚੜ੍ਹਾਈ ਕੀਤੀ ਲੁਟ ਕਿਲ੍ਹੇ ਤੇ ਕੋਟ ਵੈਰਾਨ ਕੀਤੇ
ਫੇਰ ਮੁੜ ਕੇ ਪੁੱਛਯਾ ਕਿਸੇ ਨੇ ਨ ਓਹਨਾਂ ਪੈਰ ਮਜ਼ਬੂਤ ਮਹਾਨ ਕੀਤੇ
ਰਣਜੀਤ ਸਿੰਘ ਨਾਲ ਕਰਤਾਰ ਸਿੰਘਾ ਜ਼ੋਰ ਦੋ ਤਿੰਨ ਵਾਰ ਅਜ਼ਮਾਨ ਕੀਤੇ

### ਕਸੂਰ ਦੇ ਨਵਾਬ ਕੁਤਬਦੀਨ ਨੇ ਬਾਗ਼ੀ ਹੋ ਜਾਨਾ

ਅਠਾਰਾਂ ਸੌ ਦੇ ਤ੍ਰੇਠਵੇਂ ਸਾਲ ਅੰਦਰ ਦੌਰਾ ਦੇਸ਼ ਦਾ ਕਰ ਕਰਾਇਕੇ ਜੀ
ਮਹਾਂਰਾਜ ਲਾਹੌਰ ਦੇ ਵਿਚ ਪਹੁੰਚੇ ਝੇੜਾ ()ਕਾਂਗੜੇ ਵਾਲਾ ਮੁਕਾਇਕੇ ਜੀ
ਖ਼ਬਰਾਂ ਪਹੁੰਚੀਆਂ ਆਣ ਕਸੂਰ ਦੀਆਂ ਕੁਤਬਦੀਨ ਇਕਰਾਰ ਭੁਲਾਇਕੇ ਜੀ
ਬਾਗ਼ੀ ਹੋ ਕਸੂਰ ਦੇ ਵਿਚ ਬੈਠਾ ਭਾਰੇ ਜੰਗ ਦੇ ਸਾਜ਼ ਸਜਾਇਕੇ ਜੀ
ਓਹਦੇ ਨਾਲ []ਮੁਜ਼ੱਫ਼ਰ ਖ਼ਾਨ ਰਲਯਾ ਰਲ ਦੋਹਾਂ ਸਲਾਹਾਂ ਪਕਾਇਕੇ ਜੀ
?ਅਹਿਮਦਖ਼ਾਂ ਸਿਆਲ ਨੂੰ ਨਾਲਲਿਆ ਦੀਨ ਮਜ਼ਬ ਦਾ ਪੱਖ ਰਖਾਇਕੇ ਜੀ
ਕੱਠ ਕਰ ਕਸੂਰ ਦੇ ਵਿੱਚ ਰਹੇ ਮੁਸਲਮਾਨਾਂ ਤਾਈਂ ਭੜਕਾਇਕੇ ਜੀ
ਹਿੰਦੂ, ਸਿੱਖ ਇਲਾਕੇ ਦੇ ਤੰਗ ਕੀਤੇ ਇਰਦ ਗਿਰਦ ਸਾਰੇ ਰੌਲਾ ਪਾਇਕੇ ਜੀ
ਧਾਵਾ ਕਰਨਗੇ ਝੱਬ ਕਰਤਾਰ ਸਿੰਘਾ ਰਲ ਪੈਨ ਲਾਹੌਰ ਤੇ ਆਇਕੇ ਜੀ

### ਲਾਹੌਰ ਵਿੱਚ ਤਿਆਰੀਆਂ

ਮਹਾਂਰਾਜ ਨੇ ਸੋਚ ਵਿਚਾਰ ਕੀਤੀ ਕੁਤਬ ਦੀਨ ਫ਼ਸਾਦ ਵਧਾਇਗਾ ਜੀ
ਸੱਡੇ ਵੱਲੋਂ ਕੁਝ ਹੋਰ ਜੇ ਢਿੱਲ ਹੋਈ ਓਹ ਏਸ ਤੋਂ ਲਾਭ ਉਠਾਇਗਾ ਜੀ
ਦੀਨ ਮਜ਼ਬੀ ਕਰ ਲਊ ਕੱਠ ਭਾਰਾ ਅਤੇ ਮੱਦਦਾਂ ਹੋਰ ਮੰਗਾਇਗਾ ਜੀ
ਤਯਾਰੀ ਝਬਦੇ ਹੋਇ ਕਰਤਾਰ ਸਿੰਘਾ ਨਹੀਂ ਤਾਂਵੇਲਾ ਹੱਥੋਂ ਚਲਾ ਜਾਇਗਾ ਜੀ

### ਤਬਾ

ਬੜੇ ਬੜੇ ਸਰਦਾਰਾਂ ਨੂੰ ਹੁਕਮ ਹੋਯਾ ਕਹਯਾ ਝੱਟ ਹੋ ਜਾਨ ਤਯਾਰੀਆਂ ਜੀ
ਦਿੱਤੀ ਜਾਇ ਸਜ਼ਾ ਨਵਾਬ ਤਾਈਂ ਲਾਹ ਦਿੱਤੀਆਂ ਜਾਨ ਖ਼ੁਮਾਰੀਆਂ ਜੀ

---

*ਹੁਸੈਨ ਖ਼ਾਂ ਨੇ ਹਿੰਦੂਆਂ ਨੂੰ ਬਹੁਤ ਤੰਗ ਕੀਤਾ ਸੀ, ਹਿੰਦੂਆਂ ਦੀਆਂ ਬਹੂ-ਬੇਟੀਆਂ ਜ਼ੋਰੀ ਖੋਹ ਕੇ ਘਰ ਪਾ ਲੈਂਦਾ ਸੀ। ਓਸ ਦੇ ਪਾਪ ਦੀ ਸਜ਼ਾ ਓਸਨੂੰ ਸਣੇ ਓਸਦੇ ਸਾਥੀਆਂ ਦੇ ਮਿਸਲਾਂ ਦੇ ਸਰਦਾਰਾਂ ਨੇ ਦਿਤੀ ਤੇ ਗੜ੍ਹੀਆਂ ਉਜਾੜੀਆਂ। ਵੇਖੋ-ਜੌਹਰ ਖ਼ਾਲਸਾ ਸਫ਼ਾ ੧੯੧-੯੨

()ਵੇਖੋ-ਸਰਕਾਰ ਖ਼ਾਲਸਾ ਸਫ਼ਾ ੫੫।

[]ਮੁਜ਼ੱਫ਼ਰ ਖ਼ਾਂ ਸੂਬਾ ਮੁਲਤਾਨ।

?ਅਹਿਮਦ ਖ਼ਾਂ ਸਿਆਲ ਨਵਾਬ ਝੰਗ।

ਅੱਗੇ ਦੋ ਵਾਰੀ ਈਨਾਂ ਮੰਨ ਸੱਭੇ ਫੇਰ ਕੀਤੀਆਂ ਏਸ ਗ਼ਦਾਰੀਆਂ ਜੀ
ਜੇ ਨ ਸਮਝਯਾ ਹੁਣ ਕਰਤਾਰ ਸਿੰਘਾ ਸਜ਼ਾ ਖ਼ਾਲਸਾ ਦੇਵੇਗਾ ਭਾਰੀਆਂ ਜੀ

ਫ਼ਕੀਰ ਅਜ਼ੀਜ਼ ਦੀਨ ਤੇ ਸਰਦਾਰ ਫਤ੍ਹੇ ਸਿੰਘ ਨੂੰ ਕਸੂਰ ਭੇਜਣਾ

ਏਧਰ ਹੋਨ ਤੱਯਾਰੀਆਂ ਲੱਗ ਪਈਆਂ ਕੀਤੀ ਸੋਚ ਨਵਾਬ ਸਮਝਾਯਾ ਜਾਵੇ
ਦੇਸ ਖ਼ੂਨ ਖ਼ਰਾਬੇ ਤੋਂ ਬਚ ਜਾਵੇ ਵੱਸ ਚਲਦਯਾਂ ਜੰਗ ਨ ਪਾਯਾ ਜਾਵੇ
ਫ਼ਤ੍ਹੇਸਿੰਘ ਸਰਦਾਰ ਅਜ਼ੀਜ਼ ਦੀਂ ਨੂੰ ਕਹਯਾ ਜਾਉ ਜਿਉਂ ਜੰਗ ਮਿਟਾਯਾ ਜਾਵੇ
ਤੁਸੀਂ ਜਾ ਸਮਝਾਉ ਕਰਤਾਰ ਸਿੰਘਾ ਜੰਗ ਛਿੜੇ ਨ ਢੱਬ ਬਨਾਯਾ ਜਾਵੇ

ਕੁਤਬ ਦੀਨ ਦੀ ਮਗ਼ਰੂਰੀ

ਇਹ ਦੋਵੇਂ ਉਮਰਾ ਸਰਕਾਰ ਵੱਲੋਂ ਪਹੁੰਚੇ ਵਿੱਚ ਕਸੂਰ ਦੇ ਜਾ ਭਾਈ
ਮਿਲੇ ਜਾ ਨਵਾਬ ਨੂੰ ਬੈਠ ਕੇ ਜੀ ਕਹਿੰਦੇ ਅਹਿਦ–ਨੱਮਾ ਨਾ ਤੁੜਾ ਭਾਈ
ਕੀਹ ਲੈਣਾ ਨਵਾਬ ਜੀ ਜੰਗ ਵਿਚੋਂ ਅੱਗੇ ਤੁਸੀਂ ਬੈਠੇ ਅਜ਼ਮਾ ਭਾਈ
ਤੁਹਾਡੀ ਨਾਲ ਸਰਕਾਰ ਬ੍ਰਾਬਰੀ ਕੀਹ ਸੋਚ ਸਮਝ ਕਰ ਲੌ ਦਾਨਾ ਭਾਈ
ਕੁਤਬ ਦੀਨ ਨੇ ਸੋੱਚਯਾ ਸਮਝਯਾ ਨ ਭੜਕ ਉੱਠਯਾ ਜੋਸ਼ ਵਧਾ ਭਾਈ
ਤੱਾਹਨੇ ਮਾਰ ਕੇ ਸਗੋਂ ਅਜ਼ੀਜ਼ ਦੀ ਨੂੰ ਕਹਿੰਦਾ ਮੋਮਨ ਹੋਇ ਭਰਾ ਭਾਈ
ਫੇਰ ਮੇਰੇ ਖ਼ਿਲਾਫ਼ ਹੋ ਵੈਰੀਆਂ ਦੀ ਬਹੁਤੀ ਰਿਹੋਂ ਵਡਿਆਈ ਸੁਨਾ ਭਾਈ
ਤੈਨੂੰ ਸ਼ਰਮ ਨ ਆਉਂਦੀ ਕਾਫ਼ਰਾਂ ਦੀ ਰਿਹੋਂ ਸਿਰ ਤੇ ਚਿੱਲੀ ਉਠਾ ਭਾਈ
ਜਾਹ ਅੱਖੀਆਂ ਦੇ ਅੱਗੋਂ ਦੂਰ ਹੋ ਜਾਹ ਰਣਜੀਤ ਸਿੰਘ ਲਿਆ ਚੜ੍ਹਾ ਭਾਈ
ਠੰਢਾ ਕਰੀਏ ਦਿਲ ਕਰਤਾਰ ਸਿੰਘਾ ਕਸਰ ਅਗਲੀ ਪਿਛਲੀ ਕਢਾ ਭਾਈ

ਫ਼ਕੀਰ ਹੋਰਾਂ ਨੇ ਪਿਛ੍ਹਾਂ ਪਰਤ ਆਉਣਾ

ਡਿੱਠੀ ਦੋਹਾਂ ਨਵਾਬ ਦੀ ਨੀਤ ਭੈੜੀ ਕੀਤੀਸੋਚ,ਇਹਦੀ ਸ਼ਾਮਤ ਆਈ ਹੋਈ ਏ
ਇਹਨੂੰ ਲਾਂਭਾਂ ਤੋਂ ਚੁੱਕ ਹੈ ਹੋਰਨਾਂ ਦੀ ਕੋਈ ਬਨਤਰ ਭੈੜੀ ਬਨਾਈ ਹੋਈ ਏ
ਸਾਰੀ ਗੱਲ ਦੱਸੀ ਆ ਮਹਾਂਰਾਜ ਤਾਈਂ ਦੀਨ ਮਜ਼੍ਹਬੀ ਖ਼ਾਰ ਵਧਾਈ ਹੋਈ ਏ
ਮੁਲਤਾਨ ਤੇ ਝੰਗ ਕਸੂਰ ਵਾਲੇ ਤਿੰਨਾਂ ਖ਼ੱਾਨਾ ਸਲਾਹ ਪਕਾਈ ਹੋਈ ਏ
ਬਰਖ਼ਿਲਾਫ਼ ਸਰਕਾਰ ਜਹਾਦ ਕਰਨਾ ਮੁਸਲਮੱਾਨੀ ਸਾਰੀ ਭੜਕਾਈ ਹੋਈ ਏ
ਇਹਨਾਂ ਟਲਨਾ ਨਹੀਂ ਕਰਤਾਰ ਸਿੰਘਾ ਜਮੀਯਤ ਜਮ੍ਹਾ ਕਰਾਈ ਹੋਈ ਏ

ਲਾਹੌਰ ਤੋਂ ਫੌਜਾਂ ਦੀ ਚੜ੍ਹਾਈ

ਮਹਾਂਰਾਜ ਨੇ ਸੁਣੀਆਂ ਸਭ ਗੱਲਾਂ ਗੁੱਸੇ ਵਿੱਚ ਮੁਛਹਿਰਯਾਂ ਤਾ ਦਿੱਤਾ
ਚੜ੍ਹੇ ਖ਼ਾਲਸਾ ਝੱਬ ਕਸੂਰ ਵੱਲੇ ਸਰਦਾਰਾਂ ਨੂੰ ਹੁਕਮ ਸੁਨਾ ਦਿੱਤਾ

ਫੌੱਜਾਂ ਹੋਰ ਲਾਹੌਰ ਵਿੱਚ ਜਮ੍ਹਾਂ ਹੋਵਨ ਦੂਰ ਨੇੜੇ ਸਾਰੇ ਸੁਨਵਾ ਦਿੱਤਾ
ਝੱਟ ਦਸ ਹਜ਼ਾਰ ਅਸਵਾਰ ਪੈਦਲ ਛੇ ਨਾਲ ਤੋਪਾਂ ਦੇ ਚੜ੍ਹਾ ਦਿੱਤਾ
ਟੂਰੇ ਸ਼ੁਤਰੀ ਜੰਬੂਰਚੇ ਨਾਲ ਬਾਰਾਂ ਰਸਦ ਬਸਦ ਸਾਮਾਨ ਲਦਵਾ ਦਿੱਤਾ
ਚੜ੍ਹਯਾ ਦਲ ਲਾਹੌਰੋਂ ਕਰਤਾਰ ਸਿੰਘਾ ਪੰਜਾਬ ਦੇ ਤਈਂ ਕੰਬਾ ਦਿੱਤਾ

ਸਰਦਾਰ ਹਰੀ ਸਿੰਘ ਨੇ ਭੀ ਏਸ ਲੜਾਈ ਵਿੱਚ ਸ਼ਾਮਲ ਹੋਣਾ

ਸੋਲ੍ਹਾਂ ਸੱਲਾਂ ਦਾ ਨੌਜਵਾਨ ਸੋਹਣਾ ਹਰੀ ਸਿੰਘ ਭੀ ਆੱਗਯਾ ਪਾ ਚੜ੍ਹਯਾ
ਰਜਮਟ ਆਪਨੀ ਤਈਂ ਆਰਾਸਤਾ ਕਰ ਮਹਾਂਰਾਜ ਦੀਅੜਦਲੇ ਆ ਚੜ੍ਹਯਾ
ਪਹਿਲੀ ਵਾਰ ਇਹ ਜੰਗ ਦੇ ਵਾਸਤੇ ਜੀ ਵਿੱਚ ਦਿਲ ਦੇ ਜੋਸ਼ ਵਧਾ ਚੜ੍ਹਯਾ
ਚੜ੍ਹੀਆਂ ਖ਼ੁਸ਼ੀਆਂ ਬਹੁਤ ਕਰਤਾਰ ਸਿੰਘਾ ਫ਼ਤੇ ਵਾਸਤੇ ਫ਼ਤੇ ਬੁਲਾ ਚੜ੍ਹਯਾ

ਨਵਾਬ ਦੀਆਂ ਤਯਾਰੀਆਂ

ਓਸ ਤਰਫ਼ ਨਵਾਬ ਸੀ ਤੁੱਲੀ ਬੈੱਠਾ ਮੁਸਲਮਾਨ ਬਹੁਤੇ ਭੜਕਾਇ ਉਸਨੇ
ਮੁੱਲਾਂ ਕਾਜ਼ੀਆਂ ਦੀ ਰਾਹੀਂ ਦੇਸ ਅੰਦਰ ਦੀਨ ਮਜ਼੍ਹਬੀ ਜੋਸ਼ ਵਧਾਇ ਉਸਨੇ
ਮੁਲਤਾਨ ਬਹਾਵਲ ਪੁਰੇ ਵੱਲੋਂ ਗ਼ਾਜ਼ੀ ਲੜਨ ਦੇ ਲਈ ਬੁਲਾਇ ਉਸਨੇ
ਖ਼ਾਨ ਕਈ ਪਚਾਧੇ, ਬਲੋਚ, ਭੱਟੀ ਜਮ੍ਹਾਂ ਕਿਲ੍ਹਯਾਂ ਵਿੱਚ ਕਰਾਇ ਉਸਨੇ
ਖ਼ਾਸ ਕਿਲ੍ਹੇ*ਪੁਰਾਨੇ ਨੂੰ ਕਾਇਮ ਕਰਕੇ ਤੋਪਖ਼ਾਨੇ ਬੁਰਜਾਂ ਤੇ ਚੜ੍ਹਾਇ ਉਸਨੇ
ਰੱਖ ਕਿਲ੍ਹੇ ਨੂੰ ਪਿੱਛੇ ਕਰਤਾਰ ਸਿੰਘਾ ਖਾਈਆਂ ਮੋਰਚੇ ਕਈ ਬਨਵਾਇ ਉਸਨੇ

ਬਿ: ੧੮੬੩ ਮਾਘ ੨੬ ਦੀ ਸਵੇਰ ਨੂੰ ਜੰਗ ਸ਼ੁਰੂ ਹੋਣਾ

ਏਸ ਜੰਗ ਵਿਚ ਆਪ ਸਰਕਾਰ ਸ਼ਾਮਲ ਰਾਤੋ ਰਾਤ ਹੀ ਸਾਜ ਸਜਾਇ ਗਏ
ਧੰਨਾਸਿੰਘ ਮਲਵਈ ਤੇ ਜੋਧਸਿੰਘ ਜਹੇ ਨਿਹਾਲਸਿੰਘ ਜਹੇ ਪਾਸ ਬੁਲਾਇ ਗਏ
ਫ਼ਤੇ ਸਿੰਘ ()ਦੋਵੇਂ ਇਹ ਦਾਨਾ ਭਾਰੇ ਸੱਦ ਅੱਦਰ ਨਾਲ ਬੈਠਾਇ ਗਏ
ਸਾਰੇ ਭੇਦ ਨਵਾਬ ਦੀ ਤਯਾਰੀਆਂ ਦੇ ਜਿਵੇਂ ਮਿਲੇ ਤਿਵੇਂ ਸਮਝਾਇ ਗਏ
ਵੱਖੋ ਵੱਖਰੇ ਫੌੱਜਾਂ ਦੇ ਕਰ ਹਿੱਸੇ ਤੋਪਖ਼ਾਨੇ ਮਾਰਾਂ ਤੇ ਜਮਾਇ ਗਏ
ਦਿਨ ਚੜ੍ਹਦਯਾਂ ਸਾਰ ਅਸਵਾਰ ਪੈਦਲ ਪਰ੍ਹੇ ਬੰਨ੍ਹ ਥਾਂ ਥਾਂ ਠਹਿਰਾਇ ਗਏ
ਸੂਰਜ ਚੜ੍ਹਨ ਤੋ ਪਹਿਲਾਂ ਹੀ ਗ਼ਾਜ਼ੀਆਂ ਦੇ ਆ ਮੈਦਾਨ ਨਸ਼ਾਨ ਝੁਲਾਇ ਗਏ

---

*ਕਸੂਰ ਦੀਆਂ ਬਾਰਾਂ ਗੜ੍ਹੀਆਂ ਮਸ਼ਾਹੂਰ ਸਨ ਓਹਨਾਂ ਵਿਚੋਂ ਪੁਰਾਨਾ ਕਿਲ੍ਹਾ ਜਿਸ ਨੂੰ ੧੬੨੭ ਬਿੱਕ੍ਰਮੀ ਵਿਚ ਹਸਨ ਜ਼ਈ ਪਠਾਨਾਂ ਨੂੰ ਅਕਬਰ ਬਾਦਸ਼ਾਹ ਨੇ ਬਹੁਤ ਸਾਰਾ ਧਨ ਮੁਰੰਮਤ ਵਾਸਤੇ ਦਿੱਤਾ ਤੇ ਓਹਨਾਂ ਨੂੰ ਓਸ ਕਿਲ੍ਹੇ ਵਿੱਚ ਵਸਾਯਾ, ਓਸੇ ਕਿਲ੍ਹੇ ਵਿੱਚ ਨਵਾਬ ਕੁਤਬ ਦੀਨ ਰਹਿੰਦਾ ਸੀ। ਰੁਸਾਇ ਪੰਜਾਬ।

()ਫ਼ਤੇ ਸਿੰਘ ਕਾਲਿਆਂ ਵਾਲਾ ਤੇ ਫ਼ਤੇ ਸਿੰਘ ਆਹਲੂਵਾਲੀਆ।

ਸਾਰੇ ਢੋਲ ਵੱਜ ਉੱਠੇ ਕਰਤਾਰ ਸਿੰਘਾ ਦੂਰ ਦੂਰ ਤੱਕ ਨਾਹਰੇ ਸੁਨਾਇ ਗਏ

ਤਥਾ

ਰਾਤ ਮਸਾਂ ਹੀ ਕੱਟੀ ਸੀ ਗ਼ਾਜ਼ੀਆਂ ਨੇ ਦਿਨ ਚੜ੍ਹਦਿਆਂ ਸ਼ੋਰ ਮਚਾਇਉ ਨੇ
ਐਲੀਐਲੀ ਕਰਦੇ ਅਗਾਂ ਵਧਨ ਲੱਗੇ ਨਾਹਰੇ ਮਾਰ ਆਕਾਸ਼ ਗੂੰਜਾਇਉ ਨੇ
ਨੇੜੇ ਖ਼ਾਲਸਾ ਦਲ ਦੇ ਆਇ ਢੁੱਕੇ ਬਾੜਾਂ ਝਾੜੀਆਂ ਭੜਥੂ ਪਾਇਓ ਨੇ
ਸਰ ਤੋਪਖ਼ਾਨੇ ਹੋਇ ਕਿਲ੍ਹੇ ਉੱਤੋਂ ਮੀਂਹ ਗੋਲਿਆਂ ਦਾ ਬਰਸਾਇਉ ਨੇ
ਹੇਠ ਤੋਪਾਂ ਦੀ ਮਾਰ ਦੇ ਵਧ ਆਏ ਡਰ ਖ਼ਤਰਾ ਸਾਰਾ ਚੁਕਾਇਉ ਨੇ
ਸਿੰਘ ਖਾਈਆਂ ਦੀ ਆੜਦੇ ਵਿੱਚ ਬੈਠੇ ਮੀਂਹ ਅੱਗ ਦਾ ਸਿਰੋਂ ਲਘਾਇਉ ਨੇ
ਗ਼ਾਜ਼ੀ ਬਹੁਤ ਜਾਂ ਵਧ ਕੇ ਅਗਾਂ ਆਏ ਵੇਲਾ ਮਾਰ ਦਾ ਜਦੋਂ ਤਕਾਇਉ ਨੇ
ਖੋਲ੍ਹੇ ਤੋਪਾਂ ਦੇ ਮੂੰਹ ਕਰਤਾਰ ਸਿੰਘਾ ਸਤਿ ਸ੍ਰੀ ਅਕਾਲ ਗਜਾਇਉ ਨੇ

ਤਥਾ

ਜਿੰਨੇ ਵਧੇ ਗ਼ਾਜ਼ੀ ਓੱਨੇ ਪਿਛਾਂ ਹਟ ਗਏ ਤੋਪਾਂ ਅੱਗ ਡਾਢੀ ਬਰਸਾ ਦਿੱਤੀ
ਲਾਂਭੋਂ ਸ਼ੁਤਰੀ ਜੰਬੂਰਚੇ ਵਧੇ ਅੱਗੇ ਸਫ਼ਾ ਗ਼ਾਜ਼ੀਆਂ ਦੀ ਬਿਚਲਾ ਦਿੱਤੀ
ਗ਼ਾਜ਼ੀ ਪੈਰ ਜਮਾ ਨ ਲੜ ਸੱਕੇ ਤੋਪਾਂ ਵੱਡੀਆਂ ਧੂੜ ਧੁਮਾ ਦਿੱਤੀ
ਕੁਤਬ ਦੀਨ ਪਿਛੋਂ ਜ਼ੋਰ ਲਾ ਥੱਕਾ ਸਿੰਘਾਂ ਚੌਂਕੜੀ ਸਾਰੀ ਭੁਲਾ ਦਿੱਤੀ
ਕੀਤੇ ਕਈ ਵਾਰੀ ਹੱਲੇ ਗ਼ਾਜ਼ੀਆਂ ਨੇ ਜਾਨ ਅੱਗ ਨੇ ਪੇਸ਼ ਨ ਕਾ ਦਿੱਤੀ
ਸਿੰਘਾਂ ਹਰ ਥਾਂ ਟੱਕਰੇ ਸਖ਼ਤ ਕੀਤੇ ਤੇਜ਼ੀ ਗ਼ਾਜ਼ੀਆਂ ਦੀ ਢਿੱਲੀ ਪਾ ਦਿੱਤੀ
ਦਿਨ ਚਾਰ ਏਸੇ ਤਰ੍ਹਾਂ ਲੰਘ ਗਏ ਖ਼ੂਨ ਮਿੱਝ ਦੀ ਹੋਲੀ ਮਚਾ ਦਿੱਤੀ
ਕੋਈ ਨ ਫ਼ੈਸਲਾ ਹੋਯਾ ਕਰਤਾਰ ਸਿੰਘਾ ਜ਼ੋਰ ਤੋਪਾਂ ਲੜਾਈ ਲਮਕਾ ਦਿੱਤੀ

ਪੰਜਵੇਂ ਦਿਨ ਦਾ ਘੋਰ ਜੰਗ

ਦਿਨ ਪੰਜਵੇਂ ਗ਼ਾਜ਼ੀਆਂ ਕੱਠ ਕਰਕੇ ਬੜੇ ਜ਼ੋਰ ਦਾ ਹੱਲਾ ਝੁਲਾਯਾ ਜੀ
ਕਈ ਹਜ਼ਾਰ ਮਨ-ਚਲੇ ਜਵਾਨਾਂ ਨੂੰ ਲੈ ਕੁਤਬ ਦੀਨ ਅੱਗੇ ਵਧ ਆਯਾ ਜੀ
ਯਾ ਐਲੀ ਯਾ ਅਕਬਰ ਮਾਰ ਨਾਹਰੇ ਓਹਨਾਂ ਧਰਤ ਆਕਾਸ਼ ਗੁੰਜਾਯਾ ਜੀ
ਢੋਲ ਵੱਜਦੇ ਸੁਣੀਦੇ ਦੂਰ ਤੋੜੀ ਭੜਥੂ ਵਿੱਚ ਮੈਦਾਨ ਦੇ ਪਾਯਾ ਜੀ
ਏਸ ਪਾਸਿਓਂ ਭੀ ਸਿੰਘਾਂ ਵਧ ਅੱਗੇ ਆਉਂਦੇ ਗ਼ਾਜ਼ੀਆਂ ਨੂੰ ਅਟਕਾਯਾ ਜੀ
ਸਤਿ ਸ੍ਰੀ ਅਕਾਲ, ਅਕਾਲ ਕਹਿਕੇ ਉੱਤੇ ਸਾਰ ਦੇ ਸਾਰ ਖੜਕਾਯਾ ਜੀ
ਗੋਲੇ ਉੱਪਰੋਂ ਦੀ ਲੰਘ ਪੈਨ ਅੱਗੇ ਦਿਲ ਗ਼ਾਜ਼ੀਆਂ ਦਾ ਘਬਰਾਯਾ ਜੀ

ਸੱਥਰ ਵਿੱਚ ਮੈਦਾਨ ਦੇ ਲਹਿ ਗਏ ਹੱਥ ਮੋਰਚਾ ਇੱਕ ਨ ਆਯਾ ਜੀ
ਏਸ ਦਿਨ ਬੜੀ ਕਟਾ ਵੱਢ ਹੋਈ ਚਾਉ ਗ਼ਾਜ਼ੀਆਂ ਦਾ ਸਿੰਘਾਂ ਲਾਹਯਾ ਜੀ
ਹਟੇ ਪਿਛਾਂ ਨੂੰ ਅੰਤ ਕਰਤਾਰ ਸਿੰਘਾ ਕੁਤਬ ਦੀਨ ਨੁਕਸਾਨ ਉਠਾਯਾ ਜੀ

ਛੇਵੇਂ ਦਿਨ ਦਾ ਘੋਰ ਜੰਗ

ਛੇਵੇਂ ਦਿਨ ਤੱਯਾਰੀਆਂ ਭਾਰੀਆਂ ਕਰ ਸਿੰਘ ਚੜ੍ਹੇ ਨਿਸ਼ਾਨ ਝੁਲਾ ਅੱਗੇ
ਸਾਰੇ ਤੋਪਾਂ ਜੰਬੂਰਚੇ ਕਰ ਸਿੱਧੇ ਲਏ ਮੋਰਚੇ ਸਾਰੇ ਵਧਾ ਅੱਗੇ
ਇਹ ਵੇਖ ਗ਼ਾਜ਼ੀ ਤਾਜ਼ੀ ਭੀੜ ਲੈ ਕੇ ਡਟ ਗਏ ਮੈਦਾਨ ਵਿੱਚ ਆ ਅੱਗੇ
ਦੋਹਾਂ ਪਾਸਿਆਂ ਤੋਂ ਅੱਗ ਵਰ੍ਹਨ ਲੱਗੀ ਵਧੇ ਸੂਰਮੇ ਧਰ ਕੇ ਚਾ ਅੱਗੇ
ਬੜੇ ਬੜੇ *ਸਰਦਾਰ ਸਰਕਾਰ ਵਲੋਂ ਆਪੋ ਆਪਨੀ ਫੌਜ ਲਿਆ ਅੱਗੇ
ਹੱਲਾ ਕਰ ਕੇ ਪੈ ਗਏ ਗ਼ਾਜ਼ੀਆਂ ਤੇ ਦਿੱਤੇ ਸੱਥਰ ਮਾਰ ਵਿਛਾ ਅੱਗੇ
ਪਿੱਛੋਂ, ਤੋਪਾਂ ਜੰਬੂਰਚੇ ਚੱਲ ਰਹੇ ਦਿੱਤੀ ਗੋਲਿਆਂ ਧੂੜ ਧੁਮਾ ਅੱਗੇ
ਦੋ ਪਹਿਰ ਤੋੜੀ ਕਰਤਾਰ ਸਿੰਘਾ ਗ਼ਾਜ਼ੀ ਚੰਗੇ ਅੜੇ ਜ਼ੋਰ ਲਾ ਅੱਗੇ

ਤਥਾ

ਕੁਤਬ ਦੀਨ ਭੀ ਹੱਲੇ ਨੂੰ ਤਾੜ ਗਿਆ ਓਹ ਆਪ ਮੈਦਾਨ ਵਿੱਚ ਆਯਾ ਜੀ
ਤੋਪਾਂ ਲਿਆ ਚੜ੍ਹਾਈਆਂ ਉੱਚੀ ਥਾਈਂ ਬੁਰਾ ਅੱਗ ਦਾ ਮੀਂਹ ਬਰਸਾਯਾ ਜੀ
ਜੋਸ਼ ਮਜ਼੍ਹਬੀ ਦੇ ਕੇ ਗ਼ਾਜ਼ੀਆਂ ਨੂੰ ਤਰਤੀਬ ਦੇ ਨਾਲ ਲੜਾਯਾ ਜੀ
ਹਲੇ ਸਿੰਘਾਂ ਦੇ ਓਸ ਨੇ ਰੋਕ ਰੱਖੇ ਇੱਕ ਪੈਰ ਨ ਪਿਛਾਂ ਹਟਾਯਾ ਜੀ
ਇਹ ਹਾਲ ਸਰਕਾਰ ਨੇ ਜਦੋਂ ਡਿੱਠਾ ਘੋੜਾ ਵਿੱਚ ਮੈਦਾਨ ਕੁਦਾਯਾ ਜੀ
ਤੋਪਾਂ ਵੱਡੀਆਂ ਚਾੜ੍ਹਕੇ ਤੋਦਯਾਂ ਤੇ ਜ਼ਬਰਦਸਤ ਹੱਲਾ ਕਰਵਾਯਾ ਜੀ
ਮਾਰ ਮੋਰਚੇ ਸਾਰੇ ਉਡਾ ਦਿੱਤੇ ਦਿਲ ਗ਼ਾਜ਼ੀਆਂ ਦਾ ਘਬਰਾਯਾ ਜੀ
ਸਿੰਘ ਵਧ ਅੱਗੇ ਗਲੀਂ ਜਾਇ ਪਏ ਬੁਰਾ ਸਾਰ ਤੇ ਸਾਰ ਖੜਕਾਯਾ ਜੀ
ਮਾਰੋ ਮਾਰ ਮੱਚੀ ਦੋਹਾਂ ਪਾਸਯਾਂ ਥੀਂ ਲਹੂ ਮਿੱਝ ਦਾ ਘਾਨ ਬਨਾਯਾ ਜੀ
ਹੱਥੋ ਹੱਥੀ ਦੀ ਹੋਣ ਲੜਾਈ ਲੱਗੀ ਭੜਥੂ ਕਾਲ ਭਗਵਾਨ ਨੇ ਪਾਯਾ ਜੀ
ਮੁਰਦੇ ਵਿੱਚ ਮੈਦਾਨ ਦੇ ਰੁਲਨ ਲੱਗੇ ਰੋਹ ਮਰਦਾਂ ਦੀ ਦਿਲੀਂ ਛਾਯਾ ਜੀ

---

*ਫਤ੍ਹ ਸਿੰਘ ਕਾਲਿਆਂ ਵਾਲਾ, ਫਤ੍ਹੇ ਸਿੰਘ ਆਹਲੂਵਾਲੀਆ, ਜੋਧ ਸਿੰਘ ਰਾਮਗੜ੍ਹੀਆ, ਸਾਹਬ ਸਿੰਘ ਭੰਗੀ, ਹੇਮ ਸਿੰਘ ਘਨਈਆ, ਹਰੀ ਸਿੰਘ ਨਲੂਆ, ਜੋਧ ਸਿੰਘ ਰੋੱਸਾ, ਅਤਰ ਸਿੰਘ ਧਾਰੀ, ਸ਼ਮੀਰ ਸਿੰਘ ਠੇਠਰ ਵਾਲਾ, ਸਰਦਾਰ ਗਰਭਾ ਸਿੰਘ, ਭਾਗ ਸਿੰਘ ਮਰਾਲੀ ਵਾਲਾ, ਹੁਕਮ ਸਿੰਘ ਚਿਮਨੀ, ਗੁਲਾਬ ਸਿੰਘ ਮਾਨ, ਮਿੱਤ ਸਿੰਘ ਭੜਾਨੀਆਂ, ਮਿਲਖਾ ਸਿੰਘ ਰਾਵਲ-ਪਿੰਡੀਆ, ਜੋਧ ਸਿੰਘ ਕਲਸੀ, ਨਿਹਾਲ ਸਿੰਘ ਅਟਾਰੀ ਵਾਲਾ। ਦੇਖੋ-ਸਰਕਾਰ ਖ਼ਾਲਸਾ ਸਫ਼ਾ੫੯

ਦਿਨ ਢਲਦੇ ਨਾਲ ਕਰਤਾਰ ਸਿੰਘਾ ਪੈਰੋਂ ਗ਼ਾਜ਼ੀਆ ਨੂੰ ਥਿੜਕਾਯਾ ਜੀ

### ਗਾਜ਼ੀਆਂ ਮੈਦਾਨ ਛੱਡ ਜਾਨਾ

ਗ਼ਾਜ਼ੀ ਤੋਪਾਂ ਦੀ ਮਾਰ ਘਬਰਾ ਦਿੱਤੇ ਅੰਤ ਹਾਰ ਕੇ ਛੱਡ ਮੈਦਾਨ ਨੱਠੇ
ਸਿੰਘਾਂ ਮਗਰ ਪੈ ਕੇ ਕਤਲਾਮ ਕੀਤੀ ਗ਼ਾਜ਼ੀ ਛੱਡ ਕੇ ਪਏ ਸਾਮਾਨ ਨੱਠੇ
ਕੁਤਬ ਦੀਨ ਦਾ ਹੌਸਲਾ ਆਣ ਢੱਠਾ ਜਦੋਂ ਵੇੱਖਯਾ ਓਸ ਜਵਾਨ ਨੱਠੇ
ਜਾ ਕਿਲ੍ਹੇ ਪੁਰਾਨੇ ਦੇ ਵਿੱਚ ਵੜਯਾ ਘਬਰਾਯਾ ਤੇ ਸਾਰੇ ਗੁਮਾਨ ਨੱਠੇ
ਛੱਡ ਗਿਆ ਓਹ ਜ਼ਖ਼ਮੀਆਂ ਸਾਥੀਆਂ ਨੂੰ ਜਿੱਧਰ ਮੂੰਹ ਹੋਯਾ ਮੁਸਲਮਾਨ ਨੱਠੇ
ਕੁਝ ਕਿਲ੍ਹੇ ਜਾ ਵੜੇ ਕਰਤਾਰ ਸਿੰਘਾ ਬੱਾਕੀ ਲਾਂਭੇ ਲਾਂਭੇ ਹੋ ਕੇ ਜਾਨ ਨੱਠੇ

### ਹਰੀ ਸਿੰਘ ਆਦਿਕ ਸਰਦਾਰਾਂ ਦੀ ਬਹਾਦਰੀ

ਜਦੋਂ ਗ਼ਾਜ਼ੀਆਂ ਦੇ ਏਥੋਂ ਪੈਰ ਥਿੜਕੇ ਸਰਦਾਰਾਂ ਹੱਲਾ ਜ਼ੋਰ-ਦਾਰ ਕੀਤਾ
ਕੁਤਬਦੀਨ ਤਾਂਬਚਕੇ ਨਿਕਲ ਗਿਆ ਓਹਦਾ ਬਹੁਤ ਲਸ਼ਕਰ ਗ੍ਰਿਫ਼ਤਾਰ ਕੀਤਾ
ਤੋਪਾਂ ਖੋਹ ਲੱਈਆਂ ਜਾਂਦੇ ਗ਼ਾਜ਼ੀਆਂ ਤੋਂ ਘੇਰ ਵੈਰੀਆਂ ਤਈਂ ਲਾਚਾਰ ਕੀਤਾ
ਹਰੀ ਸਿੰਘ ਸਰਦਾਰ ਨੇ ਵਧ ਅੱਗੇ ਮਾਰ ਵੈਰੀ ਦੇ ਤਈਂ ਸਥਾਰ ਕੀਤਾ
ਹੌਲੀ ਹੌਲੀ ਮੈਦਾਨ ਸਭ ਸਾਫ਼ ਹੋਯਾ ਜਾ ਮੁਲਾਹਿਜ਼ਾ ਆਪ ਸਰਕਾਰ ਕੀਤਾ
ਸਾਂਭੇ ਜ਼ਖਮੀ ਸਭ ਕਰਤਾਰ ਸਿੰਘਾ ਤੇ ਸ਼ਹੀਦਾਂ ਦਾ ਫੂਕ ਸਸਕਾਰ ਕੀਤਾ

### ਕਸੂਰ ਦਾ ਘੇਰਾ

ਗ਼ਾਜ਼ੀ ਕਿਲ੍ਹਯਾਂ ਦੇ ਵਿੱਚ ਵੜ ਬੈਠੇ ਬਹੁਤੇ ਨੱਠ ਕੇ ਜਾਨਾ ਬਚਾਇ ਗਏ
ਕੁਤਬ ਦੀਨ ਵੱਡੇ ਕਿਲ੍ਹੇ ਵਿੱਚ ਘਿਰਯਾ ਦਰ ਸ਼ਹਿਰ ਦੇ ਬੰਦ ਕਰਾਇ ਗਏ
ਬਾਹਰੋਂ ਸਿੰਘਾਂ ਚੁਫੇਰਯੋਂ ਪਾਇ ਘੇਰੇ ਪੱਕੇ ਮੋਰਚੇ ਗਿਰਦ ਜਮਾਇ ਗਏ
ਤੋਪਾਂ ਵੱਡੀਆਂ ਢੋ ਕੇ ਕਰ ਨੇੜੇ ਨਿੱਤ ਗੋਲੇ ਬੇਅੰਤ ਬਰਸਾਇ ਗਏ
ਪਰ ਕਿਲ੍ਹੇ ਦਾ ਕੁਝ ਨ ਵਿਗੜਯਾ ਜੀ ਸੈ ਮਨਾ ਬਾਰੂਦ ਖਪਾਇ ਗਏ
ਤੋਪਾਂ ਕੋਟ ਤੋਂ ਸਿਰ ਨ ਦੇਨ ਪੁੱਟਣ ਕਈ ਮੋਰਚੇ ਫੇਰ ਬਦਲਾਇ ਗਏ
ਏਸੇ ਤਰ੍ਹਾਂ ਦਿਨ ਪੰਦਰਾਂ ਗੁਜ਼ਰ ਗਏ ਗ਼ਾਜ਼ੀ ਘੇਰੇ ਦੇ ਵਿਚ ਘਬਰਾਇ ਗਏ
ਅੰਦਰ ਹੋਈ ਸੀ ਦੁਨੀਆਂ ਬਹੁਤ ਕੱਠੀ ਖਾ ਬਹੁਤ *ਜ਼ਖ਼ੀਰੇ ਮੁਕਾਇ ਗਏ

---

*ਮੁਹੰਮਦ ਲਤੀਫ਼ ਲਿਖਦਾ ਹੈ ਕਿ ਮਹਾਂਰਾਜੇ ਰਣਜੀਤ ਸਿੰਘ ਦੀ ਫੌਜ ਨੇ ਬੱਾਕੀ ਦੀਆਂ ਗੜ੍ਹੀਆਂ ਦਾ ਮੇਲ ਜੋਲ ਆਪਸ ਵਿਚੋਂ ਕੱਟ ਦਿਤਾ ਤੇ ਬਾਹਰੋਂ ਆਉਨ ਜਾਨ ਦੇ ਸਿਲਸਿਲੇ ਬੰਦ ਕਰ ਦਿਤੇ। ਥੋੜੇ ਚਿਰ ਵਿਚ ਹੀ ਅੰਦਰੋਂ ਰਸਦ ਬਸਦ ਖਤਮ ਹੋ ਗਈ, ਭੁਖ ਦੇ ਦੁੱਖ ਗ਼ਾਜ਼ੀ ਤੇ ਹੋਰ ਲੋਕ ਘੋੜੇ ਆਦਿਕਾਂ ਦੇ ਮਾਸ ਖਾਕੇ ਗੁਜ਼ਾਰਾ ਕਰਦੇ ਰਹੇ। ਦੇਖੋ–ਤਵਾਰੀਖ਼ ਪੰਜਾਬ

ਬਾਹਰੋਂ ਖਾਲਸਾ ਦਲ ਭੀ ਪਿਆ ਕਾਹਲਾ ਟੁੱਟੇ ਕੋਟ ਕਈ ਜਤਨ ਸੁਚਾਇ ਗਏ
ਸੁਰੰਗ ਕਿਲ੍ਹੇ ਨੂੰ ਲਾਉ ਕਰਤਾਰ ਸਿੰਘਾ ਆਖ਼ਰ ਏਸਤੇ ਪੂਰਨੇ ਧਾਇ ਗਏ

### ਕਿਲ੍ਹੇ ਦੀ ਦੀਵਾਰ ਨੂੰ ਸੁਰੰਗ ਲਾਕੇ ਉਡਾਨਾ ਤੇ ਘੋਰ ਜੰਗ

ਇਹ ਕੰਮ ਬੜੀ ਜਾਨ ਜੋਖੋਂ ਦਾ ਸੀ ਸਰਦਾਰਾਂ ਨੇ ਬੀੜਾ ਉਠਾਯਾ ਜੀ
ਕੁਝ ਚੋਣਵੇਂ ਨਾਲ ਜਵਾਨ ਲੈ ਕੇ ਜਾ ਹਨੇਰੇ ਬਾਰੂਦ ਦਬਾਯਾ ਜੀ
ਦਿਨ ਚੜ੍ਹਨ ਤੋਂ ਪਹਿਲਾਂ ਹੀ ਖ਼ਾਲਸੇ ਨੇ ਏਸ ਕੰਮ ਨੂੰ ਸਿਰੇ ਚੜ੍ਹਾਯਾ ਜੀ
ਬਾਹਰ ਹੱਲੇ ਨੂੰ ਫੌਜਾਂ ਤਯਾਰ ਖੜੀਆਂ ਤੋਪਖ਼ਾਨਾ ਭੀ ਸਿੱਧਾ ਕਰਾਯਾ ਜੀ
ਲੋ ਲਗਦਿਆਂ ਸਾਰ ਲਾ ਅੱਗ ਦਿੱਤੀ ਸੁਰੰਗਾਂ ਚੱਲੀਆਂ ਕਹਿਰ ਵਰਤਾਯਾ ਜੀ
ਲਹਿੰਦੀ ਕਿਲ੍ਹੇ ਦੀ ਬਾਹੀ ਉਡਾ ਦਿੱਤੀ ਕੁਤਬਦੀਨ ਡਾਢਾ ਘਬਰਾਯਾ ਜੀ
ਬਾਹੀ ਡਿਗਦਯਾਂ ਸਿੰਘਾਂ ਨੇ ਕਰਹੱਲਾ ਅੰਦਰ ਕਿਲ੍ਹੇ ਦੇ ਵੜਨਾ ਚਾਹਯਾ ਜੀ
ਸਾਰੇ ਗ਼ਾਜ਼ੀ ਭੀ ਓਧਰੇ ਟੁੱਟ ਪਏ ਬੁਰਾ ਸਾਰ ਤੇ ਸਾਰ ਖੜਕਾਯਾ ਜੀ
ਉੱਤੋਂ ਬਾਹਰ ਦਿਆਂ ਤੋਪ ਖ਼ਾਨਿਆਂ ਨੇ ਕਿਲ੍ਹੇ ਵਿੱਚ ਅਧਮੂਲ ਮਚਾਯਾ ਜੀ
ਕੁਝ ਚਿਰ ਤਾਂ ਬੁਰੀ ਤਲਵਾਰ ਖੜਕੀ ਆਖ਼ਰ ਗ਼ਾਜ਼ੀਆਂ ਹੌਸਲਾ ਢਾਹਯਾ ਜੀ
ਹਰੀ ਸਿੰਘ ਨੇ ਵਗ੍ਹਦੇ ਸਾਰ ਵਿੱਚੋਂ ਲੰਘ ਕਿਲ੍ਹੇ ਤੇ ਝੰਡਾ ਝੁਲਾਯਾ ਜੀ
ਬੂਹੇ ਦੂਸਰੇ ਖੋਲ੍ਹ ਕਰਤਾਰ ਸਿੰਘਾ ਕੁਤਬ ਦੀਨ ਨੇ ਨੱਠਨਾ ਚਾਹਯਾ ਜੀ

### ਕੁਤਬ ਦੀਨ ਦੀ ਗ੍ਰਿਫ਼ਤਾਰੀ

ਖ਼ਾਲੀ ਕਿਲ੍ਹਾ ਤੇ ਸ਼ਹਿਰ ਹੋ ਗਿਆ ਸਾਰਾ ਗ਼ਾਜ਼ੀ ਮੋਰਚੇ ਛਡ ਛੁਡਾ ਗਏ
ਕਿਸੇ ਸਾਥ ਨਬਾਹਯਾ ਨਵਾਬ ਦਾ ਨ ਯਾਰ ਸਾਰੇ ਹੀ ਠੁੱਠ ਚੁਮਾ ਗਏ
ਆਖ਼ਰ ਹੋ ਨਿਰਾਸ ਓਹ ਨਿਕਲ ਟੁਰਯਾ ਹੋ ਮਾਨ ਗੁਮਾਨ ਹਵਾ ਗਏ
ਸਿੰਘਾਂ ਕਰ ਹੱਲਾ ਜਾਂਦਾ ਘੇਰ ਫੜਯਾ ਸਾੱਥੀ ਸਾਰੇ ਹੀ ਪਿੱਠ ਦਿਖਾ ਗਏ
ਹਰੀ ਸਿੰਘ ਕਰਕੇ ਕੈਦ ਲੈ ਆਯਾ ਗ਼ਮ ਸਿਰ ਨਵਾਬ ਦੇ ਛਾ ਗਏ
ਕੀਤਾ ਪੇਸ਼ ਸਰਕਾਰ ਕਰਤਾਰ ਸਿੰਘਾ ਹੋਰ ਸਿੰਘ ਸਰਦਾਰ ਭੀ ਆ ਗਏ

### ਨਵਾਬ ਦੀ ਜਾਨ ਬਖ਼ਸ਼ੀ

ਅੱਖਾਂ ਨੀਂਵੀਆਂ ਕਰ ਨਵਾਬ ਖਲਾ ਹੋਇ, ਹੋਇ ਹਵਾਸ ਉਡਾਰ ਸਾਰੇ
ਪਤਾ ਨਹੀਂ ਸਰਕਾਰ ਕੀਹ ਹੁਕਮ ਦੇਨਾ ਖੜੇ ਸੁਣਨ ਦੇ ਸੀ ਇੰਤਜ਼ਾਰ ਸਾਰੇ
ਕੋਈ ਚਾਹੁੰਦਾ ਮੌਤ ਦੀ ਸਜ਼ਾ ਦੇਨੀ ਕੋਈ ਚਾਹਿ ਦਿਹੋ ਬੰਦ ਉਖਾਰ ਸਾਰੇ
ਇਹਨੂੰ ਜੀਊਂਦਯਾਂਸਾੜਨਾ ਚਾਹੀਦਾ ਏ ਇਹ ਤੋੜਦਾ ਰਿਹਾ ਇਕਰਾਰ ਸਾਰੇ
ਏੱਨੇ ਚਿਰ ਨੂੰ ਹੁਕਮ ਸਰਕਾਰ ਦਿੱਤਾ ਇਹਦੇ ਸੰਗਲ ਦਿਹੋ ਉਤਾਰ ਸਾਰੇ

ਇਹ ਬਹਾਦਰ ਮਾਰਨਾ ਚਾਹੀਦਾ ਨਹੀਂ ਇਹਦੇ ਖੋਹ ਲਵੋ ਅਧਿਕਾਰ ਸਾਰੇ
ਇਹਦੀ ਜਾਨ ਬਖ਼ਸ਼ੀ ਤੇ ਜਾਗੀਰ ਦਿੱਤੀ ਓਥੇ ਜਾ ਰਹੇ ਨਾਲ ਪਰਿਵਾਰ ਸਾਰੇ
ਇਹ ਸੁਣਦਿਆਂ ਸਾਰ ਕਰਤਾਰ ਸਿੰਘਾ ਹੈਰਾਨ ਹੋ ਗਏ ਸਰਦਾਰ ਸਾਰੇ

### ਕਸੂਰ ਦਾ ਪ੍ਰਬੰਧ ਤੇ ਸਰਦਾਰ ਹਰੀ ਸਿੰਘ ਨੂੰ ਜਾਗੀਰ

ਓਸੇ ਵਕਤ ਨਵਾਬ ਨੂੰ ਟੋਰ ਦਿੱਤਾ ਤਲਕਾ ਪਾਰ ਸਤਲੁੱਜੋਂ ਦਵਾਯਾ ਜੀ
ਦੇ ਬਵੰਜਾ ਹਜ਼ਾਰ ਜਾਗੀਰ ਓਹਨੂੰ ਮਮਦੋਟ ਦੇ ਵਿੱਚ ਪੁਚਾਯਾ ਜੀ
ਤਲਕਾ ਸਾਰਾ ਕਸੂਰ ਦਾ ਜ਼ਬਤ ਕਰਕੇ ਰਾਜ ਖ਼ਾਲਸੇ ਵਿੱਚ ਮਲਾਯਾ ਜੀ
ਮਾਲ ਧਨ ਸਭ ਓਸ ਦਾ ਜ਼ਬਤ ਕੀਤਾ ਤੇ ਪਠਾਨਾਂ ਦਾ ਠਾਨਾ ਉਠਾਯਾ ਜੀ
ਅਟਾਰੀ ਵਾਲੇ ਸਰਦਾਰ ਨਿਹਾਲ ਸਿੰਘ ਨੂੰ ਕਸੂਰ ਦੇ ਵਿੱਚ ਠਹਿਰਾਯਾ ਜੀ
ਫੇਰ ਬੜਾ ਭਾਰਾ ਦਰਬਾਰ ਕਰਕੇ ਫ਼ੌਜ ਖ਼ਾਲਸਾ ਤਈਂ ਵਡਿਆਯਾ ਜੀ
ਸਭ ਤਾਈਂ ਇਨਾਮ ਇਕਰਾਮ ਦਿੱਤੇ ਅਤੇ ਹੌਂਸਲੇ ਤਈਂ ਵਧਾਯਾ ਜੀ
ਭਾਰੀ ਤੀਹ ਹਜ਼ਾਰ ਜਾਗੀਰ ਦੇ ਕੇ ਹਰੀ ਸਿੰਘ ਨੂੰ ਬਹੁਤ ਸਲਾਹਯਾ ਜੀ
ਅੱਠ ਸੌ ਅਸਵਾਰ ਕਰਤਾਰ ਸਿੰਘਾ ਓਹਦੀ ਤੱਾਬਿਆ ਹੋਰ ਕਰਾਯਾ ਜੀ

### ਵਾਕ ਕਵੀ

ਵਾਪਸ ਆਇ ਕਸੂਰ ਤੋਂ ਫ਼ਤੇ ਪਾ ਕੇ ਕਾਰੀ ਜ਼ਖ਼ਮੀਆਂ ਦੀ ਕਰਵਾਈ ਚੰਗੀ
ਭਾਰਾ ਠਾਨਾਂ ਪਠਾਨਾਂ ਦਾ ਪੁੱਟ ਆਏ ਅੰਮ੍ਰਿਤਸਰ ਜਾ ਖ਼ੁਸ਼ੀ ਮਨਾਈ ਚੰਗੀ
ਸੇਵਾ ਸਵਰਨ ਦੀ ਹੋਇ ਦਰਬਾਰ ਸਾਹਿਬ ਜਾ ਮਾਯਾ ਅਰਦਾਸ ਕਰਾਈ ਚੰਗੀ
ਵਧਯਾਆਣ ਪ੍ਰਤਾਪਰਣਜੀਤਸਿੰਘਦਾ ਹੋ ਰਹੀ ਦਿਨੋਂਦਿਨ ਕਲਾ ਸਵਾਈ ਚੰਗੀ
ਨਦੀ ਜਿਹਲਮੋਂ ਲੈ ਸਤਲੁੱਜ ਤੋੜੀ ਕਾਇਮ ਖ਼ਾਲਸੇ ਦੀ ਹੋਈ ਸ਼ਾਹੀ ਚੰਗੀ
ਵੈਰੀ ਕੰਬ ਰਹੇ ਸਭ ਕਰਤਾਰ ਸਿੰਘਾ ਸਾਰੇ ਧਾਂਕ ਰਣਜੀਤ ਸਿੰਘ ਪਾਈ ਚੰਗੀ

### ਮੁਲਤਾਨ ਦੀ ਸੋਧ ਵਿੱਚੇ ਰਹਿ ਗਈ

ਹੋਯਾ ਜੰਗ ਕਸੂਰ ਦਾ ਬੜਾ ਭਾਰਾ ਫੌਜ ਖ਼ਾਲਸੇ ਦਾ ਨੁਕਸਾਨ ਹੋਯਾ
ਮੋਂਢੀ ਏਸ ਫ਼ਸਾਦ ਦਾ ਸਾਰਿਆਂ ਤੋਂ ਸੀ ਸਾਬਤ ਮੁਜ਼ੱਫ਼ਰ ਖ਼ਾਨ ਹੋਯਾ
ਅਹਿਮਦ ਖ਼ਾਂ ਸਿਆਲ ਤੇ ਏਸ ਹੱਥੋਂ ਇਹ ਬੜਾ ਭਾਰਾ ਘਮਸਾਨ ਹੋਯਾ
ਕੀਤੀ ਜਾਇ ਮੁਲਤਾਨ ਦੀ ਸੋਧ ਪਹਿਲਾਂ ਸਰਕਾਰ ਦਾ ਖ਼ਾਸ ਧਯਾਨ ਹੋਯਾ
ਚੰਗੇ ਭਾਗ ਮੁਜ਼ੱਫ਼ਰ ਖ਼ਾਨ ਦੇ ਸਨ ਕਾਰਜ ਹੋਰ ਦਾ ਹੋਰ ਹੀ ਆਨ ਹੋਯਾ

ਓਹਨੀਂ ਦਿਨੀ*ਪਟਿਆਲੇਦੇ ਰਾਜ ਅੰਦਰ ਆ ਫੁੱਟਦਾ ਜ਼ਾਹਿਰ ਨਸ਼ਾਨ ਹੋਯਾ
ਦੋਵੇਂ ਰਾਜਾ ਰਾਣੀ ਅੱਪੋ ਵਿੱਚ ਪਾੱਟੇ ਕਈ ਵਾਰ ਲੜੇ ਨੁਕਸਾਨ ਹੋਯਾ
ਧੜਾ ਰਾਣੀ ਦਾ ਹੋਗਿਆ ਬਹੁਤ ਭਾਰਾ ਰਾਜਾਸਾਹਿਬ ਸਿੰਘਵੇਖ ਹੈਰਾਨ ਹੋਯਾ
ਸੱਦ ਭੇੱਜਯਾ ਓਸ ਸਰਕਾਰ ਤਾਈਂ ਹਾਜ਼ਰ ਆਣ ਵਕੀਲ ਪਛਾਨ ਹੋਯਾ
ਏੱਧਰ ਕੰਮ ਕਈ ਹੋਰ ਭੀ ਆਣ ਬਨੇ ਤਾਜ਼ੇ ਜੋਸ਼ ਤੋਂ ਲਾਂਭ ਮੁਲਤਾਨ ਹੋਯਾ
ਟਲ ਗਿਆ ਓਹ ਵੇਲਾ ਕਰਤਾਰ ਸਿੰਘਾ ਸੂਬਾ ਹੋਰ ਆ ਭੂਹੇ ਨਾਦਾਨ ਹੋਯਾ

ਤਥਾ

ਠਾਰਾਂ ਸੌ ਦੇ ਚੌਠਵੇਂ ਵਿੱਚ ਅੱਸੂ ਮਹਾਂਰਾਜ *ਪਟਿਆਲੇ ਨੂੰ ਜਾਵੰਦੇ ਨੇ
ਓਥੇ ਪਹੁੰਚ ਕੇ ਘਰ ਦੇ ਝਗੜੇ ਨੂੰ ਜਿਵੇਂ ਨਿਪਟਯਾ ਤਿਵੇਂ ਨਿਪਟਾਵੰਦੇ ਨੇ
ਦੇਸ ਮਾਲਵੇ ਤੋਂ ਲੈਂਦੇ ਨਜ਼ਰਾਨੇ ਵੱਲ ਕਿਲ੍ਹੇ ਨਰਾਇਨ ਗੜ੍ਹ ਆਵੰਦੇ ਨੇ
ਓਹਨੂੰ ਕਰ ਫ਼ਤ੍ਹੇ ਫੇਰ ਰਾਹੋਂ ਵੱਲੇ ਜਾ ਕਦਮ ਮੁਬਾਰਕ ਪਾਵੰਦੇ ਨੇ
()ਤਾਰਾ ਸਿੰਘ ਦੇ ਘਰ ਨੂੰ ਫੇਰ ਹੂੰਜਾ ਮੂੰਹ ਵੱਲ ਲਾਹੌਰ ਪਰਤਾਵੰਦੇ ਨੇ
ਪਹੁੰਚੇ ਆਣ ਲਾਹੌਰ ਕਰਤਾਰ ਸਿੰਘਾ ਬੜਾ ਭਾਰੀ ਦਰਬਾਰ ਕਰਾਵੰਦੇ ਨੇ

ਤਥਾ

ਇਹ ਭੀ ਸਾਲ ਗਿਆ ਬੀਤ ਏਸੇ ਤਰ੍ਹਾ ਛੋੱਟੇ ਮੋੱਟੇ ਸਰਦਾਰ ਦਬਾਇ ਕਈ
ਜਿਹੜੇ ਆ ਗਏ ਸ਼ੇਰ ਦੀ ਦਾੜ੍ਹ ਥੱਲੇ ਜੀਊਂਦੇ ਨਿੱਕਲੇ ਨਾਹਿੰ, ਚਬਾਇ ਕਈ
ਅਠਾਰਾਂ ਸੌ ਦੇ ਪੈਠਵੇਂ ਸਾਲ ਅੰਦਰ ਪਏ ਗੋਰਖ ਧੰਦੇ ਨਿਪਟਾਇ ਕਈ
[]ਈਸਟ ਇੰਡੀਆ ਕੰਪਨੀ ਸਾਲ ਏਸੇ ਪੇਚੇ ਆਇ ਯਰਾਨੇ ਦੇ ਪਾਇ ਕਈ
ਆਪੋ ਵਿੱਚ ਹੁੰਦਾ ਰਿਹਾ ਅਹਿਦਨੱਾਮਾ ਹੇਰ ਫੇਰ ਕਰ ਮਾਹ ਟਪਾਇ ਕਈ
ਸਾਲ ਖ਼ਤਮ ਹੋ ਗਿਆ ਕਰਤਾਰ ਸਿੰਘਾ ਵਿਚੇ ਕੰਮ ਜ਼ਰੂਰੀ ਅਟਕਾਇ ਕਈ

ਸਰਦਾਰ ਹਰੀ ਸਿੰਘ

ਸਾਲ ਤਿੰਨ ਕੁ ਬੀਤ ਗਏ ਏਸੇ ਤਰ੍ਹਾਂ ਹਰੀ ਸਿੰਘ ਹੁਣ ਚੰਗਾ ਜਵਾਨ ਹੋਯਾ
ਹਰ ਗੇਣਤੀ ਦੇ ਵਿੱਚ ਆਉਨ ਲੱਗਾ ਫੌੱਜਾਂ ਵਿੱਚ ਮਸ਼ਹੂਰ ਪਛਾਨ ਹੋਯਾ
ਜੰਗੀ ਕਰਤਬਾਂ ਵਿੱਚ ਕਮਾਲ ਹਾਸਲ ਮੁਹਤਬਿਰ ਦਰਬਾਰੀ ਸੁਜਾਨ ਹੋਯਾ

---

*ਏਸ ਸਾਰੇ ਪ੍ਰਸੰਗ ਦੇ ਦੇਖਨ ਵਾਸਤੇ ਦਾਸ ਦਾ ਬਨਾਯਾ ਸਰਕਾਰ ਖ਼ਾਲਸਾ, ਲੜੀ ਪੰਦਰਵੀਂ ਮੰਗਵਾ ਕੇ ਪੜ੍ਹੋ।

()ਤਾਰਾ ਸਿੰਘ ਗੈਬਾ, ਏਸ ਪ੍ਰਸੰਗ ਨੂੰ ਦੇਖੋ ਪ੍ਰਕਾਸ਼ ਖ਼ਾਲਸਾ ਸਫ਼ਾ ੬੫ ਤੋਂ ੭੩ ਤਕ।

[]ਇਹਨਾਂ ਸਾਰਿਆਂ ਪ੍ਰਸੰਗਾਂ ਵਾਸਤੇ ਪੜ੍ਹੋ ਦਾਸ ਦਾ ਬਨਾਯਾ ਸਰਕਾਰ ਖ਼ਾਲਸਾ।

ਸਿਆਲ ਕੋਟ ਦੀ ਫ਼ਤੇ ਤੇ ਹੋਰ ਥਾਈਂ ਚੰਗਾ ਨਾਮਨਾ ਏਸ ਦਾ ਆਨ ਹੋਯਾ
ਰੂਪ ਰੰਗ ਸੋਹਣਾ ਅੰਗ ਢੰਗ ਸੋਹਣਾ ਧਨੀ ਤੇਗ਼ ਦਾ ਮਰਦਿ-ਮੈਦਾਨ ਹੋਯਾ
ਹਰੀ ਸਿੰਘ ਸਰਦਾਰ ਕਰਤਾਰ ਸਿੰਘਾ ਵਿੱਚ ਦਿਨਾਂ ਦੇ ਆਨ ਬਲਵਾਨ ਹੋਯਾ

ਮੁਲਤਾਨ ਤੇ ਤੀਸਰੀ ਵਾਰੀ ਚੜ੍ਹਾਈ ਕਰਨ ਤੇ ਵਿਚਾਰ

ਏਸ ਪੱਾਸਿਓਂ ਜ਼ਰਾਕੁ ਵਿਹਲ ਮਿਲਯਾ ਧਯਾਨ ਵੱਲ ਮੁਲਤਾਨ ਸਰਕਾਰ ਕੀਤਾ
ਇਹਨੀ ਦਿਨੀਂ ਹੀ*ਸ਼ਾਹਸ਼ੁਜਾਹ ਆਯਾ ਓਹਦਾ ਸ਼ੇਰਿ ਪੰਜਾਬ ਸਤਿਕਾਰ ਕੀਤਾ
ਭਾਵੇਂ ਓਹਨਾਂ ਤੋਂ ਹੋਇ ਸਨ ਜ਼ੁਲਮ ਬਹੁਤੇ, ਸੀ ਪੰਜਾਬ ਨੂੰ ਲੁੱਟ ਖ਼ਵਾਰ ਕੀਤਾ
ਭਾਰੇ ਵੈਰੀਆਂ ਨਾਲ ਰਣਜੀਤ ਸਿੰਘ ਨੇ ਭੁੱਲ ਸਭ ਕਸੂਰ ਪਯਾਰ ਕੀਤਾ
ਓਸ ਕੀਤੀ ਸ਼ਕਾਇਤ ਮੁਜ਼ੱਫ਼ਰ ਖ਼ਾਂ ਦੀ ਹੈਸੀ ਬੁਰਾ ਸਲੂਕ ਬੁਰਯਾਰ ਕੀਤਾ
ਸੁਣਕੇ ਰੋਹ ਚੜ੍ਹਗਿਆ ਸਰਕਾਰ ਤਾਈਂ ਭਾਰੀ ਕਿਲ੍ਹੇ ਦੇ ਵਿੱਚ ਦਰਬਾਰ ਕੀਤਾ
ਖ਼ਾਨ ਸੋਧਨੇ ਯੋਗ ਮੁਲਤਾਨ ਦਾ ਏ ਜਿੰਨ੍ਹੂੰ ਅੰਨ੍ਹਯਾਂ ਫੜ ਹੰਕਾਰ ਕੀਤਾ
ਹੈ ਹੋਰਨਾਂ ਤਾਈਂ ਵਗਾੜਦਾ ਓਹ ਤੋੜ ਚਾਹੜਦਾ ਨਹੀਂ ਇਕਰਾਰ ਕੀਤਾ
ਇਹੋ ਨਿੱਤ ਫੈਲਾਇ ਬਗ਼ਾਵਤਾਂ ਨੂੰ ਹੈ ਮੁਆਫ਼ ਅਸਾਂ ਕਈ ਵਾਰ ਕੀਤਾ
ਡਰ ਖ਼ਾਲਸਾ ਜੀ ਤੁਹਾਡਾ ਮੰਨਦਾਂ ਨਹੀਂ ਓਹਦਾ ਚਾਹੀਦਾ ਹੈ ਸੁਧਾਰ ਕੀਤਾ
ਰਾਇ ਸਾਰੇ ਦਰਬਾਰ ਦੀ ਹੋਈ ਪੱਕੀ ਜਾਰੀ ਹੁਕਮ ਫਿਰ ਝੱਟ ਵਿਚਾਰ ਕੀਤਾ
ਫੌਜਾਂ ਹੋਨ ਤੱਯਾਰ ਕਰਤਾਰ ਸਿੰਘਾ ਭਾਰੀ ਤੋਪਖੱਾਨਾ ਪੂਰਾ ਤੱਯਾਰ ਕੀਤਾ

ਤਯਾਰੀ

ਲੱਗਾ ਇੱਕ ਮਹੀਨਾ ਤਯਾਰੀ ਦੇ ਵਿੱਚ ਚੰਗੇ ਤਜਰਬਾਕਾਰ ਸਰਦਾਰ ਚੁਣ ਲਏ
ਆਪ ਹਾਜ਼ਰੀ ਲੈ ਫੌੱਜਾਂ ਸਾਰੀਆਂ ਦੀ ਸੋਹਣੇ ਪੈਦਲ ਤੇ ਅਸਵਾਰ ਚੁਣ ਲਏ
ਤੋੱਪਾਂ ਸਾਫ਼ ਕਰ ਚਾਹੜੀਆਂ ਤਖ਼ਤਾਂ ਤੇ ਵੱਡੇ ਰਹਿਕਲੇ ਤੇਜ਼ ਹਥਯਾਰ ਚੁਣ ਲਏ
ਸਭ ਸਾਜ਼ ਸਾਮਾਨ ਕਰਤਾਰ ਸਿੰਘਾ ਵਧ ਲੋੜ ਤੋਂ ਆਪ ਸਰਕਾਰ ਚੁਣ ਲਏ

ਮੁਲਤਾਨ ਵੱਲ ਫ਼ੌਜਾਂ ਦਾ ਕੂਚ

ਜਦੋਂ ਸਭ ਤੱਯਾਰੀਆਂ ਹੋਇ ਗੱਈਆਂ ਫੌੱਜਾਂ ਨਿਕਲੀਆਂ ਵਿੱਚ ਮੈਦਾਨ ਦੇ ਜੀ
ਤੋਪ ਖ਼ੱਾਨੇ ਜੰਬੂਰਚੇ ਆਣ ਖੜੇ ਗੱਡੇ ਸੈਂਕੜੇ ਸਾਜ਼ ਸਮਾਨ ਦੇ ਜੀ
ਮੁੱਛੀਂ ਤਾਉ ਪੈਦਲ ਅਸਵਾਰ ਦੇਂਦੇ ਲੱਾਲੀ ਚਿਹਰੇ ਹਰ ਇੱਕ ਜਵਾਨ ਦੇ ਜੀ
ਲਈ ਹਾਜ਼ਰੀ ਆਪ ਸਰਕਾਰ ਨੇ ਆ ਕੀਤੇ ਬਚਨ ਕੁਝ ਦਿਲ ਵਧਾਨ ਦੇ ਜੀ

---

*ਸ਼ਾਹ ਸ਼ੁਜਾਹ ਤੇ ਸ਼ਾਹ ਜ਼ਮਾਨ ਦੇ ਜ਼ੁਲਮ ਦੇਖਨ ਵਾਸਤੇ ਪੜ੍ਹੋ ਦਾਸ ਦਾ ਬਨਾਯਾ ਜੌਹਰ ਖ਼ਾਲਸਾ।

ਠਾਰਾਂ ਸੌ ਸਤਾਹਠ ਦੇ ਮਾਘ ਅੰਦਰ ਫੌਜ ਖ਼ਾਲਸਾ ਵੱਲ ਮੁਲਤਾਨ ਦੇ ਜੀ
ਚੜ੍ਹਯਾ ਲਸ਼ਕਰ ਖ਼ਾਸ ਕਰਤਾਰ ਸਿੰਘਾ ਸਰਕਾਰ ਦੀ ਹੇਠ ਕਮਾਨ ਦੇ ਜੀ

ਵਾਕ ਕਵੀ

ਦਸਾਂ ਦਿਨਾਂ ਦੇ ਕਰਕੇ ਕੂਚ ਲੰਮੇ ਦਲ ਜਾ ਮੁਲਤਾਨ ਦੇ ਨੇੜ ਢੁੱਕੇ
ਓਥੇ ਬੈਠ ਸਰਕਾਰ ਨਵਾਬ ਵੱਲੇ ਗੱਲਾਂ ਕੁਝ ਲਿਖਵਾਈਆਂ ਵਿੱਚ ਰੁੱਕੇ
ਫ਼ਤ੍ਹੇ ਸਿੰਘ ਸਰਦਾਰ ਲੈ ਗਿਆ ਜਲਦੀ ਅੱਗੋਂ ਦਿੱਤੇ ਨਵਾਬ ਜਵਾਬ ਸੁੱਕੇ
ਪਰਤ ਆਯਾ ਸਰਦਾਰ ਸਰਕਾਰ ਨੇ ਸੁਣ ਕੀਤੇ ਫ਼ੈਸਲੇ ਜੋਸ਼ ਵਿੱਚ ਦੋ ਟੁੱਕੇ
ਧਾਵਾ ਕਰੋ ਚੁਫੇਰਯੋਂ ਖ਼ਾਲਸਾ ਜੀ ਫ਼ਤ੍ਹੇ ਬੋਲ ਫੌਜਾਂ ਹੱਥਯਾਰ ਚੁੱਕੇ
ਓਸ ਤਰਫ਼ ਨਵਾਬ ਭੀ ਘੱਟ ਨਹੀਂ ਸੀ ਓਹ ਚਲਾ ਜਾਣੇ ਕਈ ਤੀਰ ਤੁੱਕੇ
ਏਧਰ ਸਿੰਘ ਭੀ ਸਾਉਨ ਦੇ ਬੱਦਲਾਂ ਜਿਉਂ ਪਏ ਬੰਨ੍ਹ ਚਫੇਰਯੋਂ ਜਦੋਂ ਝੁੱਕੇ
ਤੋਪਾਂ ਕੜਕਪੱਈਆਂ ਕਰਤਾਰ ਸਿੰਘਾ ਨਹੀਂ ਮੋਰਚੀਂ ਸੂਰਮੇ ਰਹੇ ਰੁੱਕੇ

ਤਥਾ

ਓਸ ਤਰਫ਼ ਗ਼ਾਜ਼ੀ ਏਧਰ ਸਿੰਘ ਯੋਧੇ ਓਸ ਤਰਫ਼ ਨਵਾਬ ਸਰਕਾਰ ਏਧਰ
ਓਧਰ ਐਲੀ ਦੇ ਨਾਹਰਯਾਂ ਗੂੰਜ ਪਾਈ ਸ੍ਰੀ ਵਾਹਿਗੁਰੂ ਫ਼ਤ੍ਹੇ ਕਰਤਾਰ ਏਧਰ
ਦੀਨ ਮਜ਼੍ਹਬੀ ਜੋਸ਼ ਖ਼ਰੋਸ਼ ਓਧਰ ਹਰੀ ਸਿੰਘ ਜਹੇ ਬਲੀ ਸਰਦਾਰ ਏਧਰ
ਓਧਰ ਕੋਟ ਉੱਤੋਂ ਤੋਪਾਂ ਕੜਕ ਰਹੀਆਂ ਮਾਰ ਕਾਲਕਾਂ ਰਹੀ ਡਕਾਰ ਏਧਰ
ਓਸ ਤਰਫ਼ ਪਾ ਜੱਲੀਆਂ ਰਹੇ ਗ਼ਾਜ਼ੀ ਸਿੰਘ ਸੂਰਮੇ ਰਹੇ ਭਬਕਾਰ ਏਧਰ
ਜੇ ਗ਼ਾਜ਼ੀ ਜੁਸ਼ੀਲੇ ਕਰਤਾਰ ਸਿੰਘਾ ਬਲੀ ਖ਼ਾਲਸਾ ਧਨੀ ਤਲਵਾਰ ਏਧਰ

ਭਾਰੀ ਜੰਗ

ਵਿੱਚ ਪਲਾਂ ਦੇ ਸਾਰ ਤੇ ਸਾਰ ਖੜਕੀ ਦੋਹਾਂ ਪੱਸਯਾਂ ਤੋਂ ਬੁਰੇ ਘਾਨ ਲਹਿ ਗਏ
ਤੀਰਾਂ,ਗੋਲੀਆਂ,ਗੋਲਿਆਂ ਮੀਂਹਵਰ੍ਹਿਆ ਬੁਰੇ ਸੱਥਰ ਵਿੱਚ ਮੈਦਾਨ ਲਹਿ ਗਏ
ਤੋਪਾਂ ਧੂੜ ਧੁਮਾਈ ਦੂੰਹ ਪੱਸਿਆਂ ਥੀਂ ਸੈ ਘੋੜਿਆਂ ਉਤੋਂ ਜਵਾਨ ਲਹਿ ਗਏ
ਅੱਗੇ ਵਧ ਕੇ ਵਰ੍ਹੇ ਜੰਬੂਰ ਖ਼ੱਨੇ ਥਾਂ, ਥਾਂ ਸੱਥਰ ਮੁਸਲਮਾਨ ਲਹਿ ਗਏ
ਲਾਯਾ ਜ਼ੋਰ ਨਵਾਬ ਨੇ ਵਧ ਹੱਦੋਂ ਗਈ ਪੇਸ਼ ਨ ਦਿਲੋਂ ਗੁਮਾਨ ਲਹਿ ਗਏ
ਸਿੰਘ ਵਧਦੇ ਗਏ ਕਰਤਾਰ ਸਿੰਘਾ ਵੈਰੀ ਥਾਂ ਥਾਂ ਘਾਨ ਪਛਾਨ ਲਹਿ ਗਏ

ਤਥਾ

ਦਿਨ ਢਲੇ ਤੋੜੀ ਜੰਗ ਰਿਹਾ ਜਾਰੀ ਦੋਹਾਂ ਪੱਸਯਾਂ ਤੋਂ ਜ਼ੋਰ ਲਾ ਥੱਕੇ
ਹੱਲੇ ਸਿੰਘਾਂ ਦੇ ਰੁਕੇ ਨ ਗਾਜ਼ੀਆਂ ਤੋਂ ਪੈਰ, ਪੈਰ ਤੇ ਅੜ ਅੜਾ ਥੱਕੇ

ਤੋਪਾਂ ਵੱਡੀਆਂ ਪੇਸ਼ ਨ ਜਾਨ ਦਿੱਤੀ ਕਈ ਹੱਲੇ ਜਵਾਬੀ ਕਰਾ ਥੱਕੇ
ਕੋਈ ਮੋਰਚਾ ਕਾਇਮ ਨ ਰੱਖ ਸੱਕੇ ਬੇ-ਅੰਤ ਜਵਾਨ ਮਰਵਾ ਥੱਕੇ
ਕਈ ਵਾਰੀ ਹੱਥੋ ਹੱਥੀ ਉੱਤਰੇ ਆ ਬਨਯਾਂ ਕੁਝ ਨ ਖਪ ਖਪਾ ਥੱਕੇ
ਆਖ਼ਰ ਹਟੇ ਪਛਾਂਹ ਕਰਤਾਰ ਸਿੰਘਾ ਸਾਰਾ ਜ਼ੋਰ ਲਾ ਕੇ ਅਜ਼ਮਾ ਥੱਕੇ

(ਮੁਲਤਾਨ ਦਾ ਘੇਰਾ)

ਬਾਹਰੋਂ ਉੱਖੜੇ ਪੈਰ ਜਾਂ ਗ਼ਾਜ਼ੀਆਂ ਦੇ ਸਾਰਾ ਲਸ਼ਕਰ ਸ਼ਹਿਰ ਵਿਚ ਜਾਇ ਵੜਿਆ
ਬੂਹੇ ਬੰਦ ਨ ਕਰਨ ਦਾ ਸਮਾਂ ਮਿਲਯਾ ਪਿੱਛੇ ਖ਼ਾਲਸਾ ਦਲ ਧਿਕਾਇ ਵੜਿਆ
ਪੈ ਗਈ ਨਵਾਬ ਨੂੰ ਜਾਨ ਦੀ ਆ ਭੱਜ ਕਿਲ੍ਹੇ ਦੇ ਵਿੱਚ ਘਬਰਾਇ ਵੜਿਆ
ਖ਼ਾਲੀ ਛੱਡਕੇ ਸ਼ਹਿਰ ਕਰਤਾਰ ਸਿੰਘਾ ਕਿਲ੍ਹਾ ਬੰਦ ਕਰ ਮੂੰਹ ਛਪਾਇ ਵੜਿਆ

ਤਥਾ

ਥੋੜ੍ਹੇ ਥੋੜ੍ਹੇ ਹੋਇ ਟੋਕਰੇ ਸ਼ਹਿਰ ਅੰਦਰ ਗ਼ਾਜ਼ੀ ਕਿਲ੍ਹੇ ਵਿੱਚ ਦੜ ਕੇ ਜਾ ਬੈਠੇ
ਅੰਦਰ ਸਾਲ ਦਾ ਸਾਜ਼ ਸਾਮਾਨ ਹੈਸੀ ਰੱਖ ਹੌਂਸਲੇ ਜੰਗ ਲਮਕਾ ਬੈਠੇ
ਆਪੇ ਥੱਕ ਰਣਜੀਤ ਸਿੰਘ ਚਲਾ ਜਾਊ ਵਿੱਚ ਦਿਲਾਂ ਦੇ ਆਸ ਰਖਾ ਬੈਠੇ
ਹੈ ਕਿਲ੍ਹਾ ਮੁਲਤਾਨ ਦਾ ਬਹੁਤ ਪੱਕਾ ਇਹ ਨਹੀਂ ਟੁੱਟਨਾ ਸੋਚ ਸੁਚਾ ਬੈਠੇ
ਏਸ ਗੱਲ ਨੂੰ ਸਿੰਘਾਂ ਭੀ ਤਾੜ ਲਿਆ ਘੇਰਾ ਚਾਰ ਚੁਫੇਰੇ ਹੀ ਪਾ ਬੈਠੇ
ਮੁੱਕ ਜਾਇ ਸਾਮਾਨ ਕਰਤਾਰ ਸਿੰਘਾ ਫੇਰ ਦੇਖੀ ਜਾਊ ਬਾਜ਼ੀ ਲਾ ਬੈਠੇ

(ਤੋਪਾਂ ਦੀ ਮਾਰ)

ਇੱਕ ਦੋ ਦਿਨ ਕੁਝ ਆਰਾਮ ਕਰ ਕੇ ਸਰਕਾਰ ਨੇ ਫੇਰ ਧਯਾਨ ਕੀਤਾ
ਡਿੱਠਾ ਚਾਰ ਚੁਫੇਰਯੋਂ ਕਿਲ੍ਹਾ ਫਿਰ ਕੇ ਕਰ ਮਸ਼ਵਰਾ ਏਹ ਫ਼ਰਮਾਨ ਕੀਤਾ
ਹੱਥੀ ਖ਼ਿਜ਼ਰੀ ਦੋਹਾਂ ਦਰਵਾਜ਼ਿਆਂ ਤੇ ਬੀੜੋ ਤੋਪਖ਼ਾਨੇ ਹੁਕਮ ਆਨ ਕੀਤਾ
ਤੋਪਾਂ ਛੁੱਟੀਆਂ ਹੁਕਮ ਦੀ ਪਾਲਨਾਂ ਕਰ ਉੱਤੇ ਗੋਲੇ ਦੇ ਗੋਲਾ ਨਸ਼ਾਨ ਕੀਤਾ
ਹੋ ਗੁਜ਼ਰਿਆ ਓਹ ਭੀ ਉਸਤਾਦ ਪੂਰਾ ਤਾਮੀਰ ਜਿਸ ਕਿਲ੍ਹਾ ਮੁਲਤਾਨ ਕੀਤਾ
ਕੋਟ ਪੱਕਾ ਸੀ ਬੜਾ ਕਰਤਾਰ ਸਿੰਘਾ ਤੋਪਾਂ ਕੁਝ ਭੀ ਨ ਨੁਕਸਾਨ ਕੀਤਾ

(*ਕੋਟ ਹੇਠ ਸੁਰੰਗਾਂ ਲਾਉਨ ਦੀ ਤਜਵੀਜ਼)

ਇੱਟ ਹਿੱਲੀ ਨ ਤੋਪਾਂ ਦੀ ਮਾਰ ਕੋਲੋਂ ਤਦ ਸੋਚਯਾ ਬਨਤ ਬਨਾਈ ਜਾਵੇ
ਕੁਝ ਸੂਰਮੇ ਹੋਣ ਤਯਾਰ ਚੁਣਵੇਂ ਕੋਟ ਕਿਲ੍ਹੇ ਹੇਠਾਂ ਸੁਰੰਗ ਲਾਈ ਜਾਵੇ
ਇਹ ਕੰਮ ਵੱਡਾ ਸੂਰਮਤਾਈ ਦਾ ਏ ਕਿਸੇ ਪਾਸਯੋਂ ਕੰਧ ਉਡਾਈ ਜਾਵੇ

---

*ਮੁਹੰਮਦ ਲਤੀਫ਼ ਸਫ਼ਾ ੩੯੭ ਤੇ ਸੂ: ਸ: ।

ਓਧਰ ਬੜਾ ਹੁਸ਼ਯਾਰ ਨਵਾਬ ਅੱਗੋਂ ਵੈਰੀ ਪੱਸੋਂ ਭੀ ਜਿੰਦ ਬਚਾਈ ਜਾਵੇ
ਤੋਪਾਂ ਕਿਲ੍ਹੇ ਤੋਂ ਅੱਗ ਉਗਲੱਛਦੀਆਂ ਓਟ ਰਾਤ ਹਨੇਰੀ ਰਖਾਈ ਜਾਵੇ
ਜਾਨ ਜੋਖੋਂ ਦਾ ਕੰਮ ਕਰਤਾਰ ਸਿੰਘਾ ਤਜਵੀਜ਼ ਇਹ ਸਿਰੇ ਚੜ੍ਹਾਈ ਜਾਵੇ

ਸੁਰਙਾਂ

ਸਿਰਲੱਥ ਜਵਾਨਾਂ ਦਾ ਇੱਕ ਟੋਲਾ ਲੈਕੇ ਸੰਦ ਸਾਮਾਨ ਤੱਯਾਰ ਹੋਯਾ
ਇਹ ਟੋਲਾ ਕਰੀਬਨ ਅੱਸੀਆਂ ਦਾ ਲੜਨ ਮੌਤ ਸਾਹਵੇਂ ਕਰ ਅਹਾਰ ਹੋਯਾ
ਵੇਲਾ ਤਾੜ ਸਰਕਾਰ ਤੋਂ ਵਿਦਾ ਹੋਕੇ ਭਰਯਾ ਜੋਸ਼ ਦਾ ਕੈਂਪਤੋਂ ਬਾਹਰ ਹੋਯਾ
ਕੁਝ ਤੋਪਾਂ ਉੱਚੇ ਥਾਂ ਬੀੜ ਰੱਖੋ ਗੌਂਸੇ ਖ਼ਾਂ ਨੂੰ ਹੁਕਮ ਸਰਕਾਰ ਹੋਯਾ
ਓਧਰ ਕੋਟ ਤੇ ਭੀ ਪਹਿਰੇ ਦਾਰ ਫਿਰਦੇ ਸੀ ਮੁਜ਼ੱਫ਼ਰ ਖ਼ਾਨ ਹੁਸ਼ਯਾਰ ਹੋਯਾ
ਏਸ ਟੋਲੇ ਦੀ ਓਹਨਾਂ ਨੂੰ ਭਿਣਖ ਪੈਗਈ ਸ਼ੁਰੂ ਅੱਗ ਦਾ ਮੀਂਹ ਇਕੋ ਵਾਰ ਹੋਯਾ
ਇਹ ਭੀ ਘੋੜੇ ਉਡਾਉਂਦੇ ਚਲੇ ਗਏ ਕਦਮ ਕਦਮ ਸਹਾਈ ਕਰਤਾਰ ਹੋਯਾ
ਕੋਟ ਤੱਕ ਜਾਂਦੇ ਕਈ ਸ਼ਹੀਦ ਹੋ ਗਏ ਸੀ ਭਿਆਨਕ ਸਮਾ ਵਰਤਾਰ ਹੋਯਾ
ਜਿੰਦਾਂ ਹੀਲ ਕੇ ਪਹੁੰਚ ਟਕਾਨੇ ਗਏ ਕੰਮ ਸੁਰਙਾਂ ਵਾਲਾ ਸ਼ੁਰੂ ਭਾਰ ਹੋਯਾ
ਗ਼ਾਜ਼ੀ ਝੱਲਦੇ ਕਿਵੇਂ ਕਰਤਾਰ ਸਿੰਘਾ ਏਸ ਪੱਸੇ ਹੀ ਸਾਰਾ ਉਲਾਰ ਹੋਯਾ

ਸਰਦਾਰ ਹਰੀ ਸਿੰਘ ਦਾ ਬਹੁਤੇ ਸਾਥੀਆਂ ਸਣੇ ਫੱਟੜ ਹੋਣਾ

ਕਾਹਲੀ ਨਾਲ ਦਬਾਕੇ ਕੁੱਪਯਾਂ ਨੂੰ ਦਿੱਤੇ ਸਿੰਘਾਂ ਨੇ ਤੋੜੇ ਧੁਖਾ ਜਲਦੀ
ਹਟ ਦੂਰ ਅਜੇ ਕੁਝ ਗਏ ਨਹੀਂ ਸਨ ਦਿੱਤਾ ਕੋਟ ਬਾਰੂਦ ਉਡਾ ਜਲਦੀ
ਕੋਟ ਉੱਡ ਕੇ ਜਾ ਪਿਆ ਦੂਰ ਤੋੜੀ ਬਹੁਤੇ ਸਿੰਘਾਂ ਨੂੰ ਲਿਆ ਦਬਾ ਜਲਦੀ
ਉੱਤੋਂ *ਹਾਂਡੀਆਂ ਸੁੱਟੀਆਂ ਰਾਲ ਦੀਆਂ ਪਈਆਂ ਉੱਤੇ ਬਹਾਦਰਾਂ ਆ ਜਲਦੀ
ਫੂਕ ਸੁੱਟਯਾ ਉਨ੍ਹਾਂ ਨੇ ਬਹੁਤਯਾਂ ਨੂੰ ਵਰ੍ਹਿਆ ਅੱਗ ਦਾ ਮੀਂਹ ਝੜੀ ਲਾ ਜਲਦੀ
ਜਿਵੇਂ ਆਯਾ ਭੁਚਾਲ ਕਰਤਾਰ ਸਿੰਘਾ ਧਰਤੀ ਕੰਬ ਉਠੀ ਜੁੰਬਸ਼ ਖਾ ਜਲਦੀ

ਕਿਲ੍ਹਾ ਛੜ੍ਹੇ ਹੋ ਗਿਆ

ਏਸੇ ਵੇਲੇ ਦੀ ਤਾੜ ਸਰਕਾਰ ਨੂੰ ਸੀ ਝੱਟ ਫੌਜਾਂ ਨੂੰ ਹੁਕਮ ਸੁਨਾ ਦਿੱਤਾ
ਜ਼ਬਰਦਸਤ ਰਸਾਲੇ ਤੇ ਫੌਜ ਤਾਈਂ ਓਸ ਪਾੜ ਦੇ ਵੱਲ ਝੁਕਾ ਦਿੱਤਾ
ਬੁਰੀ ਓਸ ਵੇਲੇ ਹੋਲੀ ਮੌਤ ਖੇਡੀ ਮਾਰ ਯੋਧਿਆਂ ਤਈਂ ਖਪਾ ਦਿੱਤਾ
ਅੱਗ ਬਰਸ ਰਹੀ ਦੋਹਾਂ ਪੱਸਯਾਂ ਥੀਂ ਧੂਆਂ ਧਾਰ ਗੁਬਾਰ ਉਠਾ ਦਿੱਤਾ
ਗੌਂਸੇ ਖ਼ਾਂ ਨੇ ਫੇਰ ਕੇ ਤੋਪਖ਼ਾਨਾ ਮਾਰ ਦੇਵ ਦਰਵਾਜ਼ਾ ਗਿਰਾ ਦਿੱਤਾ

*ਤਜ਼ਕਰਾ ਰੂਸਾਇ ਪੰਜਾਬ ਸਫ਼ਾ ੧੨੨ ।

ਜਾਂਦੇ ਕਿਲ੍ਹੇ ਦੇ ਤਈਂ ਬਚਾਨ ਖ਼ਾਤਰ ਸਾਰਾ ਜ਼ੋਰ ਨਵਾਬ ਨੇ ਲਾ ਦਿੱਤਾ
ਫੌਜਾਂ ਦੇਵ ਦਰਵਾਜ਼ਿਓਂ ਜਾ ਵੜੀਆਂ ਕਿਲ੍ਹਾ ਖ਼ੂਨ ਦੇ ਨਾਲ ਨੁਲਾ ਦਿੱਤਾ
ਰਿਹਾ ਪਾੜ ਦੇ ਵੱਲ ਨਵਾਬ ਰੁੱਝਾ ਊਧਮ ਸਿੰਘਾਂ ਦੁਪਾਸੀਂ ਮਚਾ ਦਿੱਤਾ
ਦੂਜੇ ਪਾਸੇ ਦੀ ਖ਼ਬਰ ਨਵਾਬ ਸੁਣੀ ਫੇਰ ਹੌਂਸਲਾ ਓਸ ਨੇ ਢਾ ਦਿੱਤਾ
ਝੱਟ ਸੂਲ੍ਹਾ ਦੇ ਲਈ ਕਰਤਾਰ ਸਿੰਘਾ ਝੰਡਾ ਕਿਲ੍ਹੇ ਤੇ ਚਿੱਟਾ ਚੜ੍ਹਾ ਦਿੱਤਾ

ਜ਼ਖ਼ਮੀ

ਗਏ ਮੁਰਝਾਂਲਾਉਨ ਸਰਦਾਰ ਜਿਹੜੇ ਓਹ ਪਰਤਕੇ ਪਿਛਾਂਹ ਨ ਆਇ ਭਾਈ
ਪਿਆ ਫ਼ਿਕਰ ਸਰਕਾਰ ਨੂੰ ਉਨ੍ਹਦਾ ਭੀ ਦਿੱਤਾ ਹੁਕਮ ਟੋਲਾ ਇੱਕ ਜਾਇ ਭਾਈ
ਓਹ ਜ਼ਖ਼ਮੀਆਂ ਤਈਂ ਉਠਾ ਲਿਆਵੇ ਦੇਖ ਭਾਲ ਕਰ ਢੂੰਡ ਢੂੰਡਾਇ ਭਾਈ
ਗਈਆਂ ਡੋਲੀਆਂ ਚੁੱਕਕੇ ਲੈ ਆਈਆਂ ਦਿੱਤੀ ਖ਼ਬਰ ਹਜ਼ੂਰ ਪੁਚਾਇ ਭਾਈ
ਅਤਰ ਸਿੰਘ ਧਾਰੀ ਹੋ ਸ਼ਹੀਦ ਗਿਆ ਹਰੀ ਸਿੰਘ ਜਲਗਿਆ ਸਬਾਇ ਭਾਈ
ਨਿਹਾਲ ਸਿੰਘ ਭੀ ਜ਼ਖ਼ਮੀ ਬਹੁਤ ਭਾਰਾ ਜਿਸਮ ਗਿਆ ਸੁਣ ਥਰਥਰਾਇ ਭਾਈ
ਹੋਯਾ ਹੁਕਮ*ਫ਼ਕੀਰ ਨੂੰ ਜਲਦ ਜਾਵੇ ਕਾਰੀਕਰੇ ਜਾ ਫ਼ਿਕਰ ਦੁੜਾਇ ਭਾਈ
ਓਧਰ ਕਿਲ੍ਹੇ ਵੱਲ ਧਯਾਨ ਕਰਤਾਰ ਸਿੰਘਾ ਜਿੱਥੇ ਰਹੀ ਕਿਆਮਤ ਛਾਇ ਭਾਈ

ਨਵਾਬ ਦੀ ਗ੍ਰਿਫ਼ਤਾਰੀ

ਸੱਥਰ ਲੱਥ ਜਵਾਨਾਂ ਦੇ ਗਏ ਓਧਰ ਖੇਹ ਜੰਗ ਡਾਢਾ ਖ਼ੂਨ-ਖ਼ਾਰ ਹੋਯਾ
ਸਿੰਘਾਂ ਗ਼ਾਜ਼ੀਆਂ ਦੀ ਤਲਵਾਰ ਖੜਕੀ ਲਹੂ ਮਾਸ ਦਾ ਘਾਨ ਵਚਾਰ ਹੋਯਾ
ਕੁੱਝ ਗਈ ਨਵਾਬ ਦੀ ਪੇਸ਼ ਨ ਸੀ ਇਕਬਾਲ ਬੁਲੰਦ ਸਰਕਾਰ ਹੋਯਾ
ਘਿਰ ਗਿਆ ਨਵਾਬ ਕਰਤਾਰ ਸਿੰਘਾ ਆਖ਼ਰ ਸਿੰਘਾਂ ਹੱਥੀ ਗ੍ਰਿਫ਼ਤਾਰ ਹੋਯਾ

ਤਥਾ

ਕਬਜ਼ੇ ਸਿੰਘਾਂ ਦੇ ਕਿਲ੍ਹਾ ਤੇ ਸ਼ਹਿਰ ਹੋਯਾ ਕੀਤਾ ਪੇਸ਼ਨਵਾਬ ਸਰਕਾਰ ਦੇ ਜੀ
ਨ ਕੋਈ ਪੁੱਤ ਭਰਾ ਨ ਨਾਲ ਸਾਥੀ ਕੱਲ੍ਹਾ ਬਿਨਾਂ ਕਿਸੇ ਮਦਦਗਾਰ ਦੇ ਜੀ
ਸਿਰੋਂ ਲੈ ਪੈਰਾਂ ਤੋੜੀ ਕੰਬ ਰਿਹਾ ਪਾਪ ਆਪਨੇ ਪਏ ਫਿਟਕਾਰਦੇ ਦੇ ਜੀ
ਭਰੇ ਗੁੱਸੇ ਦੇ ਸਿੰਘ ਕਰਤਾਰ ਸਿੰਘਾ ਹੱਥ ਧਰੀ ਕਬਜ਼ੇ ਤਲਵਾਰ ਦੇ ਜੀ

ਨਵਾਬ ਨੇ ਮੁਆਫ਼ੀ ਮੰਗਣੀ

ਚਾਰਾ ਕੋਈ ਨ ਪਾਸ ਨਵਾਬ ਦੇ ਸੀ ਕੰਬ ਬੋਲਯਾ ਮੈਨੂੰ ਸਰਕਾਰ ਬਖ਼ਸ਼ੇ
ਅੱਗੋਂ ਵਾਸਤੇ ਕਰਦਾ ਹਾਂ ਤੋਬਾ ਮੈਨੂੰ ਸਿੰਘ ਸਰਕਾਰ ਇਸ ਵਾਰ ਬਖ਼ਸ਼ੇ

*ਫ਼ਕੀਰ ਅਜ਼ੀਜ਼ ਦੀਨ ਨੂੰ ।

ਧੋਖੇ ਬਾਜ਼ੀਆਂ ਕਰ ਤੋੜੇ ਅਹਿਦਨਾਮੇ ਮੇਰੀ ਤੋਬਾ ਹੈ ਰੱਬ ਗ਼ੁਫ਼ਾਰ ਬਖ਼ਸ਼ੇ
ਅੱਗੋਂ ਲਈ ਰਹਾਂ ਤੱਾਬੇ ਕਰਤਾਰ ਸਿੰਘਾ ਸ਼ਹਿਨਸ਼ਾਹ ਮੇਰਾ ਦਯਾ ਧਾਰ ਬਖ਼ਸ਼ੇ

ਮੁਆਫ਼ੀ

ਇਹ ਸਿਫ਼ਤਾਂ ਵਿੱਚ ਰਣਜੀਤ ਸਿੰਘ ਦੇ ਜਦੋਂ ਵੈਰੀ ਆ ਸਿਰ ਝੁਕਾ ਦੇਂਦਾ
ਸ਼ਰਮ ਵਿੱਚ ਅੱਖਾਂ ਝੱਟ ਆ ਜਾਂਦੀ ਤੇ ਕਸੂਰ ਮੁਆਫ਼ ਕਰਾ ਦੇਂਦਾ
ਵੱਲ ਬੁੱਢੇ ਨਵਾਬ ਦੇ ਦੇਖ ਕੇ ਜੀ ਮਹਾਂਰਾਜਾ ਇਹ ਹੁਕਮ ਸੁਨਾ ਦੇਂਦਾ
ਏਸੇ ਵਕਤ ਕਰ ਦਿਹੋ ਆਜ਼ਾਦ ਇਹਨੂੰ ਜਿੰਦ ਜੁੱਸਯੋਂ ਗਈ ਮੁੜ ਪਾ ਦੇਂਦਾ
*ਨਵਾਂ ਅਹਿਦਨਾਮਾ ਗਿਆਲਿੱਖਯਾਜੀ ਖ਼ਿਲਤ ਦੇ ਵਿੱਚਕਿਲ੍ਹੇ ਪੁਚਾ ਦੇਂਦਾ
ਵੱਡੇ ਵੈਰੀ ਦੇ ਤਈਂ ਕਰਤਾਰ ਸਿੰਘਾ ਤੀਜੀ ਵਾਰ ਮੁੜ ਤਖ਼ਤ ਬਹਾ ਦੇਂਦਾ

ਵਾਕ ਕਵੀ

ਰੱਬ ਨ ਕਰਦਾ ਇਉਂ ਰਣਜੀਤ ਸਿੰਘ ਨੂੰ ਸਮਾ ਹੱਥ ਨਵਾਬ ਫੜਾ ਦੇਂਦਾ
ਨ ਮੁਜ਼ੱਫਰ ਖ਼ਾਂ ਮੁਆਫ਼ ਕਰਦਾ ਹੱਥੀਂ ਆਪਨੀ ਸਿਰ ਉਡਾ ਦੇਂਦਾ
ਹੋਯਾ ਦੁਨੀਆਂ ਵਿਚ ਰਣਜੀਤ ਸਿੰਘ ਹੀ ਲੱਗੇ ਸੱਜਰੇ ਫੱਟ ਭੁਲਾ ਦੇਂਦਾ
ਤਖ਼ਤ ਤਾਜ ਤੇ ਜਿੰਦ ਦੇ ਵੈਰੀਆਂ ਨੂੰ ਕਰ ਮੁਆਫ਼ ਮੁੜ ਰਾਜ ਸੌਂਪਾ ਦੇਂਦਾ
ਇਹਮੁਆਫ਼ੀਦੇ ਲਾਇਕ ਨਵਾਬ ਨਹੀਂਸੀ ਏਧਰ ਅਹਿਦਕਰਏਧਰਤੁੜਾ ਦੇਂਦਾ
ਹੁੰਦਾ ਹੋਰ ਜੇ ਕੋਈ ਕਰਤਾਰ ਸਿੰਘਾ ਇਹਦਾ ਨਾਮੋ ਨਸ਼ਾਨ ਮਿਟਾ ਦੇਂਦਾ

ਮੁਲਤਾਨ ਤੋਂ ਵਾਪਸੀ

ਕਈਦਿਨ ਮੁਲਤਾਨ ਦੇ ਵਿੱਚ ਰਹਿਕੇ ਕਾਰੀ ਜ਼ਖ਼ਮੀਆਂ ਦੀ ਕਰਵਾਈ ਸੀ ਜੀ
ਨਿਹਾਲਸਿੰਘ ਕੁੱਝ ਤਕੜਾ ਹੋਗਿਆ ਸੀ ਹਰੀ ਸਿੰਘ ਨੂੰ ਭੀਸੁਰਤ ਆਈ ਸੀ ਜੀ
ਰਾਜ਼ੀ ਜੰਗ ਦੇ ਫੱਟੜ ਕੁੱਲ ਹੋਏ ਮਿਲਦੀ ਚੰਗੀ ਖ਼ੁਰਾਕ ਦਵਾਈ ਸੀ ਜੀ
ਕਦਰ ਯੋਧਿਆਂ ਦਾ ਸਰਕਾਰ ਕੀਤਾ ਕੀਤੀ ਮੂੰਹੋਂ ਵੱਡੀ ਵਡਿਆਈ ਸੀ ਜੀ
ਇਨਾਮ ਤੇ ਪੈਨਸ਼ਨਾਂ ਕਈਆਂ ਨੂੰ ਦੇ ਕਦਰ ਸਭ ਦੇ ਕੰਮ ਦੀ ਪਾਈ ਸੀ ਜੀ
ਵੀਹ ਹਜ਼ਾਰ ਦੀ ਹੋਰ ਜਾਗੀਰ ਭਾਰੀ ਹਰੀ ਸਿੰਘ ਦੀ ਖ਼ਾਸ ਵਧਾਈ ਸੀ ਜੀ
ਏਸੇ ਤਰ੍ਹਾਂ ਜਾਗੀਰ ਨਿਹਾਲ ਸਿੰਘ ਨੂੰ ਦੇ ਬਹੁਤ ਕੀਤੀ ਵਡਿਆਈ ਸੀ ਜੀ
ਬੰਦੋਬਸਤ ਕਰ ਸਭ ਕਰਤਾਰ ਸਿੰਘਾ ਲਾਹੌਰ ਨੂੰ ਵਾਗ ਭਵਾਈ ਸੀ ਜੀ

---

*ਨਵਾਬ ਨੇ ਪਹਿਲੇ ਅਹਿਦਨੱਾਮੇ ਦੀਆਂ ਸਾਰੀਆਂ ਸ਼ਰਤਾਂ ਮਨਜ਼ੂਰ ਕਰਕੇ ਅਗੋਂ ਹਰ ਸਾਲ ਦਾ ਢਾਈ ਲੱਖ ਨਕਦ ਤੇ ਕੁਝ ਬਹੁ ਮੁੱਲੇ ਘੋੜੇ ਸਰਕਾਰ ਨੂੰ ਦੇਣੇ ਕਰਕੇ ਤੱਾਬੇਦਾਰੀ ਮੰਨ ਲਈ ਤੇ ਜਦ ਤੱਕ ਰੁਪਯਾ ਲਾਹੌਰ ਨ ਪਹੁੰਚੇ ਤਦ ਤਕ ਲਈ ਨਵਾਬ ਨੇ ਆਪਨੇ ਸਾਲੇ ਅਬੂ ਅਕਬਰ ਨੂੰ ਜ਼ਾਮਨੀ ਦੇ ਵਿੱਚ ਦੇ ਦਿੱਤਾ।

### ਹੋਰ ਅਮੀਰ

ਜਦੋਂ ਕਿਲ੍ਹਾ ਮੁਲਤਾਨ ਦਾ ਘਿਰ ਗਿਆ ਸਿੰਘਾਂ ਛੱਕੇ ਨਵਾਬ ਛੁਡਾ ਦਿੱਤੇ
ਹਾਲਤ ਵੇਖ ਮੁਜ਼ੱਫ਼ਰ ਖ਼ਾਨ ਵਾਲੀ ਸੀ ਅਮੀਰਾਂ ਨੇ ਹੌਂਸਲੇ ਢਾ ਦਿੱਤੇ
ਪਹਿਲੇ ਹੱਥ ਨਵਾਬ ਬਹਾਵਲ ਪੁਰੀਏ ਟਕੇ ਪਾਸ ਸਰਕਾਰ ਪੁਚਾ ਦਿੱਤੇ
ਲੱਹੀਏ, ਭੱਖਰ ਵਾਲੇ *ਨਵਾਬ ਨੇ ਭੀ ਇੱਕ ਲੱਖ ਵੀਹ ਹਜ਼ਾਰ ਗਿਨਾ ਦਿੱਤੇ
ਤੱਾਬੇਦਾਰੀਆਂ ਦੋਹਾਂ ਨੇ ਮੰਨ ਲਈਆਂ ਨਵੇਂ ਅਹਿਦਨੱਾਮੇ ਲਿਖਵਾ ਦਿੱਤੇ
ਹੋਰ ਛੋਟੇ ਮੋਟੇ ਕਰਤਾਰ ਸਿੰਘਾ ਭੰਨ ਆਕੜ ਖ਼ਾਨ ਨਿਵਾ ਦਿੱਤੇ

### ਸਰਕਾਰ ਨੇ ਲਹਿੰਦੇ ਦੇਸ ਦਾ ਦੌਰਾ ਕਰਨਾ

ਚੜ੍ਹੇ ਸਾਲ ਤਿਹੱਤਰੇ ਤਯਾਰ ਹੋ ਕੇ ਕਰਨਾ ਦੌਰਾ ਸਰਕਾਰ ਨੇ ਚਾਹਯਾ ਜੀ
ਹਰੀ ਸਿੰਘ ਸਰਦਾਰ ਨੂੰ ਨਾਲ ਲੈ ਕੇ ਲੰਮੇ ਦੇਸ ਨੂੰ ਰੁਖ਼ ਰਖਾਯਾ ਜੀ
ਸੈਰ ਕਰਦੇ ਲੰਘ ਦਿਪਾਲ ਪੁਰ ਥੀਂ ਪਾਕ ਪਟਨ ਨੂੰ ਮੂੰਹ ਪਰਤਾਯਾ ਜੀ
ਸ਼ੇਖ਼ ਯਾਰ ਮੁਹੰਮਦ ਸੁਣ ਅੱਗੋਂ ਡਰ ਲੈ ਨਜ਼ਰਾਨਾ ਆਯਾ ਜੀ
ਕੁਝ ਨਕਦੀ ਕੀਮਤੀ ਇਕ ਘੋੜਾ ਤੇਗਾ ਇਕ ਜੜਾਊ ਲਿਆਯਾ ਜੀ
ਅਗੋਂ ਲਈ ਸਰਕਾਰ ਦੀ ਈਨ ਮੰਨੀ ਨੌ ਹਜ਼ਾਰ ਖ਼ਿਰਾਜ਼ ਲਿਖਾਯਾ ਜੀ
ਅਗ੍ਹਾਂ ਲੰਘੇ ਤੇ ਖ਼ਾਨ ਬਹਾਵਲ ਪੁਰੀਏ ਨਕਦ ਅੱਸੀ ਹਜ਼ਾਰ ਪੁਚਾਯਾ ਜੀ
ਚਾਲ ਬਾਜ਼ ਮੁਜ਼ੱਫ਼ਰ ਖ਼ਾਨ ਭਾਰਾ ਓਹ ਚਾਹੁੰਦਾ ਵੇਲਾ ਟਪਾਯਾ ਜੀ
ਫੌਜਾਂ ਕੂਚ ਕੀਤਾ ਮੁਲਤਾਨ ਵੱਲੇ ਕਬਜ਼ਾ ਅਹਿਮਦਾ ਬਾਦ ਜਮਾਯਾ ਜੀ
ਹਰੀ ਸਿੰਘ ਝਨਾਂ ਤੋਂ ਪਾਰ ਹੋਯਾ ਖ਼ਾਂ ਮੁਜ਼ੱਫ਼ਰ ਸੁਣ ਘਬਰਾਯਾ ਜੀ
ਬੱਾਕੀ ਪਿਛਲੇ ਰਹਿੰਦੇ ਖ਼ਰਾਜ ਵਿਚੋਂ ਕੁੱਲ ਚਾਲੀ ਹਜ਼ਾਰ ਪੁਚਾਯਾ ਜੀ
ਭਵਾਨੀ ਦਾਸ ਹੋ ਜ਼ਾਮਨ ਕਰਤਾਰ ਸਿੰਘਾ ਝੇੜੇ ਵਧਦੇ ਤਈਂ ਮੁਕਾਯਾ ਜੀ

### ?ਉਚ ਦੇ ਸੱਯਦ

ਵਿਗੜੇਹੋਇ ਇਹ ਮੁਗ਼ਲਾਂਦੇਵੇਲੇ ਦੇ ਜੀ ਉੱਤੇ ਹਿੰਦੂਆਂ ਕਹਿਰ ਕਮਾਵੰਦੇ ਸਨ
ਚੰਗੇ ਮੋਟੇ ਰਈਸ, ਜਾਗੀਰਾਂ ਵਾਲੇ ਝੱਟ ਚੰਗੇ ਸੁਖੱਲੇ ਲੰਘਾਵੰਦੇ ਸਨ
ਹੈ ਲਿਖਯਾ ()ਭਾਈ ਗਯਾਨ ਸਿੰਘ ਨੇ ਬੁਰਾ ਹਿੰਦੂਆਂ ਤਈਂ ਸਤਾਵੰਦੇ ਸਨ
ਬੜੇ ਚਿਰਾਂ ਦੇ ਖ਼ੁਦ-ਮੁਖ਼ਤਾਰ ਹੈ ਸਨ ਈਨ ਕਿਸੇ ਦੀ ਨਹੀਂ ਰਖਾਵੰਦੇ ਸਨ

---

*ਭੱਖਰ ਤੇ ਲੱਹੀਏ ਦੇ ਨਵਾਬ ਨੇ ਇੱਕ ਲੱਖ ਵੀਹ ਹਜ਼ਾਰ ਰੁਪੱਯਾ ਭੇਜਕੇ ਅੱਗੋਂ ਵਾਸਤੇ ਤੱਾਬੇਦਾਰੀ ਮੰਨ ਲਈ ਤੇ ਅਹਿਦਨੱਾਮਾ ਲਿਖ ਭੇਜਿਆ। ਮੁਹੰਮਦ ਲਤੀਫ਼ ਸਫ਼ਾ ੩੯੬

?ਦੇਖੋ ਸਰਕਾਰ ਖ਼ਾਲਸਾ ਸਫ਼ਾ ੪੬।

()ਤਵਾਰੀਖ਼ ਖ਼ਾਲਸਾ ਵਿੱਚ।

ਹਿੰਦੂ ਕਾਫ਼ਰ ਹੈਨ ਜਾਗੀਰ ਸੱਡੀ ਜਦੋਂ ਜੀ ਕਰਦਾ ਲੁਟ ਖਾਵੰਦੇ ਸਨ
ਕਰਦੇ ਜ਼ੁਲਮ ਬੇਅੰਤ ਕਰਤਾਰ ਸਿੰਘਾ ਨਿੱਤ ਰੱਯਤਾਂ ਤਈਂ ਸਤਾਵੰਦੇ ਸਨ

ਤਥਾ

ਮੰਨੀ ਈਨ *ਨਵਾਬ ਰਣਜੀਤ ਸਿੰਘ ਦੀ ਪਰ ਕਰੀ ਓਹ ਬੇ-ਪਰਵਾਹੀ ਜਾਂਦੇ
ਮੂੰਹ ਉਨ੍ਹਾਂ ਦੇ ਚਿਰਾਂ ਦਾ ਲਹੂ ਲੱਗਾ ਚਾਲ ਆਪਨੀ ਓਹੋ ਨਬਾਹੀ ਜਾਂਦੇ
ਜ਼ੁਲਮ, ਜ਼ਬਰ ਓਸੇ ਤਰ੍ਹਾਂ ਕਰੀ ਰਖਨ ਬਦੋ ਬਦੀ ਦੀ ਸ਼ਾਹੀ ਬਨਾਈ ਜਾਂਦੇ
ਰਾਜ ਖ਼ਾਲਸੇ ਦਾ ਯਾਦ ਓਹਨਾਂ ਨੂੰ ਨ ਓਹ ਖ਼ੁਦ-ਮੁਖ਼ਤਾਰੀ ਚਲਾਈ ਜਾਂਦੇ
ਓਹਨਾਂ ਉੱਤੇ ਸ਼ਕਾਇਤਾਂ ਬਹੁਤ ਆਈਆਂ ਹੈਨ ਪਰਜਾ ਦੀ ਕਰੀ ਤਬਾਹੀ ਜਾਂਦੇ
ਪੁਛਦਾ ਨਹੀਂ ਨਵਾਬ ਕਰਤਾਰ ਸਿੰਘਾ ਓਹ ਚੰਮ ਦੇ ਦੰਮ ਚਲਾਈ ਜਾਂਦੇ

ਸਰਦਾਰ ਹਰੀ ਸਿੰਘ ਤੇ ਦਲ ਸਿੰਘ ਨੇ ਉੱਚ ਨੂੰ ਫ਼ਤ੍ਹੇ ਕਰਨਾ

ਕੋਟੋਂ ਦੋਹਾਂ ਸਰਦਾਰਾਂ ਨੇ ਕੂਚ ਲੰਮੇ ਥਲਾਂ ਜੰਗਲਾਂ ਦੇ ਵਿਚੋਂ ਧਾਈ ਕੀਤੀ
ਗੜ੍ਹੀਆਂ ਕਿਲ੍ਹੇ ਗਏ ਸੋਧਦੇ ਰਾਹਾਂ ਵਿਚੋਂ ਜੋ ਅੜਿਆ ਮਾਰ ਸਫ਼ਾਈ ਕੀਤੀ
ਤੋਪਾਂ ਜਾਂ ਢੋਈਆਂ ਕਿਲ੍ਹੇ ਉੱਚ ਦੇ ਤੇ ਅੱਗੋਂ ਸੱਯਦਾਂ ਬੇ-ਪਰਵਾਹੀ ਕੀਤੀ
ਕਿਲ੍ਹਾ ਕਾਇਮ ਕਰ ਜੰਗ ਨੂੰ ਤਯਾਰ ਹੋਏ ਥੋੜ੍ਹਾ ਚਿਰ ਤਾਂ ਚੰਗੀ ਲੜਾਈ ਕੀਤੀ
ਕੋਟ ਤੋਪਾਂ ਦੀ ਮਾਰ ਨੇ ਫੇਹ ਦਿੱਤਾ ਕੰਧਾਂ ਕੰਬੀਆਂ ਢਾਹ ਸਫ਼ਾਈ ਕੀਤੀ
ਲਹਿ ਗਿਆ ਬੁਖ਼ਾਰ ਬੁਖ਼ਾਰੀਆਂ ਦਾ ਪੱਲੂ ਫੇਰ ਸਰਕਾਰ ਦੋਹਾਈ ਕੀਤੀ
ਮੂੰਹ ਘਾ ਤੇ ਗਲ ਵਿਚ ਪਾ ਪੱਲੇ ਹਾਰ ਮੰਨ ਲਈ ਢੇਰ ਦਾਨਾਈ ਕੀਤੀ
ਦੇ ਪੰਝੀ ਹਜ਼ਾਰ ਕਰਤਾਰ ਸਿੰਘਾ ਤੌਬਾ ਕਰ ਕੇ ਜਾਨ ਬਖ਼ਸ਼ਾਈ ਕੀਤੀ

ਵਾਪਸੀ

ਪੱਕਾ ਕਿਲ੍ਹਾ ਸੀ ਉੱਚ ਦਾ ਕਰ ਖੋਲੇ ਕੰਨੀ ਸੱਯਦਾਂ ਹੱਥ ਲਵਾਇ ਕੇ ਜੀ
ਅੱਗੋਂ ਹਿੰਦੂਆਂ ਤਈਂ ਸਤਾਵਾਂਗੇ ਨ ਅਹਿਦਨੱਮਾ ਨਵਾਂ ਲਖਵਾਇ ਕੇ ਜੀ
ਫੌਜਾਂ ਪਰਤੀਆਂ ਪਿਛ੍ਹਾਂ ਲਾਹੌਰ ਵੱਲੇ ਵਿੱਚ ਦੇਸ ਦੇ ਅਮਨ ਕਰਾਇ ਕੇ ਜੀ
ਲੰਮੇ ਦੌਰੇ ਦੇ ਬਾਹਦ ਕਰਤਾਰ ਸਿੰਘਾ ਪਹੁੰਚੇ ਵਿਚ ਲਾਹੌਰ ਦੇ ਆਇ ਕੇ ਜੀ

ਮਨਕੇਰੇ ਦੇ ਖ਼ਾਨ ਤੋਂ ਟਕੇ ਲੈਣੇ

ਮੁੜ ਆਪ ਮਹਾਂਰਾਜ ਲਾਹੌਰ ਆਏ ਹਰੀ ਸਿੰਘ ਨੂੰ ਕੰਮ ਸੌਂਪਾਯਾ ਜੀ
ਹਰੀ ਸਿੰਘ ਲੈ ਕੇ ਨਾਲ ਫੌਜ ਜੰਗੀ ਮਨਕੇਰੇ ਨੂੰ ਮੁੱਖ ਰਖਾਯਾ ਜੀ
ਹਾਫ਼ਜ਼ ਅਹਿਮਦ ਖ਼ਾਨ ਨੂੰ ਖ਼ਬਰ ਪਹੁੰਚੀ ਓਸ ਅੱਗੇ ਆ ਰਾਹ ਰੁਕਾਯਾ ਜੀ

---

*ਬਹਾਵਲਪੁਰ ਦੇ ਨਵਾਬ ਨੇ।

ਅਹਿਮਦਪੁਰ ਦੇ ਕਿਲ੍ਹੇ ਨੂੰ ਕਾਇਮ ਕਰਕੇ ਝੰਡਾ ਜੰਗ ਦਾ ਚਾਇ ਚੜ੍ਹਾਯਾ ਜੀ
ਜਹਾਂ ਦਾਦ ਭਤੀਜੇ ਨੂੰ ਦੇ ਫੌਜਾਂ ਖ਼ਾਨ ਗੜ੍ਹ ਦੇ ਵਿੱਚ ਬੈਠਾਯਾ ਜੀ
ਹਰੀ ਸਿੰਘ ਨੇ ਏਲਚੀ ਭੇਜ ਕਰਕੇ ਸੀ ਨਵਾਬ ਦੇ ਤਈਂ *ਸਮਝਾਯਾ ਜੀ
ਸਵਾ ਲੱਖ ਖ਼ਿਰਾਜ ਦਾ ਭੇਜ ਦਿਹ ਤੂੰ ਤੱਬੇਦਾਰੀ ਲਿਖ ਦੇਹ ਸੁਨਾਯਾ ਜੀ
ਵੀਹ ਹਜ਼ਾਰ ਦੇ ਕੇ ਪਿੰਡੀ ਦਾਸ ਤਾਈਂ ਉਸ ਭੇੱਜਯਾ ਵੇਲਾ ਟਪਾਯਾ ਜੀ
ਆਈ ਨ ਮਨਜ਼ੂਰੀ ਸਰਕਾਰ ਵਲੋਂ ਹਰੀ ਸਿੰਘ ਨੇ ਕਦਮ ਉਠਾਯਾ ਜੀ
ਖ਼ਾਨ ਗੜ੍ਹ ਮੁਹੰਮਦ ਕੋਟ ਤਾਈਂ ਪਹਿਲੇ ਹੱਲੇ ਹੀ ਸਰ ਕਰਾਯਾ ਜੀ
ਫੇਰ ਅਹਿਮਦ ਪੁਰ ਤੇ ਜਾ ਪਏ ਲੜ ਥੋੜਾ ਹੀ ਖ਼ਾਨ ਘਬਰਾਯਾ ਜੀ
ਝੰਡਾ ਸੂਲ੍ਹਾ ਦਾ ਕਿਲ੍ਹੇ ਤੇ ਖੜਾ ਕੀਤਾ ਢੱਲ ਸ਼ਰਨ ਸਰਦਾਰ ਦੀ ਆਯਾ ਜੀ
ਰੱਖ ਨਕਦ ()ਪੰਜਾਹ ਹਜ਼ਾਰ ਅੱਗੇ ਮੈਂ ਹਾਂ ਗ਼ਰੀਬ ਜਤਾਯਾ ਜੀ
ਸਰਕਾਰ ਦੀ ਖ਼ਾਸ ਮਨਜ਼ੂਰੀ ਲੈ ਕੇ ਤੱਬੇਦਾਰੀ ਦਾ ਪਟਾ ਲਿਖਵਾਯਾ ਜੀ
ਮੇਲ ਖ਼ਾਨ ਦਾ ਕਾਬਲ ਨਾਲ ਹੈ ਸੀ ਜਿਵੇਂ ਲੰਘਯਾ ਵੇਲਾ ਲੰਘਾਯਾ ਜੀ
ਆਇ ਝੰਗ ਨੂੰ ਮੁੜ ਕਰਤਾਰ ਸਿੰਘਾ ਸਿਆਲਾਂ ਦਾ ਝੇੜਾ ਮੁਕਾਯਾ ਜੀ

ਵਾਕ ਕਵੀ

ਇਹ ਬਨੀ ਹੋਈ ਇੱਕ ਜੁੰਡਲੀ ਸੀ ਮੋਹਰੀ ਵੱਡਾ ਸੂਬਾ ਮੁਲਤਾਨ ਵਾਲਾ
ਕੁਤਬ ਦੀਨ ਕਸੂਰੀਆ ਨਾਲ ਓਹਦੇ ਰਲ ਸਦਾ ਉਪਾਧਾਂ ਉਠਾਨ ਵਾਲਾ
ਤੀੱਜਾ ਅਹਿਮਦ ਖ਼ਾਂ ਸਿਆਲ ਹੈੱਸੀ ਜੋਸ਼ ਮਜ਼ੂਬੀ ਤਈਂ ਰਖਾਨ ਵਾਲਾ
ਚੌੱਥਾ ਖ਼ਾਨ ਮਨਕੇਰੀਆ ਸਮਝ ਲਵੋ ਧੌਂਸ ਕਾਬਲੀ ਸਦਾ ਦਿਖਾਨ ਵਾਲਾ
ਕੁਤਬ ਦੀਨ ਤਾਂ ਡੁੱਬਿਆ ਗਿਆ ਪਹਿਲਾਂ ਮੱਝੇ ਵਿੱਚ ਫ਼ਸਾਦ ਮਚਾਨ ਵਾਲਾ
ਬੱਾਕੀ ਤਿੰਨ ਅਜੇ ਕਾਇਮ ਬਾਉਂ ਬਾਈਂ ਹੈਸੀ ਇਨਾਂ ਦਾਝੇੜਾ ਮੁਕਾਨ ਵਾਲਾ
ਕਰਦੇ ਰਹਿਨ ਬਗ਼ਾਵਤਾਂ ਰਲ ਸਾਰੇ ਝੰਡਾ ਰੱਖਦੇ ਖੜਾ ਸ਼ੈਤਾਨ ਵਾਲਾ
ਹੌਲੀ ਹੌਲੀ ਆ ਗਿਆ ਕਰਤਾਰਸਿੰਘਾ ਸਮਾਂ ਇਹਨਾਂ ਦਾਝੇੜਾ ਚੁਕਾਨ ਵਾਲਾ

ਝੰਗ ਦੇ ਨਵਾਬ ਦਾ ਫੈਸਲਾ

ਆਉਂਦੇ ਹੋਇ ਮਨਕੇਰਿਓਂ ਹਰੀਸਿੰਘ ਨੇ ਰੁਖ ?ਝੰਗ ਦੇ ਵੱਲ ਪਰਤਾਇ ਦਿੱਤਾ
ਅਹਿਮਦ ਖ਼ਾਂ ਤਾਈਂ ਕੈਦ ਕਰਕੇ ਜੀ ਸਰਕਾਰ ਦੇ ਪਾਸ ਪੁਚਾਇ ਦਿੱਤਾ

---

*ਸੁਜਾਨ ਰਾਇ ਨੂੰ ਭੇਜਕੇ । ਤਵਾਰੀਖ਼ ਖ਼ਾਲਸਾ
()ਬਾਕੀ ਦੇ ਰੁਪਏ ਦਾ ਜ਼ਾਮਨ ਰਾਇ ਪਿੰਡੀ ਦਾਸ ਹੋਯਾ।
?ਦੇਖੋ ਸਰਕਾਰ ਖ਼ਾਲਸਾ ਸਫ਼ਾ ੧੩੫

ਓਹਦਾ ਮਾਲ ਮੁਲਕ ਸਾਰਾ ਜ਼ਬਤ ਹੋਯਾ ਜਾਗੀਰ ਦੇਇ ਜ਼ੋਰ ਤੁੜਾਇ ਦਿੱਤਾ
ਬਾਕੀ ਰਹਿ ਗਏ ਦੋ ਕਰਤਾਰ ਸਿੰਘਾ ਫਸਤਾ ਦੂੰਹ ਦਾ ਵਿਚੋਂ ਮੁਕਾਇ ਦਿੱਤਾ

ਮਿੱਠਾ ਟਵਾਣਾ ਫ਼ਤ੍ਹੇ ਕਰਨਾ

ਨਦੀ ਜਿਹਲਮ ਚਨਾਬ ਦੇ ਵਿੱਚਕਾਹੇ ਜਿੱਥੇ ਹੋਰ ਚੰਗੇ ਸੂਰਬੀਰ ਵਸਦੇ
ਉਥੇ ਵਸਦੀ ਕੌਮ ਟਵਾਨਿਆਂ ਦੀ ਜੰਗੀ ਲੋਕ ਧਨੀ ਸ਼ਮਸ਼ੀਰ ਵਸਦੇ
ਮੁਗ਼ਲ ਬਾਦਸ਼ਾਹਾਂ ਤੋਂ ਲੈ ਕੇ ਹੁਣ ਤੋੜੀ ਬਾ-ਇੱਜ਼ਤ ਨਾਲ ਤੌਕੀਰ ਵਸਦੇ
ਨੇਜ਼ੇ ਬਾਜ਼ ਤੇ ਸ਼ਾਹ ਅਸਵਾਰ ਚੰਗੇ ਬੇ-ਪਰਵਾਹ ਤੇ ਗਹਿਰ ਗੰਭੀਰ ਵਸਦੇ
ਤੱਦੀ ਹਿੰਦੂਆਂ ਦੇ ਉੱਤੇ ਰਹਿਨ ਕਰਦੇ ਚੰਗੇ ਤੱਲਕੇ ਦਾਰ ਅਮੀਰ ਵਸਦੇ
ਘੱਟ ਕਰਨ ਪਰਵਾਹ ਕਰਤਾਰ ਸਿੰਘਾ ਮੰਨੇ ਕਿਸੇ ਦੀ ਬਿਨਾ ਲਕੀਰ ਵਸਦੇ

ਤਥਾ

ਓਥੋਂ ਨਿੱਤ ਸ਼ਕਾਇਤਾਂ ਬਹੁਤ ਆਵਨ ਸਰਕਾਰ ਨੇ ਫੌਜ ਜੋਰਾਰ ਚਾੜ੍ਹੀ
ਦਲ ਸਿੰਘ ਰੰਧਾਵੇ ਤੇ ਹਰੀ ਸਿੰਘ ਦੇ ਤੱਬੇ ਚੁਣਵੀਂ ਚਾਰ ਹਜ਼ਾਰ ਚਾੜ੍ਹੀ
ਵੱਡੇ ਤੋਪਖ਼ਾਨੇ ਨਾਲ ਦੇ ਦਿੱਤੇ ਹੋ ਮੁਹਿੰਮ ਚੰਗੀ ਖ਼ਬਰਦਾਰ ਚਾੜ੍ਹੀ
ਕੱਟੇ ਲੋਹੇ ਨੂੰ ਲੋਹਾ ਕਰਤਾਰ ਸਿੰਘਾ ਜ਼ਬਰਦਸਤ ਤਾਕਤ ਇਹਵਿਚਾਰ ਚਾੜ੍ਹੀ

ਤਥਾ

ਹਰੀ ਸਿੰਘ ਸਰਦਾਰ ਤੇ ਦਲ ਸਿੰਘ ਨੇ ਜਾ ਮਿੱਠੇ ਟਵਾਨੇ ਨੂੰ ਘੇਰਿਆ ਜੀ
ਗੜ੍ਹੀ ਬੰਦ ਕਰ ਅਹਿਮਦ ਯਾਰ ਖ਼ਾਂ ਨੇ ਜੰਗ ਨਾਲ ਦਲੇਰੀ ਦੇ ਛੇੜਿਆ ਜੀ
ਤਿੰਨ ਪਹਿਰ ਬਹਾਦਰ ਟਵਾਨਯਾਂ ਨੇ ਮੈਦਾਨ ਵਿਚ ਖੂਨ ਖਲੇਰਿਆ ਜੀ
ਪੇਸ਼ ਜਾਨ ਦਿੱਤੀ ਤੋਪ ਖ਼ਾਨਯਾਂ ਨ ਆਦਮ ਕੇ ਮਾਰ ਬਹੁਤ ਨਬੇੜਿਆ ਜੀ
ਚੌਥੇ ਪਹਿਰ ਢਿੱਲਾ ਪੈਰ ਆਣ ਪਿਆ ਪਛੁਤਾਇ ਪੁੱਠਾ ਖੂਹਾ ਗੇੜਿਆ ਜੀ
ਈਨ ਮੰਨ ਲਈ ਕਰਤਾਰ ਸਿੰਘਾ ਆੱਪੇ ਉਨਿਆਂ ਆੱਪੇ ਉਧੇੜਿਆ ਜੀ

ਵਾਕ ਕਵੀ

ਅਠਾਰਾਂ ਸੌ ਦੇ ਸੱਤਰ੍ਹੇਂ ਸਾਲ ਅੰਦਰ ਕਿਲ੍ਹੇ ਅਟਕ ਲਈ ਘਮਸਾਨ ਹੋਯਾ
ਓਹਦੇ ਵਿੱਚ ਭੀ ਹਰੀ ਸਿੰਘ ਹੋਯਾ ਸ਼ਾਮਲ ਨਾਮ ਓਥੇ ਭੀ ਚੰਗਾ ਪਛਾਨ ਹੋਯਾ
*ਸਰਕਾਰ ਖ਼ਾਲਸੇ ਦੇ ਵਿੱਚ ਲਿਖਯਾ ਏ ਜੰਗ ਹਜ਼ਰੇ ਦੇ ਖ਼ਾਸ ਮੈਦਾਨ ਹੋਯਾ
ਓਥੇ ਹਾਰੇ ਅਫ਼ਗਾਨ ਕਰਤਾਰ ਸਿੰਘਾ ਟੁੱਟ ਸਾਰਾ ਹੀ ਦੂਰ ਗਮਾਨ ਹੋਯਾ

---

*ਇਹ ਜੰਗ ਸਾਂਝਾ ਤੇ ਬੜਾ ਲੰਮਾ ਹੋਣ ਕਰਕੇ ਏਥੇ ਨਹੀਂ ਲਿਖਿਆ ਏਸ ਦੇ ਵਾਸਤੇ ਪੜ੍ਹੋ ਸਰਕਾਰ ਖ਼ਾਲਸਾ ।

ਤਥਾ

ਅਠਾਰਾਂ ਸੌ ਇਕੱਤ੍ਰਰੇ ਸਾਲ ਚੜ੍ਹਦੇ ਫੌਜਾਂ ਚੜ੍ਹੀਆਂ ਖ਼ਾਸ ਕਸ਼ਮੀਰ ਉੱਤੇ
ਜੰਗ ਹੋਯਾ ਅਜ਼ੀਮ ਖ਼ਾਂ ਨਾਲ ਭਾਰਾ ਝੱਲੇ ਸਿੰਘਾਂ ਨੇ ਦੁੱਖ ਸਰੀਰ ਉੱਤੇ
ਕਾਰਨੱਾਮੇ ਕੀਤੇ ਹਰੀ ਸਿੰਘ ਚੰਗੇ ਹੋਈ ਖ਼ੁਸ਼ ਸਰਕਾਰ ਮਹਾਂ-ਬੀਰ ਉੱਤੇ
ਹਿੰਮਤ ਏਸੇ ਦੀ ਹੈਸੀ ਕਰਤਾਰ ਸਿੰਘਾਂ ਝੰਡੇ ਜਾ ਗੱਡੇ ਖ਼ੈਬਰ *ਤੀਰ ਉੱਤੇ

ਸਰਦਾਰ ਹਰੀ ਸਿੰਘ ਨੂੰ ਹੋਰ ਜਾਗੀਰ

ਹਰੀ ਸਿੰਘ ਸਰਦਾਰ ਨੇ ਕਾਰਨੱਾਮੇ ਕਰ ਚੜ੍ਹੀ ਜਵਾਨੀ ਵਿਖਾਇ ਬਹੁਤੇ
ਮੋਹ ਲਿਆ ਸਰਕਾਰ ਦੇ ਦਿਲ ਤਾਈਂ ਦਿਨੋ ਦਿਨ ਪਿਆਰ ਵਧਾਇ ਬਹੁਤੇ
ਹਰੀ ਸਿੰਘ ਨੂੰ ()ਮਿੱਠੇ ਟਵਾਨੇ ਦਾ ਜੀ ਦੇ ਕੇ ਤੱਲਕਾ ਪਿਆਰ ਜਤਾਇ ਬਹੁਤੇ
ਜਿਸ ਲਾਇਕ ਹੈਸੀ ਕਰਤਾਰ ਸਿੰਘਾ ਸ਼ਾਨ ਮਾਨ ਤੇ ਰੁੱਤਬੇ ਪਾਇ ਬਹੁਤੇ

ਹਜ਼ਾਰੇ ਦਾ ਇਲਾਕਾ

ਉੱਤਰ ਪੱਛਮੀ ਹਿੱਸੇ ਪੰਜਾਬ ਅੰਦਰ ਮੁਲਕ ਵੱਸਦਾ ਖ਼ਾਸ ਹਜ਼ਾਰੇ ਦਾ ਏ
ਖ਼ੂਬ ਸੂਰਤੀ ਬਖ਼ਸ਼ੀ ਰੱਬ ਸੱਚੇ ਆਨੰਦ, ਚੜ੍ਹਾ ਉਤਾਰੇ ਦਾ ਏ
ਸੋਹਨੇ ਚਸ਼ਮੇ ਕੁਦਰਤੀ ਵੱਗਦੇ ਨੇ ਮਜ਼ਾ ਸਬਜ਼ੀ ਪੌਣ ਹੁਲਾਰੇ ਦਾ ਏ
ਹਰੇ ਭਰੇ ਨੇ ਸਾਰੇ ਪਹਾੜ ਜੰਗਲ ਮੁਲਕ ਕੁਦਰਤੀ ਖ਼ਾਸ ਨਜ਼ਾਰੇ ਦਾ ਏ
ਫ਼ਲਾਂ, ਫੁੱਲਾਂ ਦੇ ਨਾਲ ਫਬੇ ਹੋਏ ਸੋਹਨਾ ਸ਼ਾਨ ਉੱਚਾ ਦੇਸ ਸਾਰੇ ਦਾ ਏ
ਲੱਗੇ ਨਾਲ ਕਸ਼ਮੀਰ ਕਰਤਾਰ ਸਿੰਘਾ ਬਾਂ ਚੋਣਵਾਂ ਤੇ ਚੰਗੇ ਕਾਰੇ ਦਾ ਏ

ਹਜ਼ਾਰੇ ਵਿੱਚ ਖ਼ਾਲਸਾ ਹਕੂਮਤ

ਅਠਾਰਾਂ ਸੌ ਇਕੱਤ੍ਰਰੇ ਸਾਲ ਅੰਦਰ ਕਸ਼ਮੀਰ ਤੇ ਧਾਵਾ ਬੁਲਾਯਾ ਸੀ
ਫ਼ਤ੍ਹੇ ਖਾਂ ਵਜ਼ੀਰ ਦੇ ਪੰਜੇ ਵਿਚੋਂ ?ਸ਼ਾਹ ਸ਼ੁਜਾਹ ਨੂੰ ਜਦੋਂ ਛੁਡਾਯਾ ਸੀ
ਰਾਹੀਂ ਸੂਬੇ ਅਤਾ ਮੁਹੰਮਦ ਦੇ ਜੀ ਕਿਲ੍ਹਾ ਅਟਕ ਤਦੋਂ ਹੱਥ ਆਯਾ ਸੀ
ਓਦੋਂ ਨਾਲ ਹੀ ਦੇਸ ਹਜ਼ਾਰੇ ਉੱਤੇ ਨਾਮ-ਮੱਤਰ ਹੀ ਤਹਤ ਜਮਾਯਾ ਸੀ
ਓਥੇ ਰਿਹਾ ਨ ਕਾਬਲੀ ਰਾਜ ਉੱਕਾ ਨਾ ਖ਼ਾਲਸੇ ਦਾ ਧਮ੍ਹਾ ਛਾਯਾ ਸੀ
ਬਾਗ਼ੀ ਹੋ ਰਹੇ ਲੋਕ ਕਰਤਾਰ ਸਿੰਘਾ ਉੱਕਾ ਅਮਨ ਦੇ ਤਾਈਂ ਉਡਾਯਾ ਸੀ

---

*ਖ਼ੈਬਰ ਦੇ ਕੰਢੇ ਤੇ।
()ਅਹਿਮਦ ਯਾਰ ਖ਼ਾਂ ਨੂੰ ਡੇਹਰਯਾਂ ਵੱਲ ਭੇਜ ਦਿੱਤਾ
?ਏਸ ਪ੍ਰਸੰਗ ਨੂੰ ਦੇਖਣ ਵਾਸਤੇ ਦਾਸ ਦਾ ਬਣਾਇਆ ਸਰਕਾਰ ਖਾਲਸਾ ਦੇਖੋ।

ਮਖੱਡ 'ਕਾਲੇ ਬਾਗਾਂ' ਵਲ ਰੌਲਾ

ਅਠਾਰਾਂ ਸੌ ਤਿਹੱਤ੍ਰਾ ਬੀਤ ਰਿਹਾ ਆਈ ਖ਼ਬਰ ਉਸ ਤਰਫ਼ ਦੇ ਸ਼ੋਰ ਦੀ ਏ
ਅਹਿਮਦ ਖ਼ਾਂ ਮਖੱਡ ਦੇ ਕਿਲ੍ਹੇ ਉੱਤੇ ਛੇੜ ਰੱਖੀ ਲੜਾਈ ਆ ਜ਼ੋਰ ਦੀ ਏ
ਓਹਦੇ ਨਾਲ ਮੁਲਖੱਈਆਂ ਬਹੁਤਰਲਿਆ ਕੱਠਾ,ਲਸ਼ਕਰ ਹੋਰਿਹਾ ਹੋਰ ਭੀ ਏ
ਪਹੁੰਚੇ ਜਲਦ ਇਮਦਾਦ ਕਰਤਾਰ ਸਿੰਘਾ ਤੋਪਖ਼ੱਾਨਯਾਂ ਦੀ ਨਾਲ ਲੋੜ ਭੀ ਏ

ਅਟਕ ਦੇ ਇਲਾਕੇ ਵਲ ਸ਼ੋਰ

ਓਸੇਦਿਨ ਹੀ ਅਟਕ ਤੋਂ ਖਬਰ ਆਈ ਜ਼ੋਰ ਬਹੁਤ ਮੁਲਖੱਈਆਂ ਨੇ ਪਾਯਾ ਏ
ਬਾਹਰੋਂ ਖ਼ਾਲਸੇ ਦੇ ਠਾਣੇ ਉੱਠ ਗਏ ਸ਼ੋਰ ਬਾਗ਼ੀਆਂ ਬਹੁਤ ਮਚਾਯਾ ਏ
ਹੁਕਮਾ ਸਿੰਘ ਚਿਮਨੀ ਹੈ ਘਿਰੀ ਬੈਠਾ ਚੌਤਰਫ ਹੀ ਖ਼ਤਰਾ ਛਾਯਾ ਏ
ਏਹ ਸੁਣ ਖਬਰਾਂ ਕਰਤਾਰ ਸਿੰਘਾ ਮਹਾਂਰਾਜ ਨੇ ਹੁਕਮ ਸੁਨਾਯਾ ਏ

ਲਾਹੌਰੋਂ ਫ਼ੌਜਾਂ ਦੀ ਚੜ੍ਹਾਈ

ਜਾਰੀ ਹੁਕਮ ਸਰਕਾਰ ਨੇ ਝੱਬ ਕੀਤੇ *ਹਰੀ ਸਿੰਘ ਸਰਦਾਰ ਤਿਆਰ ਹੋਵੇ
ਚੜ੍ਹ ਕਿਲ੍ਹੇ ਮਖੱਡ ਨੂੰ ਜਾਇ ਸਿੱਧਾ ਨਾਲ ਤੋਪ ਖ਼ਾਨਾ ਵੱਡੀ ਮਾਰ ਹੋਵੇ
ਅਮਰ ਸਿੰਘ ਮਜੀਠੀਆ ਬਲੀ ਯੋਧਾ ਮੋੱਤੀ ਰਾਮ ਦੀਵਾਨ ਹੁਸ਼ਆਰ ਹੋਵੇ
ਫੂਲਾ ਸਿੰਘ ਨਿਹੰਗ ਭੀ ਨਾਲ ਜਾਵੇ ਸੋਧ ਬਾਗ਼ੀਆਂ ਦੀ ਏਸ ਵਾਰ ਹੋਵੇ
ਕੀਤੇ ਜਾਨ ਗ਼ਾਜ਼ੀ ਚੰਗੀ ਤਰ੍ਹਾਂ ਸਿੱਧੇ ਜੋ ਅੜੇ ਸੋ ਝੜੇ ਖ਼ਵਾਰ ਹੋਵੇ
ਲੱਗੇ ਦੇਰ ਨ ਬਹੁਤ ਕਰਤਾਰ ਸਿੰਘਾ ਫੌਜ ਅੱਜੇ ਤੱਯਾਰ ਜੱਰਾਰ ਹੋਵੇ

ਗ਼ਾਜ਼ੀਆਂ ਦੀ ਸੋਧ

ਹਰੀ ਸਿੰਘ ਤਾਂ ਗਿਆ ਮਖੱਡ ਵੱਲੇ ਫ਼ੌਜਾਂ ਪਹੁੰਚੀਆਂ ਕਰਕੇ ਧਾਈਆਂ ਜੀ
ਗ਼ਾਜ਼ੀ ਬਾਊਂ ਥਾਂ ਹੌਸਲੇ ਛੱਡਗਏ ਹਰੀਆ ਆ ਗਿਆ ਸੁਣ ਅਵਾਈਆਂ ਜੀ
ਅਹਿਮਦ ਖ਼ਾਂ ਹੋਰੀ ਘੇਰਾ ਛੱਡ ਨੱਠੇ ਐਵੇਂ ਇੱਕ ਦੋ ਕਰ ਲੜਾਈਆਂ ਜੀ
ਤੋਪ ਖ਼ੱਾਨਯਾਂ ਨਾਲ ਬਰਾਬਰੀ ਕੀਹ ਧਾੜਾਂ ਗਾਡਵੀਆਂ ਘਬਰਾਈਆਂ ਜੀ
ਥੋੜ੍ਹੇ ਚਿਰ ਵਿੱਚ ਕਿਲ੍ਹਾ ਅਜ਼ਾਦ ਹੋਯਾ ਗ਼ਾਜ਼ੀ ਨੱਠ ਗਏ ਦੁੰਬਾਂ ਦਬਾਈਆਂ ਜੀ
()ਕਿਲ੍ਹੇ ਦਾਰ ਸ਼ਹੀਦ ਹੋ ਗਿਆ ਹੈਸੀ ਬੱਾਕੀ ਸਾਰੀਆਂ ਚੀਜ਼ਾਂ ਬਚਾਈਆਂ ਜੀ
ਅਮਰ ਸਿੰਘ ਹੋਰੀ ਪਹੁੰਚੇ ਅਟਕ ਉੱਤੇ ਓਹਨਾਂ ਜਾਕੇ ਧੂੜਾਂ ਧੁਮਾਈਆਂ ਜੀ
ਵਾਹਰਾਂਪਿੰਡਾਂਵਿਚੋਂਹੋਈਆਂਕੱਠੀਆਂ ਸਨ ਰੀਝਾਂਓਹਨਾਂ ਦੀਆਂਝੱਟਲਾਹੀਆਂ ਜੀ
ਕੀਹ ਬਿਨਾਂ ਹਥਯਾਰਾਂ ਤੋਂ ਲੜਨਾਂ ਸੀ ਦੌੜ ਗ਼ਾਜ਼ੀਆਂ ਜਿੰਦਾਂ ਛਪਾਈਆਂ ਜੀ

---

*ਸਰਦਾਰ ਹਰੀ ਸਿੰਘ ਦੇ ਨਾਲ ਸਰਦਾਰ ਛਤ੍ਰ ਸਿੰਘ ਮਾਨ ਭੀ ਸੀ।
()ਕਿਲ੍ਹੇਦਾਰ-ਸਰਦਾਰ ਸਾਉਨ ਸਿੰਘ

ਬੰਦੋਬਸਤ ਕਰ ਸਾਰੇ ਕਰਤਾਰ ਸਿੰਘਾ ਵਾਗਾਂ ਵੱਲ ਲਾਹੌਰ ਪਰਤਾਈਆਂ ਜੀ

ਵਾਕ ਕਵੀ

ਗਿੱਝੇ ਹੋਇ ਫ਼ਸਾਦ ਦੇ ਲੋਕ ਜਿਹੜੇ ਓਹ ਨਾ ਸੁਖ ਦਾ ਝੱਟ ਲੰਘਾਵੰਦੇ ਨੇ
ਨ ਵੱਸਦੇ ਅਮਨ ਦੇ ਨਾਲ ਭੈੜੇ ਕਜ਼ੀਏ ਰਾਹ ਜਾਂਦੇ ਗਲ ਪਾਵੰਦੇ ਨੇ
ਆਵੇ ਅਮਨ ਪਸੰਦ ਨ ਓਹਨਾਂ ਤਾਈਂ ਨਿੱਤ ਨਵੀਂ ਉਪਾਧ ਉਠਾਵੰਦੇ ਨੇ
ਖਾ ਜੁਤੀਆਂ ਸਿਰ ਨੂੰ ਝਾੜ ਛੱਡਨ ਬੀਤ ਗਈ ਨੂੰ ਦਿਲੋਂ ਭੁਲਾਵੰਦੇ ਨੇ
ਰਾਹ ਜਾਂਦੀ ਮੁਸੀਬਤ ਨੂੰ ਮਾਰ ਵਾੱਜਾਂ ਝੱਟ ਆਪਨੇ ਵੱਲ ਬੁਲਾਵੰਦੇ ਨੇ
ਬਿਨਾਂ ਲੋੜ ਤੋਂ ਵੇਲਨੇ ਵੇਲਦੇ ਜੀ ਪੈਰ ਲੱਠਾਂ ਦੇ ਵਿਚ ਫਸਾਵੰਦੇ ਨੇ
ਹੁੰਦੇ ਦਿਲ ਨਿਰਦਈ ਫ਼ਸਾਦੀਆਂ ਦੇ ਚੰਗੀ ਮੰਦੀ ਨ ਸੋਚ ਸੁਚਾਵੰਦੇ ਨੇ
ਲੁੱਟ ਮਾਰ ਦੇ ਲਾਲਚੀ ਬਣੇ ਰਹਿੰਦੇ ਨਿੱਤ ਹੱਕ ਪਰਾਇ ਹੀ ਖਾਵੰਦੇ ਨੇ
ਸਾਰੇ ਹੁੰਦੇ ਸੁਭਾਵ ਦਰਿੰਦਯਾਂ ਦੇ ਭੈੜੇ ਐਵੇਂ ਮਾਨੁੱਖ ਸਦਾਵੰਦੇ ਨੇ
ਸਦਾ ਵਿੱਚ ਮੁਸੀਬਤਾਂ ਫਸੇ ਰਹਿੰਦੇ ਉਮਰ ਜੇਹਲਾਂ ਦੇ ਵਿਚ ਬਿਤਾਵੰਦੇ ਨੇ
ਗੱਲ ਸੋਚਦੇ ਨਫ਼ੇ ਨੁਕਸਾਨ ਦੀ ਨ ਦੇਖੀ ਜਾਇਗੀ ਮੁੱਖ ਰਖਾਵੰਦੇ ਨੇ
ਇਹੋ ਜਹੇ ਇਨਸਾਨ ਕਰਤਾਰ ਸਿੰਘਾ ਆਪ ਡੁੱਬਦੇ ਸਾਥੀ ਡੁਬਾਵੰਦੇ ਨੇ

ਹਜ਼ਾਰੇ ਦੇ ਲੋਕ

ਕਈਆਂ ਸਦੀਆਂ ਤੋਂ ਏਸ ਦੇਸ ਅੰਦਰ ਕਈ ਆਉਂਦੇ ਰੰਗ ਕਈ ਜਾਂਦੇ ਰਹੇ
ਜ਼ਬਰ ਦਸਤ ਹਕੂਮਤ ਆਈ ਕੋਈ ਨ ਲੋਕ ਲੰਘਦਾ ਝੱਟ ਲੰਘਾਂਦੇ ਰਹੇ
ਅੱਜ ਕਿਸੇ ਦਾ ਤੇ ਕਲ੍ਹ ਕਿਸੇ ਦਾ ਜੀ ਜਿਧਾ ਜ਼ੋਰ ਪਿਆ ਲੁੱਟ ਖਾਂਦੇ ਰਹੇ
ਜਿਹੜਾ ਅੱਜ ਹਾਕਮ ਕੱਲ੍ਹ ਓਹੋ ਪਰਜਾ ਸਮੇਂ ਰੰਗ ਤੇ ਟੰਗ ਵਟਾਂਦੇ ਰਹੇ
ਲੋਕ ਹੌਲੀ ਹੌਲੀ ਸਾਰੇ ਢੀਠ ਹੋ ਗਏ ਨਿੱਤ ਸ਼ੋਰ ਤੇ ਸ਼ੋਰ ਮਚਾਂਦੇ ਰਹੇ
ਚੰਗੀ ਤਰ੍ਹਾਂ ਨ ਕਿਸੇ ਉਘਰਾਹੇ ਟਕੇ ਨ ਆਪ ਹੀ ਲੋਕ ਪੁਚਾਂਦੇ ਰਹੇ
ਨ ਜ਼ਬਤ ਨ ਕਿਸੇ ਦਾ ਡਰ ਸਿਰ ਤੇ ਖ਼ਾਂ ਸਾਹਿਬ ਸਾਰੇ ਅਖਵਾਂਦੇ ਰਹੇ
ਹੱਨੇ ਹੱਨੇ ਉੱਤੇ ਬਨੀ ਖ਼ਾਂ ਸਾਹਿਬੀ ਤਾ ਮੁੱਛਾਂ ਨੂੰ ਸਦਾ ਚੜ੍ਹਾਂਦੇ ਰਹੇ
ਆਪੋ ਵਿਚ ਲੜਾਈਆਂ ਨਿੱਤ ਰੱਖਨ ਧੜੇ ਬੰਦੀਆਂ ਸਦਾ ਬਨਾਂਦੇ ਰਹੇ
ਕਿਵੇਂ ਆਦਤ ਮਿਟੇ ਕਰਤਾਰ ਸਿੰਘਾ ਜਿਹੜੇ ਚਿਰਾਂ ਦੇ ਕਸਬ ਕਮਾਂਦੇ ਰਹੇ

ਵਾਕ ਕਵੀ

ਭਾਵੇਂ ਖ਼ਾਲਸੇ ਦਾ ਕਬਜਾ ਹੋਗਿਆਸੀ ਪਰ ਲੋੱਕਾਂ ਉਤੇ ਰੁਹਬ ਛਾਯਾ ਨਹੀਂ ਸੀ
ਚੰਗੀ ਤਰ੍ਹਾਂ ਚੜ੍ਹਕੇ ਫੌਜ ਖ਼ਾਲਸੇ ਨੇ ਵੱਡੇ ਖ਼ਾਨਦੇ ਤਾਈਂ ਦਬਾਯਾ ਨਹੀਂ ਸੀ

ਖੰਡਾ ਖੋਹ ਕੇ ਖੜਕਿਆ ਕਿਤੇ ਨ ਸੀ ਗ਼ਾਜ਼ੀ ਪੁਨੇ ਦਾ ਚਾਉ ਭੀ ਲਾਹਯਾ ਨਹੀਂ ਸੀ
ਥਾਂ ਥਾਂ ਤੇ ਛੱਡ ਕੇ ਬੈਠਾ ਠਾਣੇ ਸ਼ਾਹੀ ਟਕਾਯਾਂ ਤਾਈਂ ਉਘਰਾਹਯਾ ਨਹੀਂ ਸੀ
ਭਾ ਗਾਜ਼ੀਆਂ ਦੇ ਗੱਲ ਪਹਿਲੀ ਹੀ ਸੀ ਫੌਜ ਖ਼ਾਲਸੇ ਹੱਥ ਦਿਖਾਯਾ ਨਹੀਂ ਸੀ
ਰਣਜੀਤ ਸਿੰਘ ਦਾ ਕਰਤਾਰ ਸਿੰਘਾ ਪਰਤਾਪ ਤੇ ਜ਼ੋਰ ਅਜਮਾਯਾ ਨਹੀਂ ਸੀ

ਨਵਾਬ ਹਾਸ਼ਮ ਖ਼ਾਂ

ਲੜਨ ਭਿੜਨ ਦੀ ਲੋਕਾਂ ਨੂੰ ਵਾਦੀ ਹੀ ਸੀ*ਮਾਨਕਰਾ ਇਦੇ ਤੁਰਕ ਸਰਦਾਰ ਨੇ ਜੀ
ਕਮਾਲ ਖ਼ਾਂ ਪਠਾਨ ਨੂੰ ਕਤਲ ਕੀਤਾ ਭੂਹੇ ਹੋ ਕੇ ਓਸ ਗਵਾਰ ਨੇ ਜੀ
ਜਾ ਮੁਹੰਮਦ ਖ਼ਾਂ ਤਰੀਨ ਅੱਗੇ ਫਰਯਾਦ ਕੀਤੀ ()ਪਰਿਵਾਰ ਨੇ ਜੀ
ਕਰ ਕਈ ਹਜ਼ਾਰ ਪਠਾਨ ਕੱਠੇ ਦਿੱਤੀ ਕਰ ਚੜ੍ਹਾਈ ਬੁਰਯਾਰ ਨੇ ਜੀ
ਹਾਸ਼ਮ ਖ਼ਾਂ ਭੱਜ ਆਣ ਲਾਹੌਰ ਵੜਿਆ ਓਹਦੀ ਸੁਨੀ ਪੁਕਾਰ ਸਰਕਾਰ ਨੇ ਜੀ
ਕੀਤੀ ਸੋਚ ਮਹਾਂਰਾਜ ਕਰਤਾਰ ਸਿੰਘਾ ਗ਼ਾਜ਼ੀ ਚਾਹੀਦੇ ਹੈਨ ਸਵਾਰਨੇ ਜੀ

ਕੱਤਕ ੧੮੭੫ ਨੂੰ ਹਜ਼ਾਰੇ ਦਾ ਦੌਰਾ

ਰਾਵਲ ਪਿੰਡੀ ਦੇ ਹਾਕਮ ਸਰਦਾਰ ਵੱਲੋ ਲਿਖਯਾ ਹੁਕਮ ਸਰਕਾਰ ਦਾ ਆਯਾ ਜੀ
ਮੱਖਨ ਸਿੰਘ ਸਰਦਾਰ ਚੜ੍ਹਾਈ ਕੀਤੀ ਜਾ ਸ਼ੋਰਸ਼ ਤਾਈਂ ਦਬਾਯਾ ਜੀ
ਮੁਹੰਮਦ ਖ਼ਾਂ ਤਰੀਨ ਤੇ ਆਯਾ ਹੀ ਨ ਦਿਲ ਬਾਕੀ ਪਠਾਣਾਂ ਨੇ ਢਾਹਯਾ ਜੀ
ਕੋਈ ਨ ਹੋਯਾ ਫ਼ਸਾਦ ਕਰਤਾਰ ਸਿੰਘਾ ਜੋ ਡੰਨ ਲਾਯਾ, ਉਘਰਾਹਯਾ ਜੀ

ਮੁਲਤਾਨ ਦੀ ਫ਼ਤੇ

ਅਠਾਰਾਂ ਸੌ ਉਨਾਠ ਤੋਂ ਲੈ ਕਰਕੇ ਠਾਰਾਂ ਸੌ ਪੰਝੱਤਰ ਵਿਚਾਰ ਭਾਈ
ਇਹਨਾਂ ਸੋਲਾਂ ਸਾਲਾਂ ਵਿੱਚ ਖ਼ਾਲਸੇ ਨੇ ਮੁਲਤਾਨ ਤਾਈਂ ਕਈ ਵਾਰ ਭਾਈ
ਫ਼ਤੇ ਕਰ ਮੁਜ਼ੱਫ਼ਰ ਖ਼ਾਨ ਤਾਈਂ ਸੀ ਬਖ਼ਸ਼ ਦਿੱਤਾ ਸਰਕਾਰ ਭਾਈ
ਪਰ ਓਸ ਇਕਰਾਰ ਨਿਬਾਹਯਾ ਕੋਈ ਨ ਕੀਤੀ?ਅਹਿਦਸ਼ਿਕਨੀ ਹਰ ਵਾਰ ਭਾਈ
ਨਾਲੇ ਖ਼ਾਲਸਾ ਰਾਜ ਦੇ ਵੈਰੀਆਂ ਦਾ ਸੀ ਬਨਯਾਂ ਰਹਿੰਦਾ ਮੱਦਦਗਾਰ ਭਾਈ
ਹੈੱਸੀ ਦਾਹੜੀ ਸਫ਼ੈਦ ਤੇ ਉਮਰ ਵੱਡੀ ਵਿਚੋਂ ਹੈਸੀ ਚਾਲਾਕ ਮੱਕਾਰ ਭਾਈ
ਨਾਲੇ ਬੜਾ ਬਹਾਦਰ ਸੂਰਮਾ ਸੀ ਜੰਗੀ ਢੰਗਾਂ ਦਾ ਤਜਰਬਾ ਕਾਰ ਭਾਈ
ਹੈੱਸੀ ਜਥ੍ਹੇ ਵਾਲਾ ਕਰਤਾਰ ਸਿੰਘਾ ਚੰਗਾ ਸੂਰਮਾ ਧਨੀ ਤਲਵਾਰ ਭਾਈ

---

*ਪਿੰਡ ਦਾ ਨਾਮ ਸੀ।
()ਕਮਾਲ ਖ਼ਾਂ ਦੇ।
?ਇਕਰਾਰਾਂ ਨੂੰ ਤੋੜਨਾ।

ਤਥਾ

ਅੱਕ ਗਏ ਮਹਾਂਰਾਜ ਨਵਾਬ ਵੱਲੋਂ ਅੰਤ ਦੂਰ ਅੰਦੇਸ਼ੀ ਦਾਨਾਈ ਕੀਤੀ
ਭਾਰਾ ਕੰਡਾ ਇਹ ਕੱਢਨਾ ਚਾਹੀਦਾ ਏ ਸੋਚ ਸਮਝਕੇ ਫੇਰ ਚੜ੍ਹਾਈ ਕੀਤੀ
ਠਾਰਾਂ ਸੌ ਚੁਹੱਤਰੇ ਮਾਘ ਅੰਦਰ ਮੁਲਤਾਨ ਵੱਲੇ ਫੌਜਾਂ ਧਾਈ ਕੀਤੀ
ਏਸ ਵਾਰ ਨਵਾਬ ਭੀ ਤਕੜੇ ਹੋ ਭਾਰੀ ਫੈਸਲਾ ਕੁੰਨ ਲੜਾਈ ਕੀਤੀ
ਕਈ ਮਾਹ ਲਗਾਤਾਰ ਜੰਗ ਰਿਹਾ ਦੋ ਤਰਫ਼ ਤੋਂਪਾਂ ਨੇ ਤਬਾਹੀ ਕੀਤੀ
ਖ਼ੂਨ ਖ਼ਾਰ ਲੜਾਈਆਂ ਕਈ ਹੋਈਆਂ ਨਵਾਬ ਨੇ ਹੱਥ ਦਿਖਾਈ ਕੀਤੀ
ਠਾਰਾਂ ਸੌ ਪੰਝੱਤਰੇ ਜੇਠ ਅੰਦਰ ਮਾਰ ਖ਼ਾਨ ਦੀ ਸਿੰਘਾਂ ਸਫ਼ਾਈ ਕੀਤੀ
ਕਰ ਫ਼ਤੇ, ਮੁਲਤਾਨ ਕਰਤਾਰ ਸਿੰਘਾ ਭਾਰੀ ਠਾਨੇ ਬੈਠਾਲ ਤਕੜਾਈ ਕੀਤੀ

ਵਾਕ ਕਵੀ

ਇਹ ਜੰਗ ਭਾਰੀ ਮੁਲਤਾਨ ਵਾਲਾ ਹੈ ਲਿਖੱਯਾ ਨਾਲ ਵਿਸਥਾਰ ਦੇ ਜੀ
ਪੜ੍ਹੋ ਗ੍ਰੰਥ ਸਰਕਾਰ ਖ਼ਾਲਸਾ ਲੈ ਜੌਹਰ ਖਾਲਸੱਈ ਤੇਜ਼ ਤਲਵਾਰ ਦੇ ਜੀ
ਓਹਦੇ ਵਿੱਚ ਲਿਖੇ ਸਾਰੇ ਕਾਰਨੱਮੇ ਹਰੀ ਸਿੰਘ ਨਲੂਏ ਸਰਦਾਰ ਦੇ ਜੀ
ਲਿਖਯਾ ਸਾਰਾ ਨਹੀਂ ਜੰਗ ਕਰਤਾਰ ਸਿੰਘਾ ਗ੍ਰੰਥ ਵਧਨ ਦਾ ਭੈ ਵਿਚਾਰ ਕੇ ਜੀ

ਕਸ਼ਮੀਰ ਦਾ ਦੇਸ

ਉੱਤਰ ਦਿਸ਼ਾ ਪੰਜਾਬ ਦੀ ਵੱਸਦਾ ਏ ਦੇਸ ਲੰਮਾ ਚੌੜਾ ਕਸ਼ਮੀਰ ਸੋਹਨਾ
ਲਿਖਦੇ ਰਹੇ ਗ੍ਰੰਥ ਪੁਰਾਨ ਸਾਰੇ ਸ੍ਵਰਗ ਜਿਸਨੂੰ ਬੇਨਜ਼ੀਰ ਸੋਹਨਾ
ਖਾਸ ਮੰਨੀ ਹੋਈ ਇਹੋ ਦੇਵ ਭੂਮੀ ਕਿਤ੍ਹਾ ਰਚਯਾ ਰੱਬ ਕਬੀਰ ਸੋਹਨਾ
ਸਰ ਸਬਜ਼ ਪਹਾੜ ਹਰ ਤਰਫ਼ ਉੱਚੇ ਥਾਂ ਥਾਂ ਚਸ਼ਮੇ ਠੰਢਾ ਨੀਰ ਸੋਹਨਾ
ਕਾਦਰ ਆਪਨੀ ਕੁਦਰਤ ਦੱਸਨੇ ਲਈ ਦੇਸ ਰਚਯਾ ਕਰ ਤਦਬੀਰ ਸੋਹਨਾ
ਮਾਤ ਲੋਕ ਸ੍ਵਰਗ ਕਰਤਾਰ ਸਿੰਘਾ ਪਿਆ ਲਿਖਨਾ ਇਹੋ ਅਖ਼ੀਰ ਸੋਹਨਾ

ਤਥਾ

ਮੁਗ਼ਲ ਬਾਦਸ਼ਾਹ ਬਹੁਤ ਪਿਆਰ ਕੀਤਾ ਜਹਾਂਗੀਰ ਅਤੇ ਸ਼ਾਹ ਜਹਾਨ ਸਮਝੋ
ਓਹ ਗਰਮੀਆਂ ਓਥੇ ਹੀ ਕੱਟਦੇ ਰਹੇ ਸ਼ੋਭਾ ਦੇਸ ਦੀ ਚੰਗੀ ਵਧਾਨ ਸਮਝੋ
ਵੇਲੇ ਸ਼ਾਹ ਜਹਾਨ ਕਸ਼ਮੀਰ ਦਾ ਜੀ ਸ਼ਾਨ ਵਧਯਾ ਵਿੱਚ ਜਹਾਨ ਸਮਝੋ
ਸ਼ਾਹੀ ਮੁਗ਼ਲਾਂ ਦੀ ਕਮਜ਼ੋਰ ਹੋਈ ਕੀਤਾ ਕਬਜ਼ਾ ਕੌਮ ਦੁਰਾਨ ਸਮਝੋ
ਓਹਨਾਂ ਆਇ ਖਲਾਰਿਆ ਵਹਿਸ਼ੀ-ਪੁਨਾ ਲੱਗੇ ਹਰ ਥਾਂ ਖੇਹ ਉਡਾਨ ਸਮਝੋ
ਹਿੰਦੂ ਧਰਮ ਤਾਈਂ ਬਰਬਾਦ ਕੀਤਾ ਤੰਗ ਕਰ ਦਿੱਤੀ ਓਹਨਾ ਜਾਨ ਸਮਝੋ

ਮਦਦਗਾਰ ਨ ਕੋਈ ਭੀ ਹਿੰਦੂਆਂ ਦਾ ਦੁਖੀ ਰਾਤ ਦਿਨੇ ਕੁਰਲਾਨ ਸਮਝੋ
ਹੋਯਾ ਕਾਬਲੀ ਰਾਜ ਕਸ਼ਮੀਰ ਉੱਤੇ ਆਯਾ ਜ਼ੁਲਮ ਤੇ ਜਬਰ ਤੂਫਾਨ ਸਮਝੋ
ਅੰਤ ਦੁਖੀਆਂ ਦੀ ਕਰਤਾਰ ਸਿੰਘਾ ਸੁਣ ਲਈ ਪੁਕਾਰ ਭਗਵਾਨ ਸਮਝੋ

### ਸੂਬਾ ਜੱਬਾਰ ਖ਼ਾਂ

ਬਾਰਕ ਜ਼ਈ ਪਠਾਨਾਂ ਦਾ ਜ਼ੋਰ ਵਧਯਾ ਥਾਂਵਾਂ ਓਹਨਾਂ ਨੇ ਸਭ ਸੰਭਾਰੀਆਂ ਸਨ
ਓਹਨਾਂ ਖੋਹਿਆ *ਤਖਤ ਦੁਰਾਨੀਆਂ ਤੋਂ ਸਾਰੇ ਤਾਕਤਾਂਵਧੀਆਂ ਭਾਰੀਆਂ ਸਨ
ਸੂੱਬਾ ਕੀਤਾ ਕਸ਼ਮੀਰ ਜੱਬਾਰ ਖਾਂ ਨੂੰ ਆਨ ਆਦਿਤਾਂ ਬਹੁਤ ਹੰਕਾਰੀਆਂ ਸਨ
ਓਸ ਹਿੰਦੂਆਂ ਦੀ ਜਾਨ ਤੰਗ ਕੀਤੀ ਫੜੀਆਂ ਮਜ਼ੂਬੀ ਛੁਰੀ ਕਟਾਰੀਆਂ ਸਨ
ਖੋਹੇ ਨੰਗ ਨਾਮੂਸ ਸਭ ਹਿੰਦੂਆਂ ਦੇ ਹੋਣ ਲੱਗੀਆਂ ਹਾਲ ਪੁਕਾਰੀਆਂ ਸਨ
ਹੋਯਾ ਜ਼ੁਲਮ ਦਾ ਗਰਮ ਬਾਜ਼ਾਰ ਹਰ ਥਾਂ ਲੋਕ ਕਰ ਰਹੇ ਆਹੁ-ਜ਼ਾਰੀਆਂ ਸਨ
ਅੰਤ ਉਨਾਂ ਦੀ ਰੱਬ ਪੁਕਾਰ ਸੁਣੀ ਵੱਜ ਪੱਈਆਂ ਲਾਹੌਰ ਤੱਯਾਰੀਆਂ ਸਨ
?ਬੀਰਬਲ ਦੇ ਕਹੇ ਕਰਤਾਰ ਸਿੰਘਾ ਫੌੱਜਾਂ ਤੁਰਤ ਸਰਕਾਰ ਨੇ ਚਾੜ੍ਹੀਆਂ ਸਨ

### ਵਾਕ ਕਵੀ

ਇੱਕ ਵਾਰ ਅੱਗੇ ()ਸ਼ਾਹ ਸੁਜਾਹ ਬਦਲੇ ਕਸ਼ਮੀਰ ਤੇ ਸਿੰਘਾਂ ਸੀ ਧਾਈ ਕੀਤੀ
ਖ਼ਾਂ ਫਤ੍ਹੇ ਮੁਹੰਮਦ ਵਜ਼ੀਰ ਨੇ ਜੀ ਕਿਤੇ ਕਿਤੇ ਸੀ ਥੋੜ੍ਹੀ ਲੜਾਈ ਕੀਤੀ
ਸਿੰਘ ਲੈ ਆਏ ਸ਼ਾਹ ਸੁਜਾਹ ਤਾਈਂ ਕਿਤੇ ਨਹੀਂ ਸੀ ਕਬਜ਼ਾ ਜਮਾਈ ਕੀਤੀ
ਰਿਹਾ ਕਾਬਲੀ ਜ਼ੋਰ ਕਰਤਾਰ ਸਿੰਘਾ ਏਸ ਲਈ ਮੁੜ ਫੇਰ ਚੜ੍ਹਾਈ ਕੀਤੀ

### ਕਸ਼ਮੀਰ ਦੀ ਫਤ੍ਹੇ

ਦੁੱਖ ਸੁਣੇ ਕਸ਼ਮੀਰੀਆਂ ਹਿੰਦੂਆਂ ਦੇ ਜਾਰੀ ਹੁਕਮ ਝਬਦੇ ਸਰਕਾਰ ਕੀਤੇ
ਫੌਜ ਤੀਹ ਹਜ਼ਾਰ ਤੱਯਾਰ ਹੋਈ ਨਾਲ ਤੋਪਖੱਾਨੇ ਭੀ ਤੱਯਾਰ ਕੀਤੇ
ਸਾਲ ਅੱਠ ਵਸਾਖੋਂ ਛਿਹੱਤਰਾ ਸੀ ਰਵਾਂ ਬੜੇ ਬੜੇ ਸਰਦਾਰ ਕੀਤੇ
ਓਸ ਤਰਫ਼ ਭੀ ਅੱਗੇ ਜੱਬਾਰ ਖ਼ਾਂ ਸੀ ਸੁਣ ਓਸ ਨੇ ਜੰਗ ਦੇ ਆਹਰ ਕੀਤੇ
ਇੱਕੀ ਹਾੜ ਨੂੰ ਟੱਕਰਾ ਜਾ ਹੋਯਾ ਮੌਤ ਸੂਰਮੇ ਮਾਰ ਸਥਾਰ ਕੀਤੇ

---

*ਕਾਬਲ ਦਾ ਤਖਤ

?ਬੀਰ ਬਲ ਪੰਡਿਤ ਵੱਡਾ ਧਨਾਢ ਤੇ ਮੰਨਯਾ ਪਰਮੰਨਯਾ ਹੋਯਾ ਸੀ ਓਹ ਜੱਬਾਰ ਖਾਂ ਦੇ ਜ਼ੁਲਮਾਂ ਤੋਂ ਡਰਦਾ ਸਨੇ ਆਪਨੇ ਪੁੱਤਰ ਦੇ ਲਾਹੌਰ ਆ ਪੁੱਜਾ ਤੇ ਓਸਨੇ ਸਾਰੇ ਦੁਖ ਸਰਕਾਰ ਪਾਸ ਰੋਏ ।

()ਸ਼ਾਹ ਸੁਜਾਹ ਕਾਬਲ ਦਾ ਬਾਦਸ਼ਾਹ-ਦੇਖੋ ਸਰਕਾਰ ਖ਼ਾਲਸਾ

ਮਾਰੇ ਗਏ *ਭਰਾ ਜਬਾਰ ਖ਼ਾਂ ਦੇ ਅਫ਼ਗਾਨਾ ਹੱਲੇ ਕਈ ਵਾਰ ਕੀਤੇ
ਜ਼ਖ਼ਮੀ ਹੋਯਾ ਜੱਬਾਰ ਖਾਂ ਆਪ ਓਥੇ ਸਿੰਘਾਂ ਮਾਰ ਪਠਾਨ ਲਾਚਾਰ ਕੀਤੇ
ਹਰੀ ਸਿੰਘ ਤੋਂ ਹੱਥ ਕਟਵਾ ਗਿਆ ਓਹ ਡਿੱਗੇ ਸਾਥੀ ਨ ਓਸ ਸੰਭਾਰ ਕੀਤੇ
ਨੱਠ ਗਿਆ ਜਬਾਰ ਖ਼ਾਂ ਵੱਲ ਕਾਬਲ ਸਿੰਘਾਂ ਕਬਜ਼ੇ ਸਭ ਹਥੱਯਾਰ ਕੀਤੇ
ਭਾਰੀ ਫ਼ਤ੍ਹੇ ਪਾ ਲਈ ਕਰਤਾਰਸਿੰਘਾਂ ਬਾਰਕ ਜ਼ੱਈ ਕਸ਼ਮੀਰ ਤੋਂ ਬਾਹਰ ਕੀਤੇ

ਦੀਵਾਨ ਮੋਤੀ ਰਾਮ ਨੂੰ ਕਸ਼ਮੀਰ ਦਾ ਸੂਬਾ ਬਨਾਨਾ

ਇਹ ਸੂਬਾ ਕਸ਼ਮੀਰ ਦਾ ਬੜਾ ਭਾਰਾ ਹਾਕਮ ਕਈ ਸਦੀਆਂ ਮੁਸਲਮਾਨ ਰਹੇ
ਹੱਥ ਆ ਗਿਆ ਹੁਣ ਇਹ ਖ਼ਾਲਸੇ ਦੇ ਪਠਾਨ ਅਫ਼ਿਗਾਨ ਹੈਰਾਨ ਰਹੇ
ਠਾਣੇ ਕਾਬਲੀ ਸਾਰੇ ਹੀ ਉਠ ਗਏ ਝੰਡੇ ਖ਼ਾਲਸੱਈ ਝੁੱਲ ਹਰ ਥਾਨ ਰਹੇ
ਵੱਖੋ ਵੱਖ ਥਾਵਾਂ ਵੰਡ ਦਿੱਤੀਆਂ ਜੀ ਠਾਣੇ ਮੱਲ ਸਰਦਾਰ ਸੁਜਾਨ ਰਹੇ
ਜਦ ਤੱਕ ਨ ਪੂਰਾ ਪ੍ਰਬੰਧ ਹੋਯਾ ਸਾਰੇ ਦਲ ਕਸ਼ਮੀਰ ਪਛਾਨ ਰਹੇ
ਕੋਈ ਨ ਹਿੱਲਯਾ ਫੇਰ ਕਰਤਾਰ ਸਿੰਘਾ ਬੈਠ ਕਾਬਲ ਵਿੱਚ ਅਫ਼ਗਾਨ ਰਹੇ

ਤਥਾ

ਪੰਜ ਸਾਉਨ ਨੂੰ ਫੌਜਾਂ ਮੁੜ ਆਈਆਂ ਬੰਦੋਬਸਤ ਸਭ ਕਰ ਕਰਾਇ ਭਾਈ
ਮੋਤੀ ਰਾਮ ਦੀਵਾਨ ਨੂੰ ਕਰ ਸੂਬਾ ਕੁਝ ਫੌਜ ਉਸ ਪਾਸ ਰਖਾਇ ਭਾਈ
ਲਿਖੇ ?ਪੰਦ੍ਰਵੀਂ ਲੜੀ ਵਿੱਚ ਹਾਲ ਸਾਰੇ ਪੜ੍ਹੋ ਓਸ ਤਾਈਂ ਮੰਗਵਾਇ ਭਾਈ
ਵੜੇ ਆਨ ਲਾਹੌਰ ਕਰਤਾਰ ਸਿੰਘਾ ਭਾਰੇ ਫ਼ਤ੍ਹੇ ਦੇ ਜਸ਼ਨ ਮਨਾਇ ਭਾਈ

ਦੀਵਾਨ ਮੋਤੀ ਰਾਮ ਦੇ ਥਾਂ ਸਰਦਾਰ ਹਰੀ ਸਿੰਘ

ਮੋਤੀ ਰਾਮ ਦੇ ਨਰਮ ਸੁਭਾ ਪਾਸੋਂ ਕਸ਼ਮੀਰੀਆਂ ਲਾਭ ਉਠਾਯਾ ਜੀ
ਇੰਤਜ਼ਾਮ ਨੂੰ ਕਾਇਮ ਨ ਰਹਿਣ ਦਿੱਤਾ ਥਾਂ ਥਾਂ ਤੇ ਗ਼ਦਰ ਮਚਾਯਾ ਜੀ
ਦਿੱਤਾ ਮਾਲੀਆ ਪੂਰਾ ਸਰਕਾਰ ਦਾ ਨ ਬੜਾ ਜ਼ੋਰ ਦੀਵਾਨ ਨੇ ਲਾਯਾ ਜੀ
ਓਹਦਾ ਨਰਮ ਸੁਭਾ ਕਰਤਾਰ ਸਿੰਘਾ ਕਾਰਗਰ ਕਸ਼ਮੀਰ ਨ ਆਯਾ ਜੀ

ਤਥਾ

ਮਹਾਂਰਾਜ ਕਸ਼ਮੀਰ ਦਾ ਹਾਲ ਸੁਣਕੇ ਕੀਤੀ ਸੋਚ ਕਿਸ ਤਰ੍ਹਾਂ ਸੁਧਾਰ ਹੋਵੇ
ਸੂਬਾ ਚਾਹੀਦਾ ਏ ਦਬ-ਦਬਾ ਵਾਲਾ ਤਾਹੀਏਂ ਦੇਸ ਦਾ ਦੂਰ ਵਿਗਾੜ ਹੋਵੇ
ਇਹੋ ਜਹੀ ਥਾਈਂ ਸਰਕਾਰ ਕਹਯਾ ਹਰੀ ਸਿੰਘ ਜਹਾ ਸਰਦਾਰ ਹੋਵੇ
ਜਾਰੀ ਹੁਕਮ ਹੋ ਗਿਆ ਕਰਤਾਰ ਸਿੰਘਾ ਇੱਕ ਕੱਲ੍ਹ ਖੁੱਲ੍ਹਾ ਦਰਬਾਰ ਹੋਵੇ

---

*ਅਜ਼ੀਮ ਸਮੁੰਦ ਖਾਂ ਤੇ ਪੋਰ ਦਿਲ ਖਾਂ ਆਦਿ

?ਸਰਕਾਰ ਖ਼ਾਲਸਾ

ਤਥਾ

ਬੜੇ ਭਾਰੇ ਸ਼ਾਹੀ ਦਰਬਾਰ ਦੇ ਵਿੱਚ ਹਰੀ ਸਿੰਘ ਦੇ ਤਈਂ ਬੁਲਾਯਾ ਗਿਆ
ਪਿਛਲੇ ਕੰਮਾਂ ਦੇ ਤਈਂ ਦੋਹਰਾ ਕਰਕੇ ਸਰਦਾਰ ਦੇ ਤਈਂ ਵਡਿਆਯਾ ਗਿਆ
ਗਵਰਨਰ ਕਸ਼ਮੀਰ ਮੁਕੱਰਰ ਕੀਤਾ ਭਾਰੀ ਸਿਰੋ ਪਾਉ ਦਿਲਵਾਯਾ ਗਿਆ
ਕਰਨੇ ਦੂਰ ਵਿਗਾੜ ਕਰਤਾਰ ਸਿੰਘਾ ਪੂਰਾ ਖ਼ੁੱਲ੍ਹਾ ਅਖ਼ਤਾਰ ਦਵਾਯਾ ਗਿਆ

ਸਰਦਾਰ ਹਰੀ ਸਿੰਘ ਕਸ਼ਮੀਰ ਦਾ ਗਵਰਨਰ

ਹਰੀ ਸਿੰਘ ਲਾਹੌਰ ਤੋਂ ਵਿਦਾ ਹੋ ਕੇ ਕਸ਼ਮੀਰ ਅੰਦਰ ਪਹੁੰਚ ਜਾਵੰਦਾ ਏ
ਅਠਾਰਾਂ ਸੌ ਸਤੱਤਰੇ ਨੌਂ ਭਾਦੋਂ ਸ੍ਰੀ ਨਗਰ ਅੰਦਰ ਡੇਰਾ ਲਾਵੰਦਾ ਏ
ਮੋਤੀ ਰਾਮ ਪਾਸੋਂ ਦਖ਼ਲ ਲੈ ਕੇ ਜੀ ਹਰ ਕੰਮ ਤੇ ਨਜ਼ਰ ਦੁੜਾਵੰਦਾ ਏ
ਬਦ ਅਮਨੀ ਕਿਸ ਤਰ੍ਹਾਂ ਦੂਰ ਹੋਵੇ ਸੋਚਾਂ ਬੈਠ ਸਰਦਾਰ ਸੁਚਾਵੰਦਾ ਏ
ਭੇਦ ਪਾ ਲਏ ਇਕਦੂੰਹ ਦਿਨਾਂ ਅੰਦਰ ਜ਼ਬਰਦਸਤ ਫਿਰ ਹੁਕਮ ਕਢਾਵੰਦਾ ਏ
ਜਬ੍ਹੇਦਾਰ ਸਰਦਾਰ ਕਰਤਾਰ ਸਿੰਘਾ ਰੁਅਬ ਜਾਂਦਾ ਹੀ ਲੋਕਾਂ ਤੇ ਪਾਵੰਦਾ ਏ

ਕਸ਼ਮੀਰ ਦੇ ਲੋਕ

ਹੈਸਨ ਲੋਕ ਕਸ਼ਮੀਰ ਦੇ ਬੜੇ ਭੈੜੇ ਵਿਗੜੀ ਓਹਨਾਂ ਦੀ ਬੁਰੀ ਅਦਾ ਹੈਸੀ
ਹੋ ਰਹੇ ਕੁਟੀਚਰ ਬੜੇ ਭਾਰੇ ਛੇੜਾਂ ਕਰਨ ਦਾ ਓਹਨਾਂ ਨੂੰ ਚਾ ਹੈਸੀ
ਕਿਸੇ ਹਾਕਮ ਤੇ ਰਹਿੰਦੇ ਖ਼ੁਸ਼ ਨ ਓਹ ਵਾਦੀ ਓਹਨਾਂ ਨੇ ਲਈ ਪਕਾ ਹੈਸੀ
ਬੜੇ ਭਾਰੇ ਮੱਕਾਰ ਕਰਤਾਰ ਸਿੰਘਾ ਸ਼ੈਤਾਨ ਜਾਂਦਾ ਸ਼ਰਮਾ ਹੈਸੀ

ਸਾਰੇ ਦੇਸ ਵਿੱਚ ਹੁਕਮ

ਹਰੀ ਸਿੰਘ ਨੇ ਪਾ ਕੇ ਭੇਦ ਸਾਰੇ ਸ਼ਾਹੀ ਹੁਕਮ ਸੁਣਾਇ ਭੁਲਾਇ ਕੋਈ ਨ
ਫੇਰ ਡੌਂਡੀਆ ਦਿੱਤੀਆਂ ਦੇਸ ਅੰਦਰ ਯਾਦ ਰੱਖਣਾ ਗ਼ਲਤੀ ਖਾਇ ਕੋਈ ਨ
ਮਰ ਮਾਰ ਕੇ ਖ਼ਾਲਸੇ ਮੁਲਕ ਲਿਆ ਬਰਖ਼ਲਾਫ਼ ਹੋ ਸ਼ੋਰ ਉਠਾਇ ਕੋਈ ਨ
ਕਸ਼ਮੀਰ ਹੁਣ ਤਹਤ ਹੈ ਖ਼ਾਲਸੇ ਦੀ ਗ਼ਦਰ ਦੇਸ ਦੇ ਵਿੱਚ ਮਚਾਇ ਕੋਈ ਨ
ਗ਼ਲਤੀ ਜ਼ਰਾ ਭੀਕਿਸੇ ਨੇ ਕਿਤੇ ਕੀਤੀ ਸਾਬਤ ਹੋਇਕਸੂਰ ਬਚਜਾਇ ਕੋਈ ਨ
ਦਿੱਤੀ ਜਾਇਗੀ ਸਖ਼ਤ ਸਜ਼ਾਫੜਕੇ ਗੁਨਾਂਹ-ਗਾਰਾਂ ਦੇ ਤਈਂ ਬਚਾਇ ਕੋਈ ਨ
ਜਿਨੂੰ ਕੋਈ ਸ਼ਕਾਇਤ ਓਹ ਹੋਇ ਹਾਜ਼ਰ ਇੰਤਜ਼ਾਮਦੇ ਤਈਂ ਤੁੜਾਇ ਕੋਈ ਨ
ਜਿਧ੍ਹੋਂ ਹੋਇ ਕਸੂਰ ਕਰਤਾਰ ਸਿੰਘਾ ਸਜ਼ਾ ਮਿਲੇ ਪਿਛੋਂ ਪਛੁਤਾਇ ਕੋਈ ਨ

ਵਾਕ ਕਵੀ

ਰੁਅਬ ਹੋਵੰਦੇ ਮਰਦਾਂ ਦੇ ਮੱਥਯਾਂ ਤੇ ਹੈ ਕੁਦਰਤੀ ਦਾਤ ਪਛਾਨ ਭਾਈ

ਹੈਨ ਬਰਕਤਾਂ ਕਈਆਂ ਦੇ ਨਾਮ ਅੰਦਰ ਫ਼ਤੇ ਹੋਵੰਦੀ ਹਰ ਮੈਦਾਨ ਭਾਈ
ਹਰੀ ਸਿੰਘ ਨੂੰ ਦਾਤ ਕਰਤਾਰ ਦੀ ਸੀ ਹੋ ਜਾਵੰਦੇ ਕੰਮ ਆਸਾਨ ਭਾਈ
ਓਹਦਾ ਨਾਮ ਹੀ ਸੁਣਨਾ ਕਾਫ਼ੀ ਹੈ ਸੀ ਕੰਬ ਗਏ ਹਰ ਥਾਂ ਸ਼ੈਤਾਨ ਭਾਈ
ਹਰ ਥਾਂ ਉੱਤੇ ਅਮਨ ਹੋਨ ਲੱਗਾ ਰੌਲਾ ਮਿਟਯਾ ਬਿਨਾ ਨੁਕਸਾਨ ਭਾਈ
ਬੱਾਕੀ ਹੈਸੀ ਸਰਕਾਰ ਦਾ ਮੱਾਲੀਆ ਜੋ ਤਾਰਨ ਲੱਗ ਪਏ ਆਨ ਆਨ ਭਾਈ
ਹੌਲ਼ੀਹੌਲੀ ਸੱਭੇ ਗੱਲਾਂ ਠੀਕ ਹੋਈਆਂ ਪਰਜਾ ਵੱਸ ਰਹੀ ਅਮਨਅਮਾਨ ਭਾਈ
ਖ਼ਬਰ ਹੋਈ ਲਾਹੌਰ ਕਰਤਾਰ ਸਿੰਘਾ ਮਹਾਂਰਾਜ ਬਹੁ ਖ਼ੁਸ਼ੀ ਮਨਾਨ ਭਾਈ

ਵੱਡੇ ਵੱਡੇ ਬਾਗ਼ੀਆਂ ਦੀ ਸੋਧ

ਮੋੱਤੀਰਾਮ ਵੇਲੇ ਜਿਹੜੇ ਖ਼ਾਨ ਵਿਗੜੇ ਥੋੜ੍ਹੇ ਦਿਨਾਂ ਵਿਚ ਸਭ ਦਬਾਇ ਗਏ
ਬਾਰਾਂ ਮੂਲਾ ਰਾਜੌੜੀ ਤੇ ਪੁਣਛ ਤਿੰਬਰ ਸਭ ਥਾਵਾਂ ਤੋਂ ਗ਼ਦਰ ਮਿਟਾਇ ਗਏ
ਕਿਤੇ ਅਕਲ਼ ਤੇ ਕਿਤੇ ਦਬਾ ਪਾ ਕੇ ਥਾਉਂ ਥਾਂ ਸਭ ਠੱਪੇ ਠਪਾਇ ਗਏ
ਰਹਿ ਗਏ ਹਜ਼ਾਰੇ ਦੀ ਹੱਦ ਵੱਲੇ ਹਾਜ਼ਰ ਹੋਇ ਨ ਜਦੋਂ ਬੁਲਾਇ ਗਏ
ਸਮਝ ਛੱਡਿਆ ਇਹ ਭੀ ਦੀਵਾਨ ਵਰਗਾ ਗਏ ਹੁਕਮ ਸਾਰੇ ਪਰਤਾਇ ਗਏ
*ਗ਼ੁਲਾਮ ਅਲੀ ਖ਼ਾਂ ਤੇ ਜ਼ੁਲਫ਼ਕਾਰ ਖ਼ਾਂ ਦੋ ਨ ਸਮਝੇ ਬੜੇ ਸਮਝਾਇ ਗਏ
ਆਖ਼ਰ ਚੜ੍ਹਯਾ ਹਰੀ ਸਿੰਘ ਖ਼ਾਂ ਗੁੱਸਾ ਛੱਾਪਾ ਮਾਰਯਾ ਸਹਿਲ ਦਬਾਇ ਗਏ
ਮਾਲ ਮੁਲਕ ਸਭ ਉਨ੍ਹਾਂ ਦਾ ਜ਼ਬਤ ਕਰਕੇ ਕੈਦ ਕਰ ਲਾਹੌਰ ਪੁਚਾਇ ਗਏ
ਹਰੀ ਸਿੰਘ ਦਾ ਛਾ ਗਿਆ ਧਮ੍ਹਾ ਸਾਰੇ ਥਾਉਂ ਥਾਂ ਸਭ ਲੋਕ ਬੈਠਾਇ ਗਏ
ਹੋਈਆਂ ਰੌਣਕਾਂ ਫੇਰ ਕਰਤਾਰ ਸਿੰਘਾ ਘੱਾਟੇ ਹਰ ਥਾਂ ਪੂਰੇ ਕਰਵਾਇ ਗਏ

ਵਾਕ ਕਵੀ

ਮੁਸਲਮਾਨਾਂ ਕਸ਼ਮੀਰ ਬਰਬਾਦ ਕੀਤਾ ਹਰੀ ਸਿੰਘ ਨੇ ਸੋਚ ਵਿਚਾਰ ਕੀਤੀ
ਪਹਿਲੇ ਹੱਥ ਘਟਾਇਆ ਮੱਾਲੀਏ ਨੂੰ ਹੱਥ ਦੂਸਰੇ ਬੰਦ ਵਗਾਰ ਕੀਤੀ
()ਕਾਰਖ਼ੱਾਨਯਾਂ ਵੱਲ ਧਯਾਨ ਦੇ ਕੇ ਮਹਸੂਲ ਘਟਾਉਨ ਦੀ ਕਾਰ ਕੀਤੀ
ਪੈਦਾ ਕੇਸਰ ਜਿਸ ਤਰ੍ਹਾਂ ਹੋਇ ਬਹੁਤਾ ਕਿਰਸੱਾਨਾਂ ਦੀ ਮਦਦ ਅਪਾਰ ਕੀਤੀ
ਜਿਵੇਂ ਧੱਾਨਾਂ ਦੀ ਹੋਇ ਪੈਦਾਇਸ਼ ਬਹੁਤੀ ਸੀ ਕੋਸ਼ਸ਼ ਖ਼ਾਸ ਸਰਦਾਰ ਕੀਤੀ
ਭਲੇ ਮਾਨਸਾਂ ਦੀ ਕਰਤਾਰ ਸਿੰਘਾ ਸਹਾਇਤਾ ਹਰ ਪਰਕਾਰ ਕੀਤੀ

---

*ਸੂ: ਸ: ।
()ਪਸ਼ਮੀਨੇ ਦੇ ਕਾਰਖ਼ੱਾਨੇ

ਹਰੀ ਸਿੰਘ ਦੇ ਨਾਮ ਦਾ ਸਿੱਕਾ

ਖ਼ਬਰਾਂ ਸੁਣ ਸਰਕਾਰ ਨੂੰ ਖ਼ੁਸ਼ੀ ਬਹੁਤੀ ਹਰੀ ਸਿੰਘ ਦਾ ਮਾਨ ਵਧਾਯਾ ਜਾਵੇ
ਖ਼ੈਰ-ਖ਼ਾਹ ਹੈ ਖ਼ਾਲਸਾ ਰਾਜ ਦਾ ਜੀ ਕੀਤੀ ਸੋਚ ਓਹਨੂੰ ਵਡਿਆਯਾ ਜਾਵੇ
ਲਿੱਖਯਾ ਹੁਕਮ ਸਰਕਾਰ ਸਰਦਾਰਵੱਲੇ ਤੁਹਾਡੇ ਨਾਮ ਦਾ ਸਿੱਕਾ ਚਲਾਯਾ ਜਾਵੇ
ਹੋ ਗੁਜ਼ਰਿਆ ਰਤਨ ਕਰਤਾਰ ਸਿੰਘਾ ਸੋਹਨਾ ਨਾਮ ਅੱਵਲ ਰਖਾਯਾ ਜਾਵੇ

ਤਥਾ

ਮੋੜ ਘੋੜ ਕੀਤੀ ਹਰੀ ਸਿੰਘ ਬਹੁਤੀ ਪਰ ਆਖ਼ਰ ਸਿੱਕਾ ਚਲਾਯਾ ਗਿਆ
ਸਰਦਾਰਾਂ ਵਿਚੋਂ ਇੱਕ ਹਰੀ ਸਿੰਘ ਨੂੰ ਉੱਚਾ ਰੁਤਬਾ ਖ਼ਾਸ ਦਿਵਾਯਾ ਗਿਆ
ਇੱਕ ਤਰਫ਼ ਅਕਾਲ ਸਹਾਇ ਲਿਖਯਾ ਓਹਦੇ ਹੇਠ ਹੀ ਸੰਨ ਦਿਖਾਯਾ ਗਿਆ
ਦੂਜੀ ਤਰਫ਼ ਸੀ ਨਾਮ ਕਰਤਾਰ ਸਿੰਘਾ ਨਾਲ ਯੱਕ ਰੁਪੱਯਾ ਲਿਖਾਯਾ ਗਿਆ

ਵਾਕ ਕਵੀ

ਦੋ ਸਾਲ ਦੀ ਹੀ ਸੂਬੇਦਾਰੀ ਦੇ ਵਿੱਚ ਹੁਸ਼ਯਾਰੀ ਸਰਦਾਰ ਦਿਖਲਾਈ ਬਹੁਤੀ
ਜਿੰਨਾਂ ਬੀਰ ਬਹਾਦਰ ਸੂਰਮਾ ਸੀ ਇੰਤਜ਼ਾਮ ਦੀ ਸੀ ਚਤੁਰਾਈ ਬਹੁਤੀ
ਰੁਅਬ ਦਾਬ ਤੇ ਸੋਚ ਵਿਚਾਰ ਲੰਮੀ ਅਕਲ ਰੱਬ ਨੇ ਸੀ ਧੁਰੋਂ ਪਾਈ ਬਹੁਤੀ
ਪਾਈਵਿੱਚ ਦਰਬਾਰ ਕਰਤਾਰਸਿੰਘਾ ਤਾਹੀਏਂ ਹਰੀਸਿੰਘ ਨੇ ਵਡਿਆਈ ਬਹੁਤੀ

ਸਰਦਾਰ ਹਰੀ ਸਿੰਘ ਨਾਲ ਡੋਗਰਯਾਂ ਦੀ ਈਰਖਾ

ਦਿਨੋ ਦਿਨ ਜਾਂਦਾ ਪਰਤਾਪ ਵਧਦਾ ਵੇਖ ਕਈ ਦਰਬਾਰੀ ਖ਼ੁਨਸਾਵੰਦੇ ਸਨ
ਆਇ ਦਿਨ ਜਾਗੀਰਾਂ ਤੇ ਮਾਨ ਮਿਲਦੇ ਭੈੜੇ ਈਰਖੀ ਜਿਗਰ ਜਲਾਵੰਦੇ ਸਨ
ਖ਼ਾਸ ਕਰਕੇ ਡੋਗਰੇ ਜੰਮੂ ਵਾਲੇ ਹਰੀ ਸਿੰਘ ਪਾਸੋਂ ਭੈ ਖਾਵੰਦੇ ਸਨ
ਇਹ ਨ, ਵਿੱਚ ਦਰਬਾਰ ਦੇ ਰਹੇ ਹਾਜ਼ਰ ਹਰ ਦਮ ਹੀ ਬੁਰਾ ਤਕਾਵੰਦੇ ਸਨ
ਉਹ ਮਾਰਨਾ ਚਾਹੁੰਦੇ .ਉਹ ਹੋਯਾ ਸੂਬਾ ਵੇਖ ਸੁਣ ਬੜੇ ਘਬਰਾਵੰਦੇ ਸਨ
ਬਾਹਰ ਰਹੇ ਲਾਹੌਰ ਤੋਂ, ਰਹੇ ਔਖਾ, ਗੋਂਦਾਂ ਬੈਠਕੇ ਨਿੱਤ ਗੁੰਦਾਵੰਦੇ ਸਨ
ਮਰੇ ਕਿਧਰੇ ਨਾਲ ਪਠਾਨਾ ਦੇ ਲੜ ਹਨੂੰਮਾਨ ਤੇ ਦੇਵੀ ਮਨਾਵੰਦੇ ਸਨ
ਸੱਡੀ ਚੱਲਦੀ ਰਹੇ ਕਰਤਾਰ ਸਿੰਘਾ ਓਹਦੇ ਕਰਮਾ ਨੂੰ ਜੱਫੇ ਪਾਵੰਦੇ ਸਨ

*ਮਨਕੇਰਾ

ਜਿਹਲਮਅਟਕ ਦੇ ਵਿੱਚ ਜੋ ਦੇਸ ਲੰਮਾ ਬੇ-ਆਬਾਦ ਬਹੁਤਾ ਰੇਗਸਤਾਨ ਸਮਝੋ
ਓਹ ਸਾਰਾਇਲਾਕਾ ਹੀ ਬਲਾਂ ਦਾ ਏ ਰਹਿੰਦੀਪਾਣੀ ਦੀ ਕਮੀ ਪਛਾਨ ਸਮਝੋ

---

*ਏਸ ਕਿਲ੍ਹੇ ਨੂੰ ਮਹਿਪਾਲ ਜੋ ਸਿਆਲ ਤੋਂ ਛੇਵੀਂ ਪੀੜ੍ਹੀ ਪਿੱਛੋਂ ਹੋਯਾ ਹੈ ਓਸ ਨੇ ਸੰਨ ੧੭੯੦ ਵਿੱਚ ਆਬਾਦ ਕੀਤਾ ਸੀ ।

ਚੜ੍ਹ ਓਸ ਇਲਾਕੇ ਨੂੰ ਫ਼ਤ੍ਹੇ ਕਰਨਾ ਮੂਲੋਂ ਨਹੀਂ ਸੀ ਕੋਈ ਅਸਾਨ ਸਮਝੋ
ਨ ਸੀ ਰਾਹ ਖਹਿੜਾਨ ਕੋਈਸੜਕ ਸਿੱਧੀ ਔਖਾਭਾਰਬਰਦਾਰੀ ਦਾਜਾਨ ਸਮਝੋ
ਫੇਰ ਕੋਹਾਂ ਤੋੜੀ ਪਾਨੀ ਕਿਤੇ ਨ ਸੀ ਮਰਨ ਮਿਰਗ ਤਿਹਾਇ ਅੰਞਾਨ ਸਮਝੋ
ਐਨ ਭਾਰਿਆਂ ਥਲਾਂ ਦੇ ਵਿੱਚ ਬਨਯਾਂ ਮਾਨਕੇਰੇ ਦਾ ਕਿਲ੍ਹਾ ਮਹਾਨ ਸਮਝੋ
ਇਰਦਗਿਰਦ ਇਹਦੇ ਬਾਰਾਂਚੌਦਾਂ ?ਕਿਲ੍ਹੇ ਰੋੱਕੇ ਜਿਨ੍ਹਾਂਪਾਨੀ ਵਾਲੇਥਾਨ ਸਮਝੋ
ਮਾਲਕ ਓਸ ਇਲਾਕੇ ਦਾ ਏਸ ਵੇਲੇ ਹੈਸੀ ਹਾਫ਼ਜ਼ ਅਹਿਮਦ ਖ਼ਾਨ ਸਮਝੋ
ਹੈਸੀ ਬੜਾ ਦਲੇਰ ਅਸਵਾਰ ਬਾਂਕਾ ਤੱਬੇ ਪੰਜ਼ੀ ਹਜ਼ਾਰ ਜਵਾਨ ਸਮਝੋ
ਸਾਰੇ ਕਿਲ੍ਹਯਾਂ ਵਿੱਚ ਓਸ ਰੱਖਯਾ ਸੀ ਵੱਧ ਲੋੜ ਤੋਂ ਜੰਗੀ ਸਾਮਾਨ ਸਮਝੋ
ਓਹ ਸੀ ਵੱਡੀ ਰਿਆਸਤ ਲਈ ਬੈਠਾ ਨਾਲ ਕਾਬਲ ਮੇਲ ਮਿਲਾਨ ਸਮਝੋ
ਦੋ ਤਿੰਨ ਵਾਰੀ ਬਚਯਾ ਖ਼ਾਲਸੇ ਤੋਂ ਝੱਟ ਕੱਢ ਲੈ ਗਿਆ ਸਿਆਨ ਸਮਝੋ
ਹੈੱਸੀ ਖ਼ਾਲਸੇ ਦਾ ਦਿਲੋਂ ਬੜਾ ਵੈਰੀ ਕੱਟਰ ਈਰਖੀ ਸੀ ਮੁਸਲਮਾਨ ਸਮਝੋ
ਨਿੱਤ ਅੰਦਰੋਂ ਤੱਕਦਾ ਬੁਰਾ ਰਹਿੰਦਾ ਵੇਲੇ ਮਾਰਦਾ ਰੱਖਦਾ ਧਯਾਨ ਸਮਝੋ
ਏਸ ਪੱਾਸੇ ਭੀ ਅੱਗੇ ਰਣਜੀਤ ਸਿੰਘ ਸੀ ਸਾਰੇ ਜਾਣਦਾ ਭੇਦ ਸੁਜਾਨ ਸਮਝੋ
ਕੰਡਾ ਰੜਕਦਾ ਓਹਨੂੰ ਕਰਤਾਰ ਸਿੰਘਾ ਸਿਰ ਉੱਤੇ ਵੈਰੀ ਬਲਵਾਨ ਸਮਝੋ

ਵਾਕ ਕਵੀ

ਇਹ ਬੜੀ ਭਾਰੀ ਜੁੰਡੀ ਰਲੀ ਹੋਈ ਸੀ ਦੀਨ ਮਜ਼੍ਹਬ ਦੇ ਪੱਖ ਤੇ ਭੁੜਕਦੀ ਸੀ
ਹੈਸੀ ਢਾਣੀ ਸਿੱਖ ਰਾਜ ਦੇ ਵੈਰੀਆਂ ਦੀ ਬੈਠਬੈਠ ਲਾਂਭੇ ਨਿੱਤ ਘੁਰਕਦੀ ਈ
ਬਿਲੇ ਲੱਗ ਗਏ *ਤਿੰਨ ਓਹਨਾਂ ਵਿਚੋਂ ਰਾਜ ਖੋਹ ਬੈਠੇ ਜਿੰਦ ਲੁੜਕਦੀ ਸੀ
ਰਹਿ ਗਿਆ ਮਨਕੇਰਾ ਕਰਤਾਰ ਸਿੰਘਾ ਪਈ ਗੱਲ ਸਰਕਾਰ ਨੂੰ ਖੁੜਕਦੀ ਸੀ

ਤਥਾ

ਹਾਫ਼ਜ਼ਅਹਿਮਦ ਦਾਮੇਲ ਸੀ ਨਾਲਕਾਬਲ ਕਰਨਾਚਾਹੁੰਦਾ ਨਿੱਤ ਫ਼ਸਾਦ ਹੈਸੀ
ਜਿੰਨਾਂਚਿਰਓਹਦੀ ਤਾਕਤ ਕਾਇਮ ਸੀਜੀ ਓਹਫ਼ਸਾਦ ਦੀਖ਼ਾਸ ਬੁਨਯਾਦ ਹੈਸੀ
ਨ ਸੀ ਗਾਫ਼ਲ ਰਣਜੀਤਸਿੰਘ ਓਹਦੇਵੱਲੋਂਇਹੋਜਿਹਾਂਦਾਓਹਭੀਉਸਤਾਦ ਹੈਸੀ

---

?ਇਹ ਕਿਲ੍ਹੇ ਹਾਫ਼ਜ਼ ਅਹਿਮਦ ਦੇ ਵੱਡੇ ਮੁਹੰਮਦ ਖ਼ਾਂ ਨੇ ਬੜੀਆਂ ਮਾਰਾਂ ਦੇ ਥਾਂ ਵੇਖਕੇ ਬਨਵਾਇ ਸਨ। ਕਿਲ੍ਹੇ-ਫ਼ਤ੍ਹੇ ਪਰ, ਦੋਲੇ ਵਾਲਾ, ਦਰਯਾ ਖਾਂ, ਚੁਬਾਰਾ, ਮੌਜ ਗੜ੍ਹ, ਜੰਡਾਂ ਵਾਲਾ, ਹੈਦਰਾਬਾਦ, ਕਹਿਲੋਰ, ਭੱਖਰ, ਦੰਗਾਨਾ, ਖ਼ਾਨ ਪੁਰ, ਪਿੱਪਲਾ, ਮੁਹੰਮਦ ਕੋਟ, ਅਹਿਮਦ ਪੁਰ ਇਹਨਾਂ ਦੇ ਸਵਾਇ ਹੋਰ ਭੀ ਛੋੱਟੀਆਂ ਛੋੱਟੀਆਂ ਗੜ੍ਹੀਆਂ ਸਨ । ਦੇਖੋ-ਤਜ਼ਕਰਾ ਰੂਸਾਇ ਪੰਜਾਬ ਜਿਲਦ ਦੂਸਰੀ ਸਫ਼ਾ ੨੭੩ ਉਰਦੂ।

*ਕੁਤਬਦੀਨ ਕਸੂਰ ਵਾਲਾ, ਅਹਿਮਦ ਖ਼ਾਂ ਝੰਗ ਵਾਲਾ, ਮੁਜ਼ੱਫ਼ਰ ਖ਼ਾਂ ਮੁਲਤਾਨ ਵਾਲਾ।

ਮਿਲਯਾ ਵਿਹਲ ਨ ਓਹਨੂੰ ਕਰਤਾਰਸਿੰਘਾ ਪਰ ਗੱਲ ਮਨਕੇਰੇਦੀ ਯਾਦ ਹੈਸੀ

### ਮਨਕੇਰੇ ਤੇ ਚੜ੍ਹਾਈ ਦੀਆਂ ਤਿਆਰੀਆਂ

ਮੁਲਤਾਨ ਕਸ਼ਮੀਰ ਦੇ ਝੇੜਿਆਂ ਤੋਂ ਵਿੱਹਲੇ ਹੋਵੰਦੇ ਸਾਰ ਸਰਕਾਰ ਭਾਈ
ਜਿਹਲਮ,ਅਟਕ ਤੇ ਪਾਰਲੇ ਮੁਲਕ ਵੱਲੇ ਮਾਰੀ ਨਜ਼ਰਸਰਕਾਰ ਵਿਚਾਰ ਭਾਈ
ਇਹਨੀਂ ਥਾਈਂ ਪਠਾਨਾਂ ਦੇ ਅਜੇ ਕਬਜ਼ੇ ਜਿਹੜੇ ਰੱਖਦੇ ਮਜ਼੍ਹਬੀ ਖ਼ਾਰ ਭਾਈ
ਜਦ ਤੱਕ ਨ ਫੈਸਲਾ ਉਨ੍ਹਾਂ ਦਾ ਹੋਏ ਔਖਾ ਲੰਘਨਾ ਅਟਕ ਤੋਂ ਪਾਰ ਭਾਈ
?ਡਿਹਰੇ ਜਾਤ ਦੇ ਪਰਗਨੇ ਦੂਰ ਤੋੜੀ ਬੈਠੇ ਹੈਨ ਬਹੁਤੇ ਖ਼ੁਦ-ਮੁਖ਼ਤਾਰ ਭਾਈ
ਸਾਰੇ ਵਧਨਾ ਹੈ ਅਗ੍ਹਾਂ ਖ਼ਾਲਸੇ ਨੇ ਕਰਨੇ ਫ਼ਤ੍ਹੇ ਹਨ ਕਾਬਲ ਕੰਧਾਰ ਭਾਈ
ਜੇ ਇਹ ਵਿੱਚ ਵਿਚਾਲੇ ਰਹਿਗਏ ਕੰਡੇ ਕਰਦੇ ਰਹਿਨਗੇ ਸਦਾਲਾਚਾਰ ਭਾਈ
ਇਹ ਸੋਚ ਮਹਾਂਰਾਜ ਰਣਜੀਤ ਸਿੰਘ ਨੇ ਕੀਤਾ ਇੱਕ ਖੁੱਲ੍ਹਾ ਦਰਬਾਰ ਭਾਈ
ਆੱਗੂ ਫੌੱਜਾਂ ਦੇ ਸਾਰੇ ਹੀ ਹੋਇ ਹਾਜ਼ਰ ਬੜੇ ਨੱਾਮੀ ਗ੍ਰਾਮੀ ਸਰਦਾਰ ਭਾਈ
ਸਾਰੇ ਭੇਦ ਸਰਕਾਰ ਨੇ ਖੋਲ੍ਹ ਦੱਸੇ ਚੜ੍ਹੇ ਸਭ ਨੂੰ ਜੋਸ਼ ਅਪਾਰ ਭਾਈ
ਬਿਨਾਂ ਢਿੱਲ ਤੋਂ ਹੁਕਮ ਸਰਕਾਰ ਦੇਵੇ ਹੋਵੇ ਖ਼ਾਲਸਾ ਫੌਜ ਤੱਯਾਰ ਭਾਈ
ਡਿਹਰੇ ਢਿਹਰੇ ਮਨਕੇਰੇ ਦੀ ਗੱਲ ਕਿਹੜੀ ਫ਼ਤ੍ਹੇ ਕਰੀਏ ਬਲਖ਼-ਬੁਖ਼ਾਰ ਭਾਈ
ਹੋਯਾ ਫ਼ੈਸਲਾ ਵਿੱਚ ਦਰਬਾਰ ਦੇ ਏਹ ਚੜ੍ਹੋ ਫੌਜ ਤ੍ਰੀਹ ਹਜ਼ਾਰ ਭਾਈ
ਚੜ੍ਹਨ ਤੋਪ ਖ਼ੌਨੇ ਕਰਤਾਰ ਸਿੰਘਾ ਜੰਜੈਲ ਜੰਬੂਰਚੇ ਸਾਰ ਭਾਈ

### ਡੋਗਰਿਆਂ ਦੀ ਈਰਖਾ

ਹੋਯਾ ਹੁਕਮ ਮੁਹਿੰਮ ਦਾ,ਦੋੱਖੀਆਂ ਨੇ ਕੀਤੀ ਸੋਚ ਜਾਇ ਸਮਾਂ ਬੇਕਾਰ ਕਾਹਨੂੰ
ਸੱਟ ਮਾਰਨੀ ਚਾਹੀਦੀ ਤਾੜ ਮੌੱਕਾ ਫੇਰ ਜਾਇ ਖ਼ੌਲੀ ਕੀਤਾ ਵਾਰ ਕਾਹਨੂੰ
ਹਰੀ ਸਿੰਘ ਦਾ ਜਾਇ ਪਰਤਾਪ ਵੱਧਦਾ ਦੇਖ ਸੱਕੀਏ ਅਸੀਂ ਸਹਾਰ ਕਾਹਨੂੰ
ਐਸ ਵੇਲੇ ਸੱਾਡੀ ਜ਼ੋਰ ਚੌਂਕੜੀ ਦਾ ਉਹ ਕਸ਼ਮੀਰ ਦਾ ਰਹੇ ਸੂਬੇਦਾਰ ਕਾਹਨੂੰ
ਸੱਾਡੇ ਸਾਰਿਆਂ ਦੇ ਵਿੱਚੋਂ ਓਹ ਸੌੱਖਾ ਲਏ ਸ੍ਵਰਗ ਦੀ ਮੌਜ ਬਹਾਰ ਕਾਹਨੂੰ
ਇਹ ਮੁਹਿੰਮ ਹੈ ਨਰਕ ਦੇ ਰਾਹ ਵਾਲੀ ਰਹੇ ਏਸਤੋਂ ਓਹ ਬੈਠਾ ਬਾਹਰ ਕਾਹਨੂੰ
ਓਹਨੂੰ ਝੋੱਕੀਏ ਮੌਤ ਦੇ ਮੂੰਹ ਅੰਦਰ ਰਹੇ ਛੌਤੀ ਤੇ ਚੁੱਭਦਾ ਖ਼ਾਰ ਕਾਹਨੂੰ
ਬਿਨਾਂ ਕਾਰਨੋਦੋੱਖੀ ਕਰਤਾਰ ਸਿੰਘਾ ਬਖ਼ਸ਼ੇ ਓਹਨਾਂ ਨੂੰ ਭਲਾ ਕਰਤਾਰ ਕਾਹਨੂੰ

### ਤਥਾ

ਸਮਾਂ ਤਾੜ ਧਯਾਨ ਸਿੰਘ ਵਰਗਿਆਂ ਨੇ ਐਨ ਵੇਲੇ ਸਿਰ ਗੱਲ ਹਿਲਾ ਦਿੱਤੀ

?ਡਿਹਰਾ ਇਸਮੈਲ ਖ਼ਾਂ, ਡਿਹਰਾ ਗ਼ਾਜ਼ੀ ਖ਼ਾਂ ਆਦਿਕ।

ਹਰੀ ਸਿੰਘ ਸ਼ਾਮਲ ਠੀਕ ਚਾਹੀਦਾ ਏ ਵਿੱਚ ਏਸ ਮੁਹਿੰਮ ਜਤਾ ਦਿੱਤੀ
ਓਹਦੇ ਬਾਝ ਕਈ ਊਣਤਾ ਰਹਿ ਜਾਵਨ ਸੱਦੋ ਓਸਨੂੰ ਯਾਦ ਕਰਵਾ ਦਿੱਤੀ
ਮਹਾਂਰਾਜ ਤਾਂ ਅੱਗੇ ਹੀ ਚਾਹੁੰਦੇ ਸਨ ਝੱਟ ਪੱਟ ਚਿੱਠੀ ਲਿਖਵਾ ਦਿੱਤੀ
ਸੂਬੇਦਾਰੀ ਕਸ਼ਮੀਰ ਦੀ ਫੇਰ ਮੁੜ ਕੇ ਮੋੱਤੀ ਰਾਮ ਦੇ ਤਈਂ ਦਿਵਾ ਦਿੱਤੀ
ਬਾਹਰ ਮਾਰਿਆ ਕੱਢ ਕਰਤਾਰ ਸਿੰਘਾ ਅਨਮਤੀਆਂ *ਕੱਤੀ ਚਲਾ ਦਿੱਤੀ

### ਸਰਦਾਰ ਹਰੀ ਸਿੰਘ ਨੂੰ ਸਰਕਾਰ ਦਾ ਹੁਕਮ

ਚਿੱਠੀ ਲਿਖੀ ਸਰਕਾਰ ਸਰਦਾਰ ਵੱਲੇ ਸਤਿ ਸ੍ਰੀ ਅਕਾਲ ਗਜਾਵਨਾ ਜੀ
ਕੀੱਤਾ ਚੰਗਾ ਪ੍ਰਬੰਧ ਕਸ਼ਮੀਰ ਵਾਲਾ ਸੱਥੋਂ ਹੋਵੰਦੀ ਨਹੀਂ ਸਲਾਹਵਨਾ ਜੀ
ਏਧਰ ਲੋੜ ਪਈ ਸਾਨੂੰ ਬਹੁਤ ਜਲਦੀ ਕੀਤਾ ਤੁਸਾਂ ਦੇ ਤਈਂ ਬੁਲਾਵਨਾ ਜੀ
ਚੜ੍ਹੇ ਖ਼ਾਲਸਾ, ਖ਼ਾਨ ਮਨਕੇਰੀਏ ਤੇ ਓਹਦਾ ਆਖ਼ਰੀ ਜ਼ੋਰ ਅਜ਼ਮਾਵਨਾ ਜੀ
ਹੈ ਪਾਰ ਪਿਆ ਦੇਸ ਅਟਕ ਤੋਂ ਜੋ ਵਿੱਚ ਖ਼ਾਲਸਾ ਰਾਜ ਮਲਾਵਨਾ ਜੀ
ਹੈ ਅੱਡਾ ਅਫ਼ਗਾਨਸਤਾਨ ਦਾ ਏ ਓਹਨੂੰ ਪੁੱਟ ਕੇ ਬਾਹਰ ਸੁਟਾਵਨਾ ਜੀ
ਰਾਜ ਪੰਥ ਸੁਤੰਤ੍ਰ ਕਰੇ ਸਾਰੇ, ਜੋ ਅੜੇ ਸੋ ਝੜੇ ਜਤਾਵਨਾ ਜੀ
ਤੁਹਾਡੇ ਜਹੇ ਸਰਦਾਰਾਂ ਦੇ ਸਿਰ ਉਤੇ ਝੰਡਾ ਪੰਥ ਦਾ ਸਾਰੇ ਝੁਲਾਵਨਾ ਜੀ
ਮੋੱਤੀ ਰਾਮ ਦੀਵਾਨ ਜੀ ਆ ਰਹੇ ਨੇ ਕਾਰੋਬਾਰ ਸਭ ਇਨ੍ਹਾਂ ਸੌਂਪਾਵਨਾ ਜੀ
ਪੰਝੀ ਕੱਤਕ ਨੂੰ ਫੌਜ ਖ਼ਾਲਸਾ ਨੇ ਲਾਹੌਰ ਤੋਂ ਕੂਚ ਬੁਲਾਵਨਾ ਜੀ
ਅਸੀਂ ਠਹਿਰ ਖ਼ੁਸ਼ਾਬ ਉਡੀਕ ਕਰੀਏ ਤੁਸਾਂ ਸਿੱਧਯਾਂ ਹੀ ਓਥੇ ਆਵਨਾ ਜੀ
ਓਥੇ ਕਰ ਗੁਰਮਤਾ ਕਰਤਾਰ ਸਿੰਘਾ ਫ਼ਤ੍ਹੇ ਬੋਲਕੇ ਕਦਮ ਉਠਾਵਨਾ ਜੀ

### ਲਾਹੌਰ ਤੋਂ ਫੌੱਜਾਂ ਦੀ ਚੜ੍ਹਾਈ

ਪੰਝੀ ਕੱਤਕ ਨੂੰ ਅਰਦਾਸ ਕਰਕੇ ਸਤਿਗੁਰੂ ਦਾ ਆਸਰਾ ਧਾਰ ਭਾਈ
ਬੜੀ ਭਾਰੀ ਮੁਹਿੰਮ ਤੇ ਚੜ੍ਹ ਪਈ ਲਾਹੌਰ ਤੋਂ ਆਪ ਸਰਕਾਰ ਭਾਈ
ਦਲ ਸਿੰਘ ਨਕੱਈ ਨੂੰ ਟੋਰ ਅੱਗੇ ਦੇ ਕੇ ?ਪੈਦਲ ਫੌਜ ਜੱਰਾਰ ਭਾਈ
ਕਹਯਾ ਸਿੱਧੇ ਖ਼ੁਸ਼ਾਬ ਨੂੰ ਚੱਲਨਾ ਏਂ ਹੋਕੇ ਦੂਹ ਦਰਯਾਵਾਂ ਤੋਂ ਪਾਰ ਭਾਈ
ਪਿੱਛੇ ਟੋਰੇ ਰਸਾਲੇ ਤੇ ਤੋਪਖ਼ੱਾਨੇ ਦੇ ਕੇ ਸਾਜ਼ ਸਮਾਨ ਅਪਾਰ ਭਾਈ
ਅੱਗੇ ਪਿੱਛੇ ਇਉਂ ਲਸ਼ਕਰਾਂ ਕੂਚ ਕੀਤਾ ਗਿਣਤੀ ਸਭ ਦੀ ਤ੍ਰੀਹ ਹਜ਼ਾਰ ਭਾਈ
ਪਿਛੋਂ ਆਪ ਮਹਾਂਰਾਜ ਜੀ ਚੜ੍ਹ ਪਏ ਬੜੇ ਬੜੇ ਲੈ ਨਾਲ ਸਰਦਾਰ ਭਾਈ
ਪਹੁੰਚੇ ਜਾ ਖ਼ੁਸ਼ਾਬ ਕਰਤਾਰ ਸਿੰਘਾ ਫੌੱਜਾਂ ਦਿੱਤੀਆਂ ਸਭ ਉਤਾਰ ਭਾਈ

---

*ਚੁਗਲੀ ਦੀ ਛੁਰੀ ?ਪੰਦਰਾਂ ਪਲਟਨਾ।

ਸਰਦਾਰ ਹਰੀ ਸਿੰਘ ਨੇ ਕਸ਼ਮੀਰ ਤੋਂ ਚੜ੍ਹਾਈ ਕਰਨੀ

ਖ਼ਤਪਹੁੰਚਿਆ ਜਦੋਂ ਸਰਕਾਰ ਦਾ ਜੀ ਉਸੇ ਵਕਤ ਹੀ ਹਰੀਸਿੰਘ ਆਹਰ ਕੀਤਾ
ਮੋਤੀ ਰਾਮ ਦੇ ਕਾਰ ਸਪੁਰਦ ਕਰਕੇ ਓਹਨੂੰ ਹਰ ਗੱਲੇ ਵਾਕਫ਼ ਕਾਰ ਕੀਤਾ
ਜਵਾਨ ਆਪਨੇ ਨਾਲ ਲੈ ਜਾਨ ਲਈ ਪੂਰਾ ਚੁਣ ਕੇ ਸੱਤ ਹਜ਼ਾਰ ਕੀਤਾ
ਇੱਕੀ ਕੱਤਕ ਨੂੰ ਕਰਤਾਰ ਸਿੰਘਾ ਕਸ਼ਮੀਰ ਤੋਂ ਕੂਚ ਸਰਦਾਰ ਕੀਤਾ

()ਮਾਂਗਲੀ ਦੇ ਦਰ੍ਰੇ ਤੇ ਬਖੇੜਾ

ਸ੍ਰੀ ਨਗਰ ਤੋਂ ਕੂਚ ਸਰਦਾਰ ਕੀਤਾ ਕਿਸੇ ਸੂਹੇ ਨੇ ਖ਼ਬਰ ਪੁਚਾਈ ਅੱਗੇ
ਵੈਰੀ ਦੀਨ ਇਸਲਾਮ ਦਾ ਆ ਰਿਹਾ ਜੇ ਕਰੋ ਏਸਦੀ ਰੋਕ ਰੁਕਾਈ ਅੱਗੇ
ਕਿਸੇ ਥਾਉਂ ਭੀੜੇ ਇਹਨੂੰ ਘੇਰ ਮਾਰੋ ਹੋਵੇ ਮੂਲ ਨ ਖ਼ਬਰ ਰਸਾਈ ਅੱਗੇ
ਸੁਣ ਲੋਕ ਸਿਰਹੱਦ ਦੇ ਭੜਕ ਉੱਠੇ ਸਾਰੇ ਦੇਸ ਵਿੱਚ ਧੂਮ-ਮਚਾਈ ਅੱਗੇ
ਉੱਠ ਕੱਠ ਜਹਾਦੀਆਂ ਬਹੁਤ ਕੀਤਾ ਭਾਰੀ ਮੋਰਚਾ ਬੰਦੀ ਬਨਾਈ ਅੱਗੇ
ਕੱਠ ਤ੍ਰੀਹ ਹਜ਼ਾਰ ਤੋਂ ਵੱਧ ਹੋਯਾ ਦਰ੍ਰੇ ਰੋਕ ਲਏ ਭੀੜ ਬੈਠਾਈ ਅੱਗੇ
ਦੀਨ ਮਜ਼ਬੀ ਜੰਗ ਦੇ ਜੋਸ਼ ਅੰਦਰ ਭੂਹੇ ਹੋ ਆ ਗਈ ਲੁਕਾਈ ਅੱਗੇ
ਪਏ ਵਿੱਚ ਪਹਾੜਾਂ ਦੇ ਢੋਲ ਵੱਜਨ ਐਲੀ ਐਲੀ ਦੀ ਗੂੰਜ ਗੁੰਜਾਈ ਅੱਗੇ
ਹਰੀ ਸਿੰਘ ਸਰਦਾਰ ਆ ਰਿਹਾ ਓਧਰ ਏਧਰ ਗ਼ਾਜ਼ੀਆਂ ਧੂੜ ਧਮਾਈ ਅੱਗੇ
ਲੰਘ ਆਏ ਮੁਜ਼ੱਫ਼ਰਾ ਬਾਦ ਥਾਣੀ ਹਬੀਬੁੱਲਾ ਗੜ੍ਹੀ ਹੈਸੀ ਆਈ ਅੱਗੇ
ਜਦੋਂ ਵਿੱਚ ਮੈਦਾਨ ਆਇ ?ਪੱਖਲੀ ਦੇ ਆ ਸੂਹੇ ਨੇ ਖ਼ਬਰ ਸੁਨਾਈ ਅੱਗੇ
ਘੱਾਟੀ ਮਾਂਗਲੀ ਵਾਲੀ ਹੈ ਰੁਕੀ ਹੋਈ ਖੱਪ ਗ਼ਾਜ਼ੀਆਂ ਨੇ ਵੱਡੀ ਪਾਈ ਅੱਗੇ
ਨੇੜੇ ਹੋਰ ਕੋਈ ਰਸਤਾ ਜਾਣ ਦਾ ਨਹੀਂ ਔਖੀ ਹੈ ਉਤਰਾਈ ਚੜ੍ਹਾਈ ਅੱਗੇ
ਪੁੱਟੇ ਕਦਮ ਸੰਭਾਲ ਕਰਤਾਰ ਸਿੰਘਾ ਕਰਨੀ ਪਏਗੀ ਸਖ਼ਤ ਲੜਾਈ ਅੱਗੇ

ਸਰਦਾਰ ਜੀਨੇ ਗ਼ਾਜ਼ੀਆਂ ਪਾਸ ਵਕੀਲ ਭੇਜਨੇ

ਦਿੱਤੀ ਫੌਜ ਉਤਾਰ ਸਰਦਾਰ ਜੀ ਨੇ ਦਿਲ ਵਿੱਚ ਖ਼ਯਾਲ ਦੁੜਾਯਾ ਜੀ
ਜਲਦੀ ਮਿਲਨਾ ਜਾ ਸਰਕਾਰ ਨੂੰ ਹੈ ਏਧਰ ਗ਼ਾਜ਼ੀਆਂ ਨੇ ਰੌਲਾ ਪਾਯਾ ਜੀ
ਬਿਨਾ ਖ਼ੂਨ ਖ਼ਰਾਬੇ ਤੋਂ ਲੰਘ ਜਾਈਏ ਵੇਲਾ ਟਾਲ ਲੈਣਾ ਦਿਲੋਂ ਚਾਹਯਾ ਜੀ
ਧੰਨਾ ਸਿੰਘ ਦੇ ਨਾਲ ਕੁਝ ਹੋਰ ਸਿਆਣੇ ਟੋਰੇ ਉਹਨਾਂ ਨੇ ਜਾ ਸਮਝਾਯਾ ਜੀ
ਸਗੋਂ ਓਹਨਾਂ ਉੱਤੇ ਉਲਟਾ ਅਸਰ ਹੋਯਾ ਗੱਲ ਸੁਨਣ ਨੂੰ ਕੰਨ ਨ ਡਾਹਯਾ ਜੀ

---

()ਮਾਂਗਲੀ ਇੱਕ ਨਦੀ ਦਾ ਨਾਮ ਹੈ ਓਸ ਦੇ ਪਾਸ ਵੱਸਦੇ ਸ਼ਹਿਰ ਤੇ ਘੱਾਟੇ ਦਾ ਨਾਮ ਭੀ ਮਾਂਗਲੀ ਹੀ ਪੈ ਗਿਆ ਹੋਯਾ ਹੈ।

?ਦੇਖੋ–ਤਜ਼ਕਰਾ ਰੂਸਾਇ ਪੰਜਾਬ ਸਫ਼ਾ ੧੨੩।

ਮੁੜ ਆਇ ਵਕੀਲ ਕਰਤਾਰ ਸਿੰਘਾ ਸਾਰਾ ਖੋਲ੍ਹ ਕੇ ਭੇਦ ਸੁਨਾਯਾ ਜੀ

ਵਾਕ ਕਵੀ

ਹੈਸੀ ਆਦਿਤ ਗ਼ਾਜ਼ੀ ਪਹਾੜੀਆਂ ਦੀ ਨਰਮੀ ਕੀਤਿਆਂ ਸਨ ਸਗੋਂ ਭੂਤ ਜਾਂਦੇ
ਭੈੜੇ ਲੋਕ ਇਹ ਯਾਰ ਕਰੜਾਈ ਦੇ ਸਨ ਮਾਰ ਖਾਇ ਪਿੱਛੋਂ ਆ ਸੂਤ ਜਾਂਦੇ
ਪੈਰੋਂ ਬਿੜਕਦੇ ਰਖਦੇ ਹੌਂਸਲਾ ਨ ਨਿਕਲ ਤੰਬਿਆਂ ਦੇ ਵਿਚ ਮੂਤ ਜਾਂਦੇ
ਝੱਟ ਮੰਨਦੇ ਈਨ ਕਰਤਾਰ ਸਿੰਘਾ ਬਹਿ ਬਾਂਦਰਾਂ ਦੇ ਵਾਂਗ ਊਤ ਜਾਂਦੇ

ਸਰਦਾਰ ਹਰੀ ਸਿੰਘ ਨੇ ਫੌਜ ਨੂੰ ਵੰਗਾਰਨਾ

ਆ ()ਬੋਸਤਾਂ ਖਾਂ ਤਰੀਨ ਮਿਲਯਾ ਉਸ ਦੱਸੀਆਂ ਖ਼ਬਰਾਂ ਸਾਰੀਆਂ ਜੀ
ਭੇਦ ਪਾ ਕੇ ਵੈਰੀ ਦੇ ਲਸ਼ਕਰਾਂ ਦਾ ਕਰ ਦਿਤੀਆਂ ਝੱਟ ਤਯਾਰੀਆਂ ਜੀ
ਫੇਰ ਵੰਡ ਕੀਤੀ ਫੌਜ ਆਪਨੀ ਦੀ ਗੱਲਾਂ ਕੀਤੀਆਂ ਢੇਰ ਕਰਾਰੀਆਂ ਜੀ
ਸੁਣੋ ਖ਼ਾਲਸਾ ਬੀਰ ਬਹਾਦ੍ਰ ਵੀਰੋ ਹੈਨ ਬਨੀਆਂ ਬਹੁਤ ਲਾਚਾਰੀਆਂ ਜੀ
ਪਹੁੰਚੋ ਜਲਦੀ ਹੁਕਮ ਸਰਕਾਰ ਆਯਾ ਰਸਤਾ ਰੁਕਯਾ ਮੁਸ਼ਕਲਾਂ ਭਾਰੀਆਂ ਜੀ
ਘੱਾਟਾ ਰੋਕਯਾ ਵੈਰੀਆਂ ਕੱਠ ਕਰਕੇ ਆ ਧਾੜਾਂ ਮੁਲਖੱਈਆਂ ਉਤਾਰੀਆਂ ਜੀ
ਕੋਈ ਹੋਰ ਰਾਹ ਹੋਵੇ ਤਾਂ ਲੰਘ ਜਾਈਏ ਗਿਰਦੇ ਉੱਚੀਆਂ ਹੈਨ ਪਹਾੜੀਆਂ ਜੀ
ਹੁਣ ਤਾਂ ਬਿਨਾਂ ਮਰੇ ਮਾਰੇ ਲੰਘੀਦਾ ਨਹੀਂ, ਨਹੀਂ ਕਰਨੀਆਂ ਜਿੰਦਾਂ ਪਿਆਰੀਆਂ ਜੀ
ਵੈਰੀ ਕੱਠੇ ਹੋਏ ਵਾਂਗ ਬਟੇਰਿਆਂ ਦੇ ਮਾਰੋ ਬਾਜ਼ਾਂ ਦੇ ਵਾਂਗ ਉਡਾਰੀਆਂ ਜੀ
ਸਫ਼ਾ ਵੈਰੀ ਦੀਆਂ ਚੀਰ ਲੰਘ ਚੱਲੋ ਜ਼ੋਰ ਤੇਗ਼ ਦੇ ਘਤ ਖ਼ਵਾਰੀਆਂ ਜੀ
ਵੈਰੀ ਕੁਲਾਂ ਤੋੜੀ ਗੱਲ ਯਾਦ ਰੱਖਨ ਹੈਸਨ ਖ਼ਾਲਸੇ ਨੇ ਤੇਗਾਂ ਮਾਰੀਆਂ ਜੀ
ਲੋੱਥਾਂ ਵਿੱਚ ਮੈਦਾਨ ਖਲਾਰ ਦੇਵੋ ਜਿਵੇਂ ਵੱਢ ਜਵਾਰਾਂ ਖਲਾਰੀਆਂ ਜੀ
ਪੈਨ ਪਿੱਟਨੇ ਅੱਜ ਪਹਾੜਾਂ ਅੰਦਰ ਰੋਣ ਰਲ ਪਠਾਨਨਾਂ ਨਾਰੀਆਂ ਜੀ
ਯਾਦ ਰੱਖਨ ਇਊਂ ਸਿੰਘ ਰੋਕੀਦੇ ਨੇ ਘਰ ਘਰ ਹੋਵਨ ਆਹੋ ਜ਼ਾਰੀਆਂ ਜੀ
ਬੱਸ ਖ਼ਾਲਸੇ ਨੇ ਤੇਗਾਂ ਸੂਤ ਲੱਈਆਂ ਵਾਂਗ ਬਿੱਜਲੀ ਦੇ ਚਮਕਾਰੀਆਂ ਜੀ
ਸਤਿ ਸ੍ਰੀ ਅਕਾਲ ਕਰਤਾਰ ਸਿੰਘਾ ਬੋਲ ਖ਼ਾਲਸੇ ਵੱਾਗਾਂ ਉਲਾਰੀਆਂ ਜੀ

ਮਾਂਗਲੀ ਦੀ ਘੱਾਟੀ ਵਿੱਚ ਘੋਰ ਜੰਗ

ਸ੍ਰੀ ਸਾਹਿਬ ਦੀ ਰੱਖ ਕੇ ਓਟ ਭਾਰੀ ਸ੍ਰੀ ਵਾਹਿਗੁਰੂ ਫ਼ਤੇ੍ਹ ਗਜਾ ਪੈ ਗਏ
ਸਿੰਘ ਸੂਰਮੇ ਬਲੀ ਦਲੇਰ ਬਾਂਕੇ ਬਾਜ ਟੁੱਟ ਸ਼ਿਕਾਰ ਤੇ ਆ ਪੈ ਗਏ
ਬੰਨ੍ਹ ਤੋੜਨੇ ਲਈ ਦਰਯਾ ਜਿਵੇਂ ਇੱਕ ਥਾਂ ਕੱਠੇ ਹੋ ਕੇ ਜਾ ਪੈ ਗਏ

---

()ਬੋਸਤਾਂ ਖ਼ਾਂ, ਮੁਹੰਮਦ ਖ਼ਾਂ ਤਰੀਨ ਦਾ ਭਤੀਜਾ ਸੀ, ਜਿਨ੍ਹਾਂ ਦੇ ਹਾਲਾਤ ਅੱਗੇ ਲਿਖੇ ਜਾਣਗੇ ।

ਯਾ ਐਲੀ ਅਕਬਰ ਨਾਹਰੇ ਮਾਰ ਅੱਗੋਂ ਉੱਠ ਗਾਜ਼ੀ ਭੀ ਢੋਲ ਵਜਾ ਪੈ ਗਏ
ਪਲੋ ਪਲੀ ਅੰਦਰ ਤੇਗਾਂ ਖੜਕ ਪਈਆਂ ਨੇਜ਼ੇ ਬਰਛੀਆਂ ਢਾਲਾਂ ਉਠਾ ਪੈ ਗਏ
ਕਟਾ ਵੱਢ ਲੱਗੀ ਹੋਣ ਦੂਹ ਪਾਸੀਂ ਯੋਧੇ ਦਿਲਾਂ ਦੇ ਖ਼ੌਫ਼ ਚੁਕਾ ਪੈ ਗਏ
ਉਧਰ ਓਹ ਭੀ ਕੌਮਾਂ ਜੰਗਜੂ ਹੈਸਨ ਏਧਰ ਸਿੰਘ ਭੀ ਜੋਸ਼ ਵਧਾ ਪੈ ਗਏ
ਹਰੀ ਸਿੰਘ ਜਹੇ ਆਪ ਸਰਦਾਰ ਬਾਂਕੇ ਤੇਗਾਂ ਨੰਗੀਆਂ ਘੋੜੇ ਕੁਦਾ ਪੈ ਗਏ
ਵੱਢੀ ਹੋਣ ਜਵਾਰ ਦੀ ਲੱਗ ਪਈ ਗਾਜ਼ੀ, ਸਿੰਘ ਦੇ ਕੇ ਮੁੱਛੀਂ ਤਾ ਪੈ ਗਏ
ਲਹਿ ਗਏ ਸਥਾਰ ਕਰਤਾਰ ਸਿੰਘਾ ਮੁਰਦੇ, ਜ਼ਖ਼ਮੀ ਬੇ-ਇੰਤਹਾ ਪੈ ਗਏ

ਤਥਾ

ਏਧਰ ਸਿੰਘ ਭੀ ਧਨੀ ਤਲਵਾਰ ਦੇ ਸਨ ਦੂਜੀ ਤਰਫ਼ ਲੜਾਕ ਪਠਾਨ ਹੈਸਨ
ਗਾਜ਼ੀ ਪੁਨੇ ਦਾ ਉਨ੍ਹਾਂ ਨੂੰ ਚਾਉ ਹੈ ਸੀ ਜੋਸ਼ ਮਜ਼੍ਹਬੀ ਵਿਚ ਗ਼ਲਤਾਨ ਹੈਸਨ
ਹੂਰਾਂ ਪਰੀਆਂ ਮਿਲਨ ਬਹਿਸ਼ਤ ਅੰਦਰ ਘਰੋਂ ਆਏ ਸ਼ਹੀਦੀਆਂ ਪਾਨ ਹੈਸਨ
ਮੁੱਲਾਂ ਕਾਜ਼ੀਆਂ ਦੇ ਭੜਕਾਇ ਹੋਏ ਢੋਲਾਂ ਵਜਦਿਆਂ ਤੇ ਮਸਤਾਨ ਹੈਸਨ
ਪਾਉਂਦੇ ਜੱਲੀਆਂ ਕਰਦੇ ਐਲੀਐਲੀ ਸੋਹਣੇ ਪਲੇ ਹੋਇ ਬਾਂਕੇ ਜਵਾਨ ਹੈਸਨ
ਧਾੜਾਂ ਪਿੰਡਾਂ ਦੀਆਂ ਹੋਈਆਂ ਕੱਠੀਆਂ ਆ ਜੰਗਢੰਗ ਤੋਂ ਖਰੇ ਅੰਵਾਨ ਹੈਸਨ
ਏਧਰ ਕਲਮ ਦੇ ਨੌਕਰ ਸਿੰਘ ਸਾਰੇ ਸਿੱਖੇ ਹੋਇ ਕਵਾਇਦ ਦਾਨ ਹੈਸਨ
ਸਿਪਾਹ-ਗੀਰੀ ਦੇ ਕੰਮਾਂ ਨੂੰ ਜਾਣਦੇ ਸਨ ਧਨੀ ਤੇਗ ਦੇ ਮਰਦਿ-ਮੈਦਾਨ ਹੈਸਨ
ਓਹ ਆਪਨਾ ਆਪ ਬਚਾ ਜਾਨਨ ਅੰਗ ਅੰਗ ਤੇ ਰੱਖਦੇ ਧਯਾਨ ਹੈਸਨ
ਓਹਨਾਂ ਵੱਢ ਸਥਾਰ ਵਿਛਾ ਦਿੱਤੇ ਮਾਰ ਲਾਹ ਸੁੱਟੇ ਬੁਰੇ ਘਾਨ ਹੈਸਨ
ਪੈਂਦੇ ਜਿਸ ਪਾਸੇ ਖੱਪੇ ਪਾ ਦੇਂਦੇ ਗਾਜ਼ੀ ਭੱਜਦੇ ਜਿੰਦਾਂ ਛਪਾਨ ਹੈਸਨ
ਹਰੀ ਸਿੰਘ ਲੱਗਾ ਅੱਗੇ ਸਾਰਿਆਂ ਦੇ ਪਿਛੇ ਵਾਹੁੰਦੇ ਸਿੰਘ ਕਿਰਪਾਨ ਹੈਸਨ
ਸਾਂਗਾਂ ਬਰਛੀਆਂ ਨੇਜ਼ਿਆਂ ਭੇੜ ਪਏ ਯੋਧੇ ਕਰ ਰਹੇ ਘਮਸਾਨ ਹੈਸਨ
ਡਰ ਤੇਗ ਦੀ ਮਾਰੋਂ ਕਰਤਾਰ ਸਿੰਘਾ ਪੈਰ ਲੱਗੇ ਪਠਾਨ ਖਿਸਕਾਨ ਹੈਸਨ

ਤਥਾ

ਓਸ ਮਾਂਗਲੀ ਨਦੀ ਦੇ ਇਰਦ ਗਿਰਦੇ ਨਾਕੇ ਘਾਟੀ ਤੇ ਬੁਰੇ ਸਥਾਰ ਪੈ ਗਏ
ਲੋਥਾਂ ਢੇਰ ਲੱਗੇ ਓਸ ਦਰ੍ਹੇ ਅੰਦਰ ਮੁਰਦੇ, ਜ਼ਖਮੀ ਬੇ-ਸ਼ੁਮਾਰ ਪੈ ਗਏ
ਲਹੂ ਮਿੱਝ ਦੇ ਕਈ ਥਾਂ ਘਾਨ ਹੋਏ ਡਿੱਗ ਸੂਰਮੇ ਪੈਰ ਪਸਾਰ ਪੈ ਗਏ
ਦੋ ਪਹਿਰ ਕੁ ਗਾਜ਼ੀਆਂ ਮਾਰ ਖਾਧੀ ਭੈੜੇ ਅੰਤ ਨੂੰ ਹੌਸਲਾ ਹਾਰ ਪੈ ਗਏ
ਸਿੰਘਾਂ ਤਾੜ ਲਿਆ ਗਾਜ਼ੀ ਪਏ ਢਿੱਲੇ ਬੋਲਾ ਬੋਲ ਸਤਿ ਸ੍ਰੀ ਜੈਕਾਰ ਪੈ ਗਏ

ਬੁਰੀ ਵਾਢ ਤਲਵਾਰਾਂ ਦੀ ਧਰ ਦਿੱਤੀ ਵਾਂਗ ਸ਼ੇਰਾਂ ਦੇ ਹੌਂਸਲਾ ਧਾਰ ਪੈ ਗਏ
ਦਿਨ ਡੁੱਬਦੇ ਨਾਲ ਮੈਦਾਨ ਨੂੰ ਛੱਡ ਗ਼ਾਜ਼ੀ ਖੱਡਾਂ ਵੱਲੇ ਬੇ-ਮੁਹਾਰ ਪੈ ਗਏ
ਛੱਡ ਮਾਲ ਅਸਬਾਬ ਕਰਤਾਰ ਸਿੰਘਾ ਆਪੋ ਆਪਨੀ ਰਾਹੀਂ ਗਵਾਰ ਪੈ ਗਏ

ਖ਼ਾਲਸੇ ਦੀ ਫ਼ਤ੍ਹੇ

ਮੇਘ ਸਿੰਘ ਸਰਦਾਰ ਸ਼ਹੀਦ ਹੋਯਾ ਮਾਰ ਸਿੰਘਾਂ ਨੇ ਗ਼ਾਜ਼ੀ ਉਡਾਇ ਡੱਾਵੇ
ਦੂੰਹ ਪਹਿਰਾਂ ਦੇ ਵਿੱਚ ਹੀ ਗ਼ਾਜ਼ੀਆਂ ਦੇ ਤੇੱਗਾਂ ਮਾਰ ਕੇ ਛਿੱਕੇ ਛੁਡਾਇ ਡੱਾਵੇ
ਓਹਤੀਹ ਹਜ਼ਾਰ ਇਹ ਸੱਤ ਹੈਸਨ ਪਰ ਖ਼ਾਲਸੇ ਹੱਥ ਦਿਖਾਇ ਡੱਾਵੇ
ਸਿੰਘ ਦੋ ਕੂ ਸੌ ਚੜ੍ਹਾਈ ਕਰ ਗਏ ਜ਼ਖ਼ਮੀ ਚਾਲੀ ਪੰਜਾਹ ਹਥ ਆਇ ਡੱਾਵੇ
ਗ਼ਾਜ਼ੀ ਢਾਈ ਹਜ਼ਾਰ ਕਰੀਬ ਮਰਯਾ ਬੇ-ਸ਼ੁਮਾਰ ਜ਼ਖ਼ਮੀ ਘਾਇਲ ਪਾਇ ਡੱਾਵੇ
ਠਹਿਰੇ ਨੇੜੇ ਨ ਕਿਤੇ ਕਰਤਾਰ ਸਿੰਘਾ ਧਰ ਤੇੱਗਾਂ ਦੇ ਅਗੇ ਨਸਾਇ ਡੱਾਵੇ

ਵਾਕ ਕਵੀ

ਇਹਲੋਕ ਲੜਾਕ ਹਜ਼ਾਰੇ ਦੇ ਸਨ ਕਾਬੂ ਕਿਸੇ ਦੇ ਭੀ ਕਦੇ ਆਇ ਨਹੀਂ ਸਨ
ਸਦਾ ਸਭ ਤੋਂ ਆਕੜੇ ਰਹੇ ਮੁੱਢੋਂ ਟਕੇ ਸਿੱਧੇ ਹਥ ਕਦੇ ਪੁਚਾਇ ਨਹੀਂ ਸਨ
ਥਾਂ, ਥਾਂ ਤੇ ਖ਼ੁਦ-ਮੁਖ਼ਤਾਰ ਹੈ ਸਨ ਚੰਗੇ ਭੰਨ ਕੇ ਕਿਸੇ ਦਬਾਇ ਨਹੀਂ ਸਨ
ਜਹੇ ਅੱਜ ਲੱਗੇ ਹੱਥ ਉਨ੍ਹਾਂ ਤਾਈਂ ਇਹੋ ਜਹੇ ਕਿਸੇ ਹੱਥ ਲਾਇ ਨਹੀਂ ਸਨ
ਸਿੰਘਾਂ ਨਾਲ ਖੈਹ ਟੱਕਰਾ ਪਹਿਲਾ ਹੀਸੀ ਜ਼ੋਰ ਤੇਗ਼ ਦੇ ਕਿਸੇ ਨਸਾਇ ਨਹੀਂ ਸਨ
ਜਹੇ ਅੱਜ ਘਬਰਾਇ ਕਰਤਾਰ ਸਿੰਘਾ ਇਹੋ ਜਹੇ ਕਦੇ ਘਬਰਾਇ ਨਹੀਂ ਸਨ

ਤਥਾ

ਲੰਘ ਘੱਾਟੀਓਂ ਪਾਰ ਮੈਦਾਨ ਅੰਦਰ ਹਰੀ ਸਿੰਘ ਨੇ ਡੇਰਾ ਜਮਾ ਲਿਆ ਜੀ
ਗ਼ਾਜੀ ਛੱਡ ਗਏ ਸਾਜ਼ ਸਾਮਾਨ ਸਾਰਾ ਦੇਖਭਾਲ ਕਰ ਜਮ੍ਹਾਂ ਕਰਾ ਲਿਆ ਜੀ
ਕੀਤੀ ਜ਼ਖਮੀਆਂ ਦੀ ਪੜਤਾਲ ਚੰਗੀ ਜਿਥੋਂ ਲੱਭਾ ਕੋਈ ਓਥੋਂ ਉਠਾ ਲਿਆ ਜੀ
ਝਟਾ ਪੱਟ ਲੰਗਰ ਹੋ ਤੱਯਾਰ ਗਏ ਭਾਗ ਆਪਨੋ ਆਪਨਾ ਖਾ ਲਿਆ ਜੀ
ਪਹਿਰੇ ਲਾਕੇ ਕੈਂਪ ਦੇ ਇਰਦ ਗਿਰਦੇ ਸਮਾ ਰਾਤ ਦਾ ਸਾਰਾ ਲੰਘਾ ਲਿਆ ਜੀ
ਦਿਨੇ ਉੱਠ ਕੇ ਫੇਰ ਕਰਤਾਰ ਸਿੰਘਾ ਜੰਗ ਵਾਸਤੇ ਬਿਗ਼ਲ ਵਜਾ ਲਿਆ ਜੀ

ਤਥਾ

ਦੋ ਦਿਨ ਡੇਰਾ ਓਸੇ ਥਾਂ ਰਿਹਾ ਇਰਦ ਗਿਰਦ ਦੇ ਖ਼ਾਨ ਦਬਾ ਲਏ ਜੀ
ਜ਼ੋਰ ਤੇਗ਼, ਬਹਾਦਰ ਹਰੀ ਸਿੰਘ ਨੇ ਭੰਨ ਆੱਕੜ-ਖ਼ਾਂ ਨਿਵਾ ਲਏ ਜੀ
ਅੱਗੋਂ ਲਈ ਹਜ਼ਾਰੇ ਦੇ ਦੇਸ ਅੰਦਰ ਸਰਦਾਰ ਨੇ ਧਮ੍ਹੇ ਜਮਾ ਲਏ ਜੀ

ਡਰੇ ਨਾਮ ਤੋਂ ਗ਼ਾਜ਼ੀ ਕਰਤਾਰ ਸਿੰਘਾ ਫੰਨੇ ਖ਼ਾਂ ਸਭ ਭੰਨ ਝੁਕਾ ਲਏ ਜੀ

ਮਹਾਂਰਾਜ ਨਾਲ ਖ਼ੁਸ਼ਾਬ ਦੇ ਪੜਾਂ ਤੇ ਮੇਲ

ਧਮੂਾਂ ਖ਼ੂਬ ਬੈਠਾ ਹਜ਼ਾਰੇ ਅੰਦਰ ਸਰਦਾਰ ਨੇ ਕੂਚ ਬੁਲਾਯਾ ਜੀ
ਓਹ ਦਿਨ *ਉਨੱਤੀਆਂ ਕੱਤਕੋਂ ਸੀ ਮੂੰਹ ਵੱਲ ਖ਼ੁਸਾਬ ਰਖਾਯਾ ਜੀ
ਹੈਸਨ ਉੱਚੀਆਂ ਘੱਾਟੀਆਂ ਰਾਹ ਬਿਖੜੇ ਹਰੀ ਸਿੰਘ ਨੇ ਪੰਧ ਮੁਕਾਯਾ ਜੀ
ਤੇਰਾਂ ਮੱਘਰੋਂ ਆਣ ਖ਼ੁਸ਼ਾਬ ਪਹੁੰਚੇ ਸਰਕਾਰ ਨੂੰ ਹਾਲ ਸੁਨਾਯਾ ਜੀ
ਮਹਾਂਰਾਜ ਇਸ ਜੰਗ ਦਾ ਹਾਲ ਸੁਣਕੇ ਹਰੀ ਸਿੰਘ ਦੇ ਤਈਂ ਸਲਾਹਯਾ ਜੀ
ਕੱਠ ਕਰ ਸਰਦਾਰਾਂ ਦਾ ਬੜਾ ਭਾਰਾ ਸਿਰੋ-ਪਾਉ ਇਨਾਮ ਦਿਵਾਯਾ ਜੀ
ਫੇਰ ਬੈਠ ਮਨਕੇਰੇ ਦੀ ਫ਼ਤ੍ਹੇ ਲਈ ਸਲਾਹਾਂ ਦੇ ਤਈਂ ਪਕਾਯਾ ਜੀ
ਕੀਤੀ ਫੌਜਾਂ ਦੀ ਵੰਡ ਕਰਤਾਰ ਸਿੰਘਾ ਧਯਾਨ ਸਭਨੀਂ ਪੱਾਸੀਂ ਦੁੜਾਯਾ ਜੀ

ਫੌਜਾਂ ਦਾ ਕੂਚ

ਹਰੀ ਸਿੰਘ ਦੀ ਖ਼ਾਸ ਸਲਾਹ ਲੈ ਕੇ ਓਹਦੇ ਹੱਥ ਕਮਾਨ ਫੜਾਈ ਸੀ ਜੀ
ਕੁਝ ਫੌਜ ਟੋਰੀ ਲਹਿੰਦੇ ਵੱਲ ਓਥੋਂ ਗਿਨਤੀ ਅੱਠ ਹਜ਼ਾਰ ਗਨਾਈ ਸੀ ਜੀ
ਜਿਹੜੇ ਪੱਛਮ ਦੱਖਨ ਕਿਲ੍ਹੇ ਹੈਸਨ ਰੋਕੋ ਉਨ੍ਹਾਂ ਨੂੰ ਫੌਜ ਚਲਾਈ ਸੀ ਜੀ
ਓਹਦੀ ਦੇਇ ਕਮਾਨ ਦੀਵਾਨਚੰਦ ਨੂੰ ਸਾਰੀ ਗੱਲ ਓਹਨੂੰ ਸਮਝਾਈ ਸੀ ਜੀ
ਹਰੀ ਸਿੰਘ ਗਿਆ ਸਿੱਧਾ ਵੱਲ ਭੱਕਰ ਛੇੜੀ ਓਸ ਦਾ ਜਾ ਲੜਾਈ ਸੀ ਜੀ
ਬੱਾਕੀ ਫੌਜ ਸਰਕਾਰ ਨੇ ਪਾਸ ਰੱਖੀ ਸਿੱਧੀ ਵੱਲ ਮਨਕੇਰੇ ਝੁਕਾਈ ਸੀ ਜੀ
ਔੱਖੇ ਥਲਾਂ ਦੇ ਰੇਤਲੇ ਰਾਹ ਹੈ ਸਨ ਜਾਨਾ ਹਰ ਪੱਾਸੇ ਔਖਿਆਈ ਸੀ ਜੀ
ਘੇਰਾ ਪਾਯਾ ਚੁਫੇਰੇ ਕਰਤਾਰ ਸਿੰਘਾ ਫੌਜ ਖ਼ਾਨ ਦੀ ਖਿੰਡ ਖਿੰਡਾਈ ਸੀ ਜੀ

ਤਥਾ

ਜਿਵੇਂ ਵੰਡ ਸਰਕਾਰ ਨੇ ਕਰਦਿੱਤੀ ਓਹਨੀਓਹਨੀ ਪੱਾਸੀਂ ਸਰਦਾਰ ਚੜ੍ਹ ਪਏ
ਤੋੱਪਾਂ, ਰਹਿਕਲੇ ਨਾਲ ਜੰਬੂਰਚੇ ਲੈ ਸਿੰਘ ਪੈਦਲ ਤੇ ਅਸਵਾਰ ਚੜ੍ਹ ਪਏ
ਤੋੜਾ ਪਾਨੀ ਦਾ ਥਲਾਂ ਦੇ ਰਾਹ ਭੈੜੇ ਕਰ ਸਾਜ਼ ਸਾਮਾਨ ਤੱਯਾਰ ਚੜ੍ਹ ਪਏ
ਘੇਰਾ ਚਾਰ ਚੁਫੇਰਯੋਂ ਘੱਤਨੇ ਲਈ ਚੱਕਰ ਦੇਇ ਸਰਦਾਰ ਹੁਸ਼ਯਾਰ ਚੜ੍ਹ ਪਏ
ਕੱਠ ਚਾਲੀ ਹਜ਼ਾਰ ਕਰੀਬ ਹੈਸੀ ਧੂੜਾਂ ਉੱਡੀਆਂ ਗ਼ਰਦ-ਗ਼ੁਬਾਰ ਚੜ੍ਹ ਪਏ
ਔੱਕੀ ਤੋੜਨਾ ਠਾਨਾ ਕਰਤਾਰਸਿੰਘਾ ਕੁਝ ਵੱਖ ਕੁਝ ਨਾਲ ਸਰਕਾਰ ਚੜ੍ਹ ਪਏ

---

*੧੮੭੮ ਬਿਕ੍ਰਮੀ। 1822 ਈਸਵੀ

ਨਵਾਬ ਦੀਆਂ ਤਯਾਰੀਆਂ

ਓਸ ਤਰਫ਼ ਨਵਾਬ ਸੀ ਸੁਣ ਰਿਹਾ ਕੀੱਤੇ ਓਸ ਭੀ ਸਾਜ਼ ਸਮਾਨ ਕੱਟੇ
ਓਹਦੀ ਫੌਜ ਭੀ ਤੀਹ ਹਜ਼ਾਰ ਹੈਸੀ ਕੀਤੇ ਹੋਰ ਬਹੁਤੇ ਮੁਸਲਮਾਨ ਕੱਠੇ
ਚੱਲ ਅਟਕ ਦੇ ਪਾਰਲੇ ਮੁਲਕ ਵਿਚੋਂ ਗ਼ਾਜ਼ੀ ਮੱਦਦਾਂ ਨੂੰ ਹੋਇ ਆਨ ਕੱਠੇ
ਛੋਟੇ ਕਿਲ੍ਹੇ ਉਸ ਆਪਨੇ ਛੱਡ ਕਈ ਕੀਤੇ ਇੱਕ ਥਾਂ ਸਾਜ਼ ਸਾਮਾਨ ਕੱਠੇ
ਯਾਰ ਮੱਦਦੀ ਸਾਕ ਸੰਬੰਧ ਸਾਰੇ ਕੀਤੇ ਆਪਨੇ ਪਾਸ ਜਵਾਨ ਕੱਠੇ
ਸਾਰੀ ਫੌਜ ਉਸ ਕਲਮ ਦੀ ਪਾਸ ਰੱਖੀ ਛੋਟੇ ਵੱਡੇ ਅਮੀਰ ਤੇ ਖ਼ਾਨ ਕੱਠੇ
ਹੈਸੀ ਕਿਲ੍ਹੇ ਤੇ ਸ਼ਹਿਰ ਦਾ ਕੋਟ ਪੱਕਾ ਅੰਦਰ ਕੀਤੇ ਸਮਾਨ ਪਛਾਨ ਕੱਠੇ
ਕਰ ਤੱਯਾਰੀਆਂ ਸਭ ਕਰਤਾਰ ਸਿੰਘਾ ਹੋ ਰਲ ਮਿਲ ਜੰਗ ਮਚਾਨ ਕੱਠੇ

ਮਨਕੇਰੇ ਸਭਨਾਂ ਫੌੱਜਾਂ ਦਾ ਇਕੱਠ

ਚੌਹਾਂ ਪੱਾਸਯਾਂ ਤੋਂ ਫ਼ੌਜ ਖ਼ਾਲਸੇ ਨੇ ਵਾਰੋ ਵਾਰ ਲਈਆਂ ਫ਼ਤ੍ਹੇ ਕਰ ਗੜ੍ਹੀਆਂ
ਕਿਤੇ ਜ਼ੋਰ ਦੇ ਕੇ ਫੌੱਜਾਂ ਖ਼ਾਨ ਦੀਆਂ ਦੋ ਚਾਰ ਦਿਨ ਅੜਕੇ ਨਾਹਿੰ ਲੜੀਆਂ
ਹੌਲੀਹੌਲੀ ਸੱਭੇ ਖ਼ਾਲੀ ਕਰ ਗਏ ਤੋੱਪਾਂ ਵੱਡੀਆਂ ਦੇ ਅਗੇ ਨਾਹਿੰ ਅੜੀਆਂ
ਆਪੋ ਵਿੱਚ ਹੀ ਗਿੱਝੇ ਹੋਇਲੜਨਹੈਸਨ ਗ਼ਾਜ਼ੀਅੜੇ ਨਕਿਤੇ ਭੀਚਾਰ ਘੜੀਆਂ
ਥੋੜ੍ਹੇ ਦਿਨਾਂ ਅੰਦਰ ਸਭੇ ਕਿਲ੍ਹੇ ਲੈ ਲਏ ਫ਼ਤ੍ਹੇ ਪਾਈ ਜਿਸ ਤਰਫ਼ ਚੜ੍ਹੀਆਂ
ਫੇਰ ਕੱਠੀਆਂ ਹੋ ਕਰਤਾਰ ਸਿੰਘਾ ਸੱਭੇ ਪਾਸ ਮਨਕੇਰੇ ਦੇ ਜਾਇ ਖੜੀਆਂ

ਘੋਰ ਜੰਗ

ਬਾਈ ਮੱਘਰ ਦਿਨ ਦੇ ਚੜ੍ਹਦਯਾਂ ਹੀ ਫੌੱਜਾਂ ਹਰੀ ਸਿੰਘ ਜਾਇ ਉਤਾਰੀਆਂ ਜੀ
ਧਾਵਾ ਕਰ ਦਿੱਤਾ ਪਹਿਲਾਂ ਸ਼ਹਿਰ ਉਤੇਤੋੱਪਾਂ ਬੀੜੀਆਂ ਸਾਮ੍ਹਨੇ ਭਾਰੀਆਂ ਜੀ
ਓਧਰ ਅਹਿਮਦ ਖਾਂ ਨਵਾਬ ਨੇ ਭੀ ਕਰ ਰੱਖੀਆਂ ਹੈੱਸਨ ਤਯਾਰੀਆਂ ਜੀ
ਵੀਹ ਬਾਈ ਤੋੱਪਾਂ ਓਹਦੇ ਪਾਸ ਹੈਸਨ ਘੱਤ ਦਿੱਤੀਆਂ ਉਨ੍ਹਾਂ ਗ਼ੁਬਾਰੀਆਂ ਜੀ
ਕੋਟ ਉੱਤੋਂ ਜੰਬੂਰਚੇ ਵੱਲ ਪਏ ਗੋਲੇ ਆਉਂਦੇ ਵੰਨ੍ਹ ਕੇ ਤਾਰੀਆਂ ਜੀ
ਕੋਟ,ਕਿਲ੍ਹੇ ਤੇ ਸ਼ਹਿਰ ਦੇ ਦੋਇ ਪਕੇ ਫੌੱਜਾਂ ਰਾਖੀ ਲਈਬਹੁਤ ਉਤਾਰੀਆਂ ਜੀ
ਲੰਮਾਂ ਫ਼ਿਕਰ ਨਵਾਬ ਦੇਦਿਲ ਨਹੀਂ ਸੀ ਅੰਦਰ ਜਮ੍ਹਾਹੈਸਨ ਚੀਜ਼ਾਂਸਾਰੀਆਂ ਜੀ
ਬਾਹਰ ਪਾਨੀ ਕਿਤੇ ਕੋਹਾਂ ਤੱਕ ਨਹੀਂ ਸੀ ਹੈਸਨ ਨੀੱਤਾਂ ਨਵਾਬ ਨੇ ਧਾਰੀਆਂ ਜੀ
ਵੈਰੀ ਪਾਨੀ ਖੁਨੋਂ ਤੰਗ ਹੋ ਆੱਪੇ ਮੁੜ ਜਾਣ ਗੇ ਝੱਲ ਖ਼ਵਾਰੀਆਂ ਜੀ
ਇਹ ਠੀਕ ਸੀ ਗੱਲ ਕਰਤਾਰਸਿੰਘਾ ਪਾਣੀ ਹਥੋਂ ਸਨਸਖ਼ਤ ਲਾਚਾਰੀਆ ਜੀ

ਤਥਾ

ਅਗ ਵਰ੍ਹਨ ਲਗੀ ਦੋਹਾਂ ਪਾਸਯਾਂ ਤੋਂ ਤੋੱਪਾਂ ਧਰਤ ਦੇ ਤਈਂ ਕੰਬਾ ਰਹੀਆਂ
ਕੁਝ ਵਿਗੜਦਾ ਕਿਲ੍ਹੇ ਤੇ ਸ਼ਹਿਰ ਦਾ ਨ ਫੌਜਾਂਬਾਹਰ ਨੁਕਸਾਨ ਉਠਾ ਰਹੀਆਂ
ਕਈ ਦਿਨ ਏਸੇ ਤਰ੍ਹਾਂ ਬੀਤ ਗਏ ਤੋੱਪਾਂ ਵੱਡੀਆਂ ਗੋਲੇ ਬਰਸਾ ਰਹੀਆਂ
ਮਿੱਟੀ ਮਾਸ ਦੀ ਪਈ ਲੜਾਈ ਹੁੰਦੀ ਸੱਭੇ ਕੋਸ਼ਸ਼ਾਂ ਬਿਰਥੀਆਂ ਜਾ ਰਹੀਆਂ
ਕਰ,ਕਰ ਫ਼ਤ੍ਹੇ ਗੜ੍ਹੀਆਂਬਾਹਰ ਦੀਆਂ ਫੌਜਾਂ ਰਹਿੰਦੀਆਂ ਖ਼ੁੰਧੀਆਂ ਆ ਰਹੀਆਂ
ਭਾਰਾ ਕੱਠ ਹੋਗਿਆ ਕਰਤਾਰ ਸਿੰਘਾ ਜਿੰਦਾਂ ਪਾਨੀ ਵਲੋਂ ਘਬਰਾ ਰਹੀਆਂ

*ਕੱਚੇ ਖੂਹ ਤੇ ਕੁਦਰਤੀ ਮੱਦਦ

ਥੁੜ ਪਾਨੀ ਦੀ ਵੇਖ ਸਰਕਾਰ ਨੇ ਜੀ ਖੂਹੇ ਪੁੱਟਨੇ ਨੂੰ ਫੌੱਜਾਂ ਡਾਹੀਆਂ ਸਨ
ਵਿੱਚ ਆਪਨੇ ਡੇਰੇ ਦੇ ਕਈ ਥਾਈਂ ਖੂਹੀਆਂ ਕੱਚੀਆਂ ਕਈ ਪੁਟਾਈਆਂ ਸਨ
ਪਾਨੀ ਸਭ ਥਾਈਂ ਮਿੱਠੇ ਨਿਕਲ ਆਏ ਹੋਰ ਮਦਦਾਂ ਰੱਬ ਪੁਚਾਈਆਂ ਸਨ
ਵਿਚ ਸਰਦੀਆਂ ਦੇ ਬਰਖਾ ਹੋ ਗਈ ਭਰ ਗਏ ਸੱਭੇ ਟੋਇ ਖਾਈਆਂ ਸਨ
ਚਿੰਤਾ ਪਾਣੀ ਦੀ ਦਿਲਾਂ ਤੋਂ ਦੂਰ ਹੋਈ ਡੇਰੀਂ ਹੋਈਆਂ ਬੇਪਰਵਾਹੀਆਂ ਸਨ
ਜੰਗ ਲਮਕ ਗਿਆ ਕਰਤਾਰ ਸਿੰਘਾ ਦੋਹਾਂ ਧਿਰਾਂ ਨੇ ਜ਼ਿਦਾਂ ਨਬਾਹੀਆਂ ਸਨ

ਕਿਲ੍ਹੇ ਵਿਚੋਂ ਘਬਰਾਹਟ

ਤੋਪਾਂ ਕਿਲ੍ਹੇ ਦਾ ਕੁੱਝ ਵਗਾੜਯਾ ਨ ਪਰ ਸ਼ਹਿਰ ਪਨਾਂਹ ਉਡਾ ਦਿੱਤੀ
ਸਿੰਘਾਂ ਸ਼ਹਿਰ ਉੱਤੇ ਕਬਜ਼ਾ ਕਰ ਲਿਆ ਬੁਰੀ ਡਾਢੀ ਚੰਡੀ ਖੜਕਾ ਦਿੱਤੀ
ਧਰ ਤੇੱਗਾਂ ਅੱਗੇ ਭੀੜ ਗ਼ਾਜ਼ੀਆਂ ਦੀ ਸਾਰੀ ਕਿਲ੍ਹੇ ਦੇ ਵੱਲ ਧਕਾ ਦਿੱਤੀ
ਵਿੱਚ ਘੇਰੇ ਦੇ ਕਿਲ੍ਹੇ ਨੂੰ ਰੱਖ ਲਿਆ ਇਮਦਾਦ ਦੀ ਆਸ ਚੁਕਾ ਦਿੱਤੀ
ਦਿਨ ਕਈ ਏਸੇ ਤਰ੍ਹਾਂ ਬੀਤ ਗਏ ਸਾਰੀ ਤਾਕਤ ਦੋਹਾਂ ਨੇ ਲਾ ਦਿੱਤੀ
ਨੇੜੇ ਕਿਲ੍ਹੇ ਨ ਜਾਨ ਨਵਾਬ ਦੇਂਦਾ ਓਸ ਸੂਰਮ-ਤਾਈ ਦਿਖਲਾ ਦਿੱਤੀ
ਧਾਵਾ ਕਰਨ ਦਾ ਹੌਸਲਾ ਸਿੰਘਾਂ ਨੂੰ ਨ ਤੋਪ ਖੱਨਯਾਂ ਮਿੱਟੀ ਉਡਾ ਦਿੱਤੀ
ਸੀ ਸਤਾਰਾ ਬੁਲੰਦ ਸਰਕਾਰ ਦਾ ਜੀ ਬਿਧੀ ਕੁਦਰਤ ਹੋਰ ਬਨਾ ਦਿੱਤੀ
ਅਹਿਲਕਾਰ ਵਿਚੋਂ ਕੁਝ ਪਾਟ ਗਏ ਓਹਨਾਂ ਭੇਦ ਦੀ ਗੱਲ ਸਭ ਆ ਦਿੱਤੀ
ਲਹਿੰਦੇ ਵਾਲੀਦੀਵਾਰ ਜੋ ਕਿਲ੍ਹੇਦੀਏ ਕਈਆਂ ਥਾਵਾਂ ਤੋਂ ਤੋਪਾਂ ਹਿਲਾ ਦਿੱਤੀ
ਤੋੱਪਾਂ ਬੀੜ ਓਹ ਪੱਸਾ ਉਡਾ ਦੇਵੋ ਕਿਲ੍ਹਾ ਫ਼ਤ੍ਹੇ ਹੋ ਜਾਇ ਜਤਾ ਦਿੱਤੀ
ਕੁਝ ਗ਼ਾਜ਼ੀ ਚੋਰੀ ਛਿੱਪੀ ਨੱਠ ਗਏ ਘੇਰੇ ਸਭ ਦੀ ਜਿੰਦ ਘਬਰਾ ਦਿੱਤੀ

*ਸੱਯਦ ਮੁਹੰਮਦ ਲਤੀਫ਼ ਲਿਖਦਾ ਹੈ ਕਿ ਸਰਕਾਰ ਨੇ ਰਸਤੇ ਵਿੱਚ ਭੀ ਕਈ ਥਾਈਂ ਕੱਚੇ ਖੂਹ ਪੁਟਵਾ ਦਿਤੇ ਸਨ ।

ਹਰੀ ਸਿੰਘ ਸਰਦਾਰ ਨੇ ਤਾੜ ਮੌੱਕਾ ਤਾਕਤ ਓਧਰੇ ਸਾਰੀ ਝੁਕਾ ਦਿੱਤੀ
ਤੋੱਪਾਂ ਵੱਡੀਆਂ ਬੀੜ ਕਰਤਾਰ ਸਿੰਘਾ ਬਾਹੀ ਕਿਲ੍ਹੇ ਦੀ ਤੋੜ ਗਿਰਾ ਦਿੱਤੀ

ਕਿਲ੍ਹੇ ਦੀ ਫ਼ਤ੍ਹੇ

ਜਿਸ ਵੇਲੇ ਬਾਹੀ ਗਿੜ ਗਿੜਾ ਡਿੱਗੀ ਸਰਦਾਰਾਂ ਨੇ ਧਾਵਾ ਬੁਲਾ ਦਿੱਤਾ
ਦੋ ਤਿੰਨ ਹਜ਼ਾਰ ਜਵਾਨ ਨੇ ਜੀ ਸਤਿ ਸ੍ਰੀ ਅਕਾਲ ਗਜਾ ਦਿੱਤਾ
ਇਹ ਵੇਖ ਨਵਾਬ ਭੀ ਮੌੱਕੇ ਉੱਤੇ ਪਹੁੰਚ ਓਧਰੇ ਜ਼ੋਰ ਝੁਕਾ ਦਿੱਤਾ
ਤੋੱਪਾਂ ਕਿਲ੍ਹੇ ਤੋਂ ਛੁੱਟੀਆਂ ਭਾਰੀਆਂ ਜੀ ਮੀਂਹ ਅੱਗ ਦਾ ਉਨ੍ਹਾਂ ਬਰਸਾ ਦਿੱਤਾ
ਦੋਹਾਂ ਪੱਾਸਯਾਂ ਤੋਂ ਤੋਪ ਖ਼ੱਾਨਯਾ ਨੇ ਭਾਰੀ ਕਰ ਤੂਫ਼ਾਨ ਬਰਪਾ ਦਿੱਤਾ
ਧੂਆਂ ਧਾਰ ਹੋਈ ਬੁਰੀ ਕਿਲ੍ਹੇ ਗਿਰਦੇ ਦਿਨ ਕਿਆਮਤ ਦਾ ਵਿਖਲਾ ਦਿੱਤਾ
ਬਾਹਰੋਂ ਖ਼ਾਲਸੇ ਅੰਦਰੋਂ ਗ਼ਾਜ਼ੀਆਂ ਨੇ ਜਿੰਨਾਂ ਜ਼ੋਰ ਸੀ ਸਾਰਾ ਹੀ ਲਾ ਦਿੱਤਾ
ਚੰਡੀ ਓਹ ਖੜਕੀ ਓਸ ਬਾਹੀ ਉੱਤੇ ਖ਼ੂਨ ਮਿੱਝ ਦਾ ਘਾਨ ਬਨਾ ਦਿੱਤਾ
ਸਰਕਾਰ ਨੇ ਭੀ ਮੌੱਕਾ ਵੇਖ ਕਰਕੇ ਇਮਦਾਦ ਤੇ ਜ਼ੋਰ ਵਧਾ ਦਿੱਤਾ
ਅਹਿਮਦ ਖ਼ਾਂ ਓਧਰ ਹਰੀ ਸਿੰਘ ਏਧਰ ਦੋਹਾਂ ਕਰ ਮਰਦਊ ਦਿਖਾ ਦਿੱਤਾ
ਮਾਰ ਤੇਗ਼ ਦੀ ਗ਼ਾਜ਼ੀ ਨ ਝੱਲ ਸੱਕੇ ਪਿਛ੍ਹਾਂ ਹਟੇ ਤੇ ਹੌਂਸਲਾ ਢਾ ਦਿੱਤਾ
ਖ਼ਾਸ ਕਰ ਨਵਾਬ ਦੀ ਫੌਜ ਨੇ ਜੀ ਕਰ ਆਪਨਾ ਹੱਕ ਅਦਾ ਦਿੱਤਾ
ਕੁਝ ਮਰ ਗਏ ਕੁਝ ਨੱਠ ਗਏ ਪਿੱਛਾ ਗ਼ਾਜ਼ੀਆਂ ਨੇ ਅੰਤ ਆ ਦਿੱਤਾ
ਜਾਂਦੀ ਵੇਖ ਬਾਜ਼ੀ ਕਰਤਾਰ ਸਿੰਘਾ ਝੰਡਾ ਸੁਲ੍ਹਾ ਦਾ ਨਵਾਬ ਚੜ੍ਹਾ ਦਿੱਤਾ

ਨਵਾਬ ਵਲੋਂ ਸੁਲਾ ਦਾ ਪੈਗਾਮ

ਨਵਾਬ ਆਪਨੇ ਕਰਮ ਅਜ਼ਮਾ ਬੈਠਾ ਜਿਰਗਾ ਵੱਲ ਸਰਕਾਰ ਭਜਾਯਾ ਜੀ
ਕੀਤੀ ਅਰਜ਼ ਆ *ਓਹਨਾਂ ਨਵਾਬ ਵੱਲੋਂ ਮੈਂ ਕੀਤੀਆਂ ਦਾ ਫਲ ਪਾਯਾ ਜੀ
ਮੇਰੀ ਜਾਨ ਬਖਸ਼ੀ ਹੁਣ ਕੀਤੀ ਜਾਵੇ ਮੰਨੀ ਈਨ ਤੇ ਸਿਰ ਝੁਕਾਯਾ ਜੀ
ਯਾਂ ਸਨੇ ਟੱਬਰ ਨਿਕਲ ਜਾਨ ਦੇਵੋ ਮੇਰੀ ਕਿਸਮਤ ਮੈਨੂੰ ਹਰਾਯਾ ਜੀ
ਅਰਜ਼ਾਂ ਕੀਤੀਆਂ ਉਨ੍ਹਾਂ ਨਵਾਬ ਵੱਲੋਂ ਸਰਕਾਰ ਨੇ ਹੁਕਮ ਸੁਨਾਯਾ ਜੀ
ਹਾਜ਼ਰ ਹੋਇ ਨਵਾਬ ਕਰਤਾਰ ਸਿੰਘਾ ਕਰ ਮਿਹਰਬਾਨੀ ਫ਼ਰਮਾਯਾ ਜੀ

ਵਾਕ ਕਵੀ

ਕਿਲ੍ਹਾ ਬੜਾ ਔਕੀ ਫ਼ਤ੍ਹੇ ਹੋਇ ਗਿਆ ਬੜੀ ਖ਼ੁਸ਼ੀ ਸਰਕਾਰ ਮਨਾਈ ਸੀ ਜੀ
ਹਰੀ ਸਿੰਘ ਸਰਦਾਰ ()ਨਵਾਬ ਨੂੰ ਲੈ ਮੁਲਾਕਾਤ ਸਰਕਾਰ ਕਰਾਈ ਸੀ ਜੀ

---

*ਗ਼ੁਲਾਮ ਮੁਹੰਮਦ ਤੇ ਔਲੀ ਜਾਹ ਸਿਕੰਦਰ–ਮੁਹੰਮਦ ਲਤੀਫ਼ ਸਫ਼ਾ ੪੨੫
()ਨਵਾਬ ਦੇ ਨਾਲ ੩੦੦ ਜਵਾਨ ਸੀ।

ਮਿਹਰਬਾਨੀ ਕਰਕੇ ਸਰਕਾਰ ਨੇ ਜੀ ਇੱਕ ਲੱਖ ਜਾਗੀਰ ਦਵਾਈ ਸੀ ਜੀ
*ਸਾਰੀਫੌਜਇਹ ਨਿਮਕਹਲਾਲ ਮੇਰੀ ਤੋੜੀਜਾਇ ਨ,ਨਵਾਬ ਸੁਨਾਈ ਸੀ ਜੀ
ਸ਼ਹਿਰ ਲੁੱਟ ਦੇ ਹੱਥੋਂ ਬਚਾਯਾ ਜਾਵੇ ਮਨਜ਼ੂਰੀ ਸਰਕਾਰ ਫ਼ਰਮਾਈ ਸੀ ਜੀ
ਕੱਢ ਭੇਜਿਆ ਡੇਹਰੇ ਇਸਮੈਲ ਖ਼ਾਂ ਦੇ ਇਹ ਨਿੱਤ ਦੀ ਕਲਾ ਮੁਕਾਈ ਸੀ ਜੀ
ਕੀੱਤਾ ਕਬਜ਼ਾ ()ਸਾਜ਼ ਸਾਮਾਨ ਉੱਤੇ ਹੱਥ ਵੱਡੀ ਰਿਆਸਤ ਆਈ ਸੀ ਜੀ
ਸੰਧਾਂਵਾਲੀਏ ਖ਼ਾਸ ਹਮੀਰ ਸਿੰਘ ਨੂੰ ਸੂਬੇਦਾਰੀ ਦੀ ਕਾਰ ਸੌਂਪਾਈ ਸੀ ਜੀ
ਖ਼ਾਨ ਗੜ੍ਹ, ਲੱਈਆ, ਭੱਕਰ ਪ੍ਰਗਨੇ ਜੋ ਫਾਹੀ ਰਾਜਕੌਰ ਦੇ ਗਲਪਾਈ ਸੀ ਜੀ
ਓਹਨੂੰ ਠੱਕੇ ਤੇ ਦੇ ਕਰਤਾਰ ਸਿੰਘਾ ਵਾਗ ਵੱਲ ਲਾਹੌਰ ਪਰਤਾਈ ਸੀ ਜੀ

ਤਥਾ

ਏਸ ਭਾਰੀ ਮੁਹਿੰਮ ਨੂੰ ਸਰ ਕਰਕੇ ਫੌਜਾਂ ਪਰਤ ਲਾਹੌਰ ਨੂੰ ਆਈਆਂ ਜੀ
ਤਦੋਂ ਬਾਹਰਵੀਂ ਤੇਹਰਵੀਂ ਮਾਘਦੀਸੀ ਖ਼ੁਸ਼ੀਆਂ ਬਹੁਤ ਸਰਕਾਰ ਮਨਾਈਆਂ ਜੀ
ਫੇਰ ਬੜਾ ਭਾਰਾ ਦਰਬਾਰ ਕਰ ਕੇ ਸਿਰੋਪਾਉ ਖ਼ਿਲਅਤਾਂ ਦਿਵਾਈਆਂ ਜੀ
ਹਰੀਸਿੰਘ ਦੀਆਂ ਦਰਬਾਰ ਅੰਦਰ ਆਪ ਕੀਤੀਆਂ ਬਹੁਤ ਵਡਿਆਈਆਂ ਜੀ
ਸਤਲੁੱਜ ਤੋਂ ਲੈ ਕੇ ਅਟਕ ਤੋੜੀ ਵੈਰੀ ਤਾਕਤਾਂ ਸਭ ਤੁੜਾਈਆਂ ਜੀ
ਕੀਤਾ ਤਪ ਸਰਕਾਰ ਕਰਤਾਰ ਸਿੰਘਾ ਗੁਰੂ ਬਰਕਤਾਂ ਬਹੁਤ ਵਧਾਈਆਂ ਜੀ

ਹਜ਼ਾਰੇ ਦੀ ਹਕੂਮਤ

ਲੰਮਾਂ ਚੌੜਾ ਹਜ਼ਾਰੇ ਦਾ ਦੇਸ ਸੋਹਨਾ ਹਿੱਸਾ ਸੂਬੇ ਕਸ਼ਮੀਰ ਦਾ ਜਾਨ ਭਾਈ
ਹੈਸੀ ਗਿਣੀ ਦਾ ਰਿਹਾ ਹਮੇਸ਼ ਤੋਂ ਏਹ ਤੱਾਬੇ ਰਿਹਾ ਕਸ਼ਮੀਨ ਪਛਾਨ ਭਾਈ
ਪਰ ਲੋਕ ਹਜ਼ਾਰੇ ਦੇ ਬੜੇ ਡੱਾਢੇ ਸਿੱਧੀ ਹੱਥੀਂ ਨ ਟਕੇ ਪੁਚਾਨ ਭਾਈ
ਕਾਇਮ ਰੱਖਦੇ ਖ਼ੁਦ-ਮੁਖ਼ਤਾਰੀਆਂ ਨੂੰ ਵੱਡੇ ਬਨੇ ਰਹਿੰਦੇ ਆਕੜਖ਼ਾਨ ਭਾਈ
ਫ਼ਤੇ ਖ਼ਾਲਸੇ ਜਦੋਂ ਕਸ਼ਮੀਰ ਕੀਤਾ ਵਿਚੇ ਮੁਲਕ ਹਜ਼ਾਰਾ ਗਿਨਾਨ ਭਾਈ
ਪਰ ਓਹਨਾਂ ਹਕੂਮਤ ਨੂੰ ਮੰਨਯਾਂ ਨ ਦਾਉ ਲੱਗੇ, ਫ਼ਸਾਦ ਉਠਾਨ ਭਾਈ
ਫੌਜਾਂ ਗਈਆਂ ਲਾਹੌਰ ਤੋਂ ඃਕਈ ਵਾਰੀ ਅੱਗੇ ਪਿੱਛੇ ਹੋ ਵੇਲਾ ਟਪਾਨ ਭਾਈ
ਮੱਖਨ ਸਿੰਘ ਹਾਕਮ ਰਾਵਲ ਪਿੰਡੀ ਵਾਲਾ ਧੋਖੇ ਨਾਲ ਓਹਨੂੰ ਮਰਵਾਨ ਭਾਈ

---

*ਮਹਾਂਰਾਜਾ ਸਾਹਿਬ ਨੇ ਨਵਾਬ ਦੀ ਫ਼ੌਜ ਨਿਮਕ-ਹਲਾਲ ਸਮਝਕੇ ਆਪਨੇ ਪਾਸ ਰਖ ਲਈ। ਦੇਖੋ ਤਵਾਰੀਖ਼ ਖਾ: ਛਾਪਾ ਪੱਥਰ ਸਫ਼ਾ ੬੩੪ ਤੇ ਮੁਹੰਮਦ ਲਤੀਫ਼ ੪੨੬।

()੨੨ ਤੋੱਪਾਂ ੭੦ ਜੰਬੂਰਚੇ ਤੇ ਹੋਰ ਬੇਅੰਤ ਜੰਗੀ ਸਾਮਾਨ ਸੋਨੇ ਚਾਂਦੀ ਸਮੇਤ ਹੱਥ ਆਯਾ। ਮੁਹੰਮਦ ਲਤੀਫ਼ ਸਫ਼ਾ ੪੨੬।

ඃਪੜ੍ਹੋ ਦਾਸ ਦਾ ਬਨਾਯਾ ਸਰਕਾਰ ਖ਼ਾਲਸਾ ਲੜੀ ਪੰਦਰਵੀਂ (੧੫)

ਹੁਕਮਾ ਸਿੰਘ ਭੀ ਅਟਕਤੋਂ ਗਿਆ ਚੜ੍ਹਕੇ ਓਹ ਓਹਨੂੰ ਭੀਓਵੇਂ ਟਰਕਾਨ ਭਾਈ
ਅਠਾਰਾਂ ਸੌ ਸਤੱਤ੍ਰ ਸਾਲ ਅੰਦਰ ਚੜ੍ਹਯਾ ਛੇ ਹਜ਼ਾਰ ਜਵਾਨ ਭਾਈ
ਸ਼ਾਮਸਿੰਘ ਸਰਦਾਰ ਅਟਾਰੀ ਵਾਲਾ ਕੰਵਰ ਸ਼ੇਰਸਿੰਘ ਬੜਾ ਬਲਵਾਨ ਭਾਈ
ਆਪ ਨਾਲ ਚੜ੍ਹੀ ਸਦਾ ਕੌਰ ਰਾਣੀ ਕਈ ਥਾਈਂ ਹੋਇ ਘਮਸਾਨ ਭਾਈ
*ਰਾਮ ਦਿਆਲ ਸ਼ਹੀਦ ਹੋ ਗਿਆ ਓਥੇ ਚੁਣ ਚੁਣ ਸੋਧੇ ਵੱਡੇ ਖ਼ਾਨ ਭਾਈ
ਫੌਜਾਂ ਮੁੜ ਆਈਆਂ ਕਰਤਾਰ ਸਿੰਘਾ ਅਮਰ ਸਿੰਘ ਕਰਕੇ ਹੁਕਮਰਾਨ ਭਾਈ

ਤਥਾ

[]ਅਮਰ ਸਿੰਘ ਭੀ ਹੋਯਾ ਸ਼ਹੀਦ ਓਧਰ ਹਸਨ ਅਲੀ ਖ਼ਾਂ ਸ਼ੋਰ ਉਠਾਯਾ ਸੀ
ਸਰਕਾਰ ਖ਼ਾਲਸੇ ਵਿੱਚ ਸਭ ਹਾਲ ਲਿਖੇ ਉਹਨਾਂ ਲੋਕਾਂ ਖ਼ਰੂਦ ਮਚਾਯਾ ਸੀ
ਸਭ ਖ਼ਬਰਾਂ ਸੁਣ ਸਰਕਾਰ ਤਾਈਂ ਗ਼ੁੱਸਾ ਦਿਲ ਦੇ ਵਿੱਚ ਸਮਾਯਾ ਸੀ
ਕਰ ਸੋਚ ਵਿਚਾਰ ਕਰਤਾਰ ਸਿੰਘਾ ਹਰੀ ਸਿੰਘ ਦੇ ਤਈਂ ਚੁਨਾਯਾ ਸੀ

ਸਰਦਾਰ ਹਰੀ ਸਿੰਘ ਹਜ਼ਾਰੇ ਦਾ ਗਵਰਨਰ ਬਣਾਨਾ

ਕੀਤੀ ਸੋਚ ਸਰਕਾਰ ਨੇ ਬੈਠ ਕੇ ਜੀ ਕਿੰਨੂੰ ਹਾਕਮ ਹਜ਼ਾਰੇ ਬਨਾਯਾ ਜਾਵੇ
ਏਸ ਚਿਰਾਂ ਦੇ ਵਿਗੜੇ ਦੇਸ ਤਾਈਂ ਚੰਗੀ ਤਰ੍ਹਾਂ ਪਾ ਜ਼ੋਰ ਦਬਾਯਾ ਜਾਵੇ
ਨਾਜ਼ਮ ਚਾਹੀਦਾ ਏ ਦਬ ਦਬਾ ਵਾਲਾ ਡਰ ਗ਼ਾਜੀਆਂ ਦੇ ਉਤੇ ਪਾਯਾ ਜਾਵੇ
ਸੁੱਝੀ ਅੰਤ ਨੂੰ ਇਹੋ ਕਰਤਾਰ ਸਿੰਘਾ ਹਰੀ ਸਿੰਘ ਨੂੰ ਦੇਸ ਸੌਂਪਾਯਾ ਜਾਵੇ

ਤਥਾ

ਇੱਕ ਕਰ ਕੇ ਬੜਾ ਦਰਬਾਰ ਭਾਰਾ ਹਰੀ ਸਿੰਘ ਦਾ ਮਾਨ ਸਰਕਾਰ ਕੀਤਾ
ਸਿਰੋ ਪਾਓ ਦੇ ਕੇ ਇੱਕ ਵਡ-ਮੁੱਲਾ ਸੱਜੀ ਬਾਂਹ ਹੈ ਮੇਰੀ ਉਚਾਰ ਕੀਤਾ
ਵੱਡੇ ਕਰੜੇ ਦੇਸ ਹਜ਼ਾਰੇ ਦਾ ਜੀ ਗਵਰਨਰ ਸੀ ਖ਼ੁਦ-ਮੁਖ਼ਤਾਰ ਕੀਤਾ
ਜਾਓ ਸੋਧੋ ਸਰਦਾਰ ਜੀ ਬਾਗੀਆਂ ਨੂੰ ਜਿਨ੍ਹਾਂ ਹੈ ਫ਼ਸਾਦ ਕਈ ਵਾਰ ਕੀਤਾ
ਮੱਖਨਸਿੰਘ ਤੇ ਰਾਮਦਯਾਲ ਮਰ ਗਏ ਬੜਾ ਗ਼ਜ਼ਬ ਹੈ ਅਮਰ ਸਿੰਘ ਪਾਰ ਕੀਤਾ
ਹਰੀ ਸਿੰਘ ਦੇ ਤਈਂ ਕਰਤਾਰ ਸਿੰਘਾ ਛਾਤੀ ਲਾ ਸਰਕਾਰ ਪਿਆਰ ਕੀਤਾ

ਸਰਦਾਰ ਹਰੀ ਸਿੰਘ ਦੀ ਹਕੂਮਤ ਹਜ਼ਾਰੇ ਵਿੱਚ

ਹੈ ਫੱਗਨੋਂ ਪੰਦ੍ਰਵੀਂ ਅਠੱਤ੍ਰੇ ਦੀ ਵਿੱਚ ਪਹੁੰਚ ਹਜ਼ਾਰੇ ਦੇ ਜਾਵੰਦੇ ਜੀ
ਨਾਲ ਅੱਠ ਹਜ਼ਾਰ ਜਵਾਨ ਲੈਕੇ ਸਰਾਇ ਸਾਲਹਿ ਜਾਕੇ ਛਾਉਨੀ ਪਾਵੰਦੇ ਜੀ

---

*ਦੀਵਾਨ ਮੋਤੀ ਰਾਮ ਦਾ ਪੁੱਤਰ ਤੇ ਦੀਵਾਨ ਮੁਹਕਮ ਚੰਦ ਦਾ ਪੋਤਰਾ ਸੀ।

[]ਅਮਰ ਸਿੰਘ ਵੱਡਾ ਇਹ ਮਜੀਠੀਆ ਸਰਦਾਰ ਬੜਾ ਬਹਾਦਰ ਸੀ, ਏਸ ਦੇ ਤੀਰ ਮਾਰੇ ਹੋਇ ਲੋਹੇ ਦੇ ਕੜਾਹੇ ਤੇ ਦਰਖ਼ਤ ਵਿੰਨ੍ਹ ਜਾਂਦੇ ਸਨ।

ਫੇਰ ਅਮਰ ਸਿੰਘ ਆਦਿ ਸਨ ਜਿਨ੍ਹਾਂ ਮਾਰੇ ਜਾਇ ਉਨ੍ਹਾਂ ਦੇਤਈਂ ਦਬਾਵੰਦੇ ਜੀ
ਹਾਸ਼ਮ ਖ਼ਾਂ ਕਰਾਲ ਨੂੰ ਫੜ ਲਿਆ ਸੂਹੇ ਕਾਤਲਾਂ ਤਈਂ ਫੜਾਵੰਦੇ ਜੀ
ਆਮ ਲੋਕਾਂ ਤਈਂ ਡਰ ਦੇਨ ਖ਼ੱਾਤਰ ਧਰ ਤੋਪ ਦੇ ਅੱਗੇ ਉਡਾਵੰਦੇ ਜੀ
ਹਾਸ਼ਮ ਖ਼ਾਂ ਦੇ ਤਈਂ ਕਰਤਾਰ ਸਿੰਘਾ ਅਗੋਂ ਵਾਸਤੇ ਈਨ ਮਨਾਵੰਦੇ ਜੀ

ਸਰਦਾਰ ਹਰੀ ਸਿੰਘ ਦੀ ਦੂਰ ਅੰਦੇਸ਼ੀ

ਚਾਰ ਅੰਗ ਲਿਖੇ ਰਾਜਨੀਤ ਦੇ ਨੇ ਸਾਮ, ਦਾਮ ਅਤੇ ਅਤੇ ਭੇਦ, ਦੰਡ ਭਾਈ
ਹੈ ਓਹੋ ਹੀ ਰਾਜ ਕਮਾ ਸੱਕਦਾ ਜਿਹੜਾ ਚੌਹਾਂ ਦੀ ਜਾਣਦਾ ਵੰਡ ਭਾਈ
ਤਿਤੇ ਸੁਲ੍ਹਾ ਸਫ਼ਾਈ ਤੇ ਕਿਤੇ ਪੈਸਾ ਕਿਤੇ ਮਾਰ ਕੁਟਾਈ ਤੇ ਫੰਡ ਭਾਈ
ਕਿਤੇ ਵੈਰੀਆਂ ਨੂੰ ਵਿਚੋਂ ਪਾੜ ਲੈਨਾ ਜਿਵੇਂ ਲੱਗ ਸੱਕੇ ਲਾਨੀ ਕੰਡ ਭਾਈ
ਜਾਂਦੀ ਮੁਲਕ ਹਜ਼ਾਰੇ ਵਿਚ ਤਾੜ ਗਈ ਹਰੀ ਸਿੰਘ ਦੀ ਬੁੱਧ ਪ੍ਰਚੰਡ ਭਾਈ
ਕੱਟੇ ਲੋਹੇ ਨੂੰ ਲੋਹਾ ਕਰਤਾਰ ਸਿੰਘਾ ਦੇਣਾ ਵੈਰੀ ਦਾ ਤੋੜ ਘੁਮੰਡ ਭਾਈ

ਮੁਹੰਮਦ ਖ਼ਾਂ ਤੇ ਬੋਸਤਾਂ ਖ਼ਾਂ ਤਰੀਨ

ਇਹ ਖ਼ਾਸ ਗੁਲਢੇਰੀ ਦੇ ਰਹਿਨ ਵਾਲੇ ਸਨ ਚੱਾਚਾ ਭਤੀਜਾ ਹੁਸ਼ਯਾਰ ਦੋਵੇਂ
ਚਲਦੇਪੁਰਜ਼ੇ ਇਹ ਮੁਲਕਹਜ਼ਾਰੇ ਦੇ ਵਿੱਚ ਚਾਲ-ਬਾਜ਼ ਤੇ ਬੜੇ ਅੱਯਾਰ ਦੋਵੇਂ
ਹਰਫ਼ੱਨ ਮੌਲਾ ਗ਼ਾਜ਼ੀ ਮਰਦ ਭੀ ਸਨ ਭਲੇ-ਮਾਨਸਾਂ ਲੁੰਡਾਂ ਦੇ ਯਾਰ ਦੋਵੇਂ
ਜੋ ਚਾਹਨ ਸੋ ਕਰਨ ਕਰਤਾਰ ਸਿੰਘਾ ਖੜਪੈਂਚ ਵੱਧੂ ਨੰਬਰਦਾਰ ਦੋਵੇਂ

ਤਥਾ

ਸਦਾ ਕੌਰ ਤੇ ਸ਼ੇਰ ਸਿੰਘ ਗਏ ਜਦੋਂ ਹਜ਼ਾਰੇ ਦਾ ਸ਼ੋਰ ਮਿਟਾਨ ਖ਼ੱਾਤਰ
ਮੁਹੰਮਦ ਖ਼ਾਂ ਤਰੀਨ ਨੂੰ ਫੜ ਲਿਆ ਏ ਤਦੋਂ ਸ਼ੋਰਸ਼ ਦੂਰ ਕਰਾਨ ਖ਼ੱਾਤਰ
ਬੰਦੀ ਖਾਨੇ ਵਿਚ ਓਸ ਨੂੰ ਪਾ ਦਿੱਤਾ ਦਬ ਦਬਾ ਤੇ ਰੋਅਬ ਬੈਠਾਨ ਖਾਤਰ
ਹਰੀ ਸਿੰਘ ਛੁਡਾ ਲੈ ਨਾਲ ਗਿਆ ਕੁਝ ਭੇਦ ਓਹਦੇ ਪਾਸੋਂ ਪਾਨ ਖ਼ੱਾਤਰ
ਵੀਹ ਹਜ਼ਾਰ ਦੀ ਖ਼ਾਸ ਜਾਗੀਰ ਦਿੱਤੀ ਸੱਪ, ਸੱਪ ਦੇ ਨਾਲ ਲੜਾਨ ਖ਼ੱਾਤਰ
ਓਹਦਾ ਬੋਸਤਾਂ ਖ਼ਾਂ ਭਤੀਜਾ ਹੈ ਸੀ ਲੋਹਾ ਲੋਹੇ ਦੇ ਨਾਲ ਕਟਾਨ ਖਾਤਰ
ਦੇ ਵੀਹ ਹਜ਼ਾਰ ਜਾਗੀਰ ਓਹਨੂੰ ਕਾਬੂ ਕਰ ਲਿਆ ਅਮਨ ਰਖਾਨ ਖਾਤਰ
ਦੋਵੇਂ ਬਣੇ ਨ ਮਿੱਤ ਕਰਤਾਰ ਸਿੰਘਾ ਚੁੱਪ ਰਹੇ ਨੁਕਸਾਨ ਪੁਚਾਨ ਖਾਤਰ

ਵਾਕ ਕਵੀ

ਕਰਦੀਕੁਦਰਤ ਖ਼ਾਸ ਇਨਸਾਨ ਪੈਦਾ ਇਕੋਜਿਹਾ ਨ ਜਗਤ ਬਨਾਇ ਲਿਆ
ਹਰੀ ਸਿੰਘ ਦੇ ਮੱਥੇ ਪਰਤਾਪ ਹੈਸੀ ਜਿੱਧਰ ਮੂੰਹ ਕੀਤਾ ਦੱਬਾ ਪਾਇ ਲਿਆ

ਓਸ ਜਾਂਦਿਆਂ ਦੇਸ ਹਜ਼ਾਰੇ ਅੰਦਰ ਰਾਜਨੀਤ ਨੂੰ ਵਰਤ ਵਰਤਾਇ ਲਿਆ
ਕਿਤੇ ਲੋਭ ਤੇ ਕਿਤੇ ਪਿਆਰ ਪਾ ਕੇ ਕਿਤੇ ਤੇ.ਗ ਦਾ ਜ਼ੋਰ ਦਿਖਾਇ ਲਿਆ
ਕੁਝ ਪਿੰਡ ਫੂਕੇ ਚੜ੍ਹ ਬਾ.ਗੀਆਂ ਦੇ ਧਮ੍ਹਾਂ ਜਾਂਦਿਆਂ ਸਾਰੇ ਬੈਠਾਇ ਲਿਆ
ਹੋਯਾ ਦੇਸ ਵਿਚ ਅਮਨ ਕਰਤਾਰ ਸਿੰਘਾ ਝੰਡਾ ਤੇਜ ਪ੍ਰਤਾਪ ਝੁਲਾਇ ਲਿਆ

### ਸ਼ਹਿਰ ਹਰੀ ਪੁਰ ਤੇ ਕਿਲ੍ਹਾ ਹਰਿ ਕ੍ਰਿਸ਼ਨ ਗੜ੍ਹ

ਅਠਾਰਾਂ ਸੌ ਉਨਾਸੀਆਂ ਸਾਲ ਜਾਂਦਾ ਹਰੀ ਸਿੰਘ ਨੇ ਕਰ ਵਿਚਾਰ ਭਾਈ
ਦੱਬਾ .ਗਾਜ਼ੀਆਂ ਦੇ ਸਿਰ ਰੱਖਣੇ ਲਈ ਲੰਮੇ ਚੌੜੇ ਮੈਦਾਨ ਵਿਚਘਾਰ ਭਾਈ
ਜਿੱਥੇ ਕੌਮਾਂ ਲੜਾਕੀਆਂ ਵਸਦੀਆਂ ਸਨ ਇਰਦਗਿਰਦ ਸਾਰੇਜ਼ੋਰਦਾਰ ਭਾਈ
ਵੱਡੇ ਕਿਲ੍ਹੇ ਦੀ ਓਸ ਥਾਂ.ਨੀਂਹ ਰੱਖੀ ਵਡੇ ਦੂਰ ਅੰਦੇਸ਼ ਸਰਦਾਰ ਭਾਈ
ਜਿਧੇ ਵਿਚ ਸਾਮਾਨ ਮਹਫ਼ੂਜ਼ ਰਹੇ ਤੋਪਾਂ, ਗੋਲਾ, ਬਾਰੂਦ, ਹਥਯਾਰ ਭਾਈ
ਜਿਥੇ ਲੋੜ ਪਵੇ ਓਥੇ ਪਹੁੰਚ ਸੱਕਨ ਝੱਟ ਵੇਲੇ ਸਿਰ ਸਮੇਂ ਅਨੁਸਾਰ ਭਾਈ
ਹਰਿਕ੍ਰਿਸ਼ਨਗੜ੍ਹ ਕਿਲ੍ਹੇ ਦਾ ਨਾਮ ਧਰਯਾ ਥੋੜ੍ਹੇ ਚਿਰਵਿਚ ਹੋਯਾ ਤਯਾਰ ਭਾਈ
ਓਹਦੇ ਨਾਲ ਵਸਾਇਆ ਸ਼ਹਿਰ ਸੋਹਨਾ ਨਾਮ ਆਪਨੇ ਦੀ ਯਾਦਗਾਰ ਭਾਈ
ਰਾਜ ਰਿਹਾ ਨ, ਥਾਂ ਓਹ ਕਾਇਮ ਰਹੇ ਭਾਣਾ ਵਰਤਯਾ ਹੋਰ ਕਰਤਾਰ ਭਾਈ
ਸਮੇਂ ਹੋਰ ਆ ਗਏ ਕਰਤਾਰ ਸਿੰਘਾ ਵੱਜੇ ਵੱਜ ਗਏ ਦਿਨ ਚਾਰ ਭਾਈ

### ਸਰਦਾਰ ਹਰੀ ਸਿੰਘ ਦਾ ਡਿਹਰਯਾਂ ਵੱਲ ਦੌਰਾ

ਆਯਾ ਹੁਕਮਲਾਹੌਰੋਂ ਸਰਕਾਰ ਦਾ ਜੀ ਤੁਸੀਂ ਡੇਹਰਯਾਂ ਦੇ ਵੱਲ ਜਾਉ ਜਲਦੀ
ਜਿੰਨਾਂਮੁਲਕ ਮਨਕੇਰੇ ਦਾਫ਼ਤ੍ਹੇਕੀਤਾ ਓਹਨਾਂ ਥਾਵਾਂ ਤੋਂ ਟਕੇ ਉਗਰਾਹੁ ਜਲਦੀ
ਓਸ ਦੇਸ ਦੇ ਖ਼ਾਨਾ ਅਮੀਰਾਂ ਉੱਤੇ ਧਮ੍ਹਾ ਖ਼ਾਲਸੇ ਦਾ ਜਾ ਬੈਠਾਉ ਜਲਦੀ
ਓਹ ਕਰਕੇ ਕੰਮ ਕਰਤਾਰ ਸਿੰਘਾ ਫੇਰ ਪਰਤ ਹਜ਼ਾਰੇ ਵਿਚ ਆਉ ਜਲਦੀ

### ਵਾਕ ਕਵੀ

ਧਯਾਨ ਸਿੰਘ ਦੀਆਂ ਬਈਮਾਨੀਆਂ ਸਨ ਸਦਾ ਨਾਲ ਸਰਦਾਰ ਜੀ ਖ਼ਾਰ ਰੱਖੇ
ਓਹ ਡਰਦਾ ਸੀ ਹਰੀ ਸਿੰਘ ਪਾਸੋਂ ਮੂੰਹੋਂ ਮਿੱਠਾ ਦਿਲੋਂ ਉਲਟੀ ਤਾਰ ਰੱਖੇ
ਰਹਿੰਦਾ ਰਾਤਦਿਨੇ ਹੀੱਲੇ ਸੋਚਦਾ ਓਹ ਇਹਨੂੰ ਸਦਾ ਹੀਬਾਹਰ ਸਰਕਾਰ ਰੱਖੇ
ਹਾਜ਼ਰ ਰਹੇ ਨ ਵਿੱਚ ਦਰਬਾਰ ਦੇ ਜੀ ਹੁੱਜਤ ਕੋਈ ਨ ਕੋਈ ਤਯਾਰ ਰੱਖੇ
ਕਿਸੇ ਵਿਚ ਲੜਾਈ ਦੇ ਮਰ ਜਾਵੇ ਏਸ ਗੱਲ ਦੀ ਓਹ ਭੈੜਾ ਤਾੜ ਰੱਖੇ
ਨ ਆਰਾਮ ਕਰ ਬਹੇ ਕਰਤਾਰ ਸਿੰਘਾ ਬਦ-ਖ਼ਾਹ ਬਦਖ਼ਾਹੀ ਦੀ ਕਾਰ ਰੱਖੇ

### ਤਥਾ

ਗੁਰਦਿੱਤ ਸਿੰਘ ਸਰਦਾਰ ਦਾ ਬੜਾ ਬੇਟਾ ਕਾਰਬਾਰ ਸਭ ਓਹਨੂੰਸੌਂਪਾਇਕੇ ਜੀ

ਹਰਸਾਸਿੰਘਸਰਦਾਰ ਸੁਲਤਾਨਵਿੰਡੀਆ ਨਾਇਬ ਓਸਦਾ ਖ਼ਾਸ ਬਨਾਇਕੇ ਜੀ
ਠਾਰਾਂ ਸੌ ਦੇ ਅੱਸੀਏਂ ਸਾਲ ਚੜ੍ਹਦੇ ਹਜ਼ਾਰੇ ਤੋਂ ਕੂਚ ਬੁਲਾਇਕੇ ਜੀ
ਹਰੀ ਸਿੰਘ ਚਲਾ ਗਿਆ ਡੇਹਰਯਾਂ ਨੂੰ ਸਾਰੇ ਪਿਛਲੇ ਫ਼ਿਕਰ ਗਵਾਇਕੇ ਜੀ
ਅਜੇ ਗਿਆਂ ਨੂੰ ਥੋੜ੍ਹੇ ਹੀ ਦਿਨ ਹੋਏ ਖ਼ਾਂ ਮੁਹੰਮਦ ਨੇ ਵੇਲਾ ਪਾਇਕੇ ਜੀ
ਦਿੱਤਾ ਗ਼ਦਰ ਮਚਾ ਕਰਤਾਰ ਸਿੰਘਾ ਦਿਲੋਂ ਨੇਂਕੀਆਂ ਸਭ ਭੁਲਾਇਕੇ ਜੀ

ਹਜ਼ਾਰੇ ਵਿੱਚ ਗ਼ਦਰ

ਇਹ ਮੁਹੰਮਦ ਖ਼ਾਂ *ਤਰੀਨ ਓਹੋ ਜਿੰਨ੍ਹੂ ਕੈਦ ਦੇ ਵਿਚੋਂ ਛੁਡਾਯਾ ਸੀ
ਵੀਹ ਹਜ਼ਾਰ ਜਾਗੀਰ ਦਵਾ ਕਰਕੇ ਗੁਲ ਢੇਰੀ ਸਰਦਾਰ ਬਨਾਯਾ ਸੀ
ਓਸ ਜ਼ਾਲਮ ਨਿਮਕ ਹਰਾਮ ਬਣ ਕੇ ਮੌਕਾ ਜ਼ਰਾ ਕੂ ਵਿਹਲ ਦਾ ਪਾਯਾ ਸੀ
ਝੰਡਾ ਖ਼ੁਦ-ਮੁਖ਼ਤਾਰੀ ਦਾ ਖੜਾ ਕੀਤਾ ਵਿਚ ਦੇਸ ਦੇ ਸ਼ੋਰ ਮਚਾਯਾ ਸੀ
ਲੁੱਟ ਪੁੱਟ ਲਿਆ ਸਾਰੇ ਹਿੰਦੂਆਂ ਨੂੰ ਬਹੂਆਂ ਬੇਟੀਆਂ ਤਈਂ ਸਤਾਯਾ ਸੀ
ਭਾਰੀ ਲਸ਼ਕਰ ਲੈ ਕਰਤਾਰ ਸਿੰਘਾ ਹਰੀ ਪੁਰ ਤੇ ਆਣ ਝੁਕਾਯਾ ਸੀ

ਲਾਹੌਰੋਂ ਫੌਜਾਂ ਦੀ ਚੜ੍ਹਾਈ

ਘੇਰ ਲਿਆ ਮੁਲਖੱਈਏ ਨੇ ਕਿਲ੍ਹੇ ਤਾਈਂ ਵਿਚ ਦੇਸ ਦੇ ਸ਼ੋਰ ਮਚਾਇ ਭਾਰੇ
ਹਰਸਾ ਸਿੰਘ ਸਰਦਾਰ ਨੇ ਤੰਗ ਪੈ ਕੇ ਹਾਲ ਵਿੱਚ ਲਾਹੌਰ ਪੁਚਾਇ ਸਾਰੇ
ਸੰਧਾਂ ਵਾਲੀਆ ਬੁਧ ਸਿੰਘ ਚੜ੍ਹਯਾ ਜੀ ਬਲੀ ਸੂਰਮੇ ਨੇ ਲੰਮੇ ਪੰਧ ਮਾਰੇ
ਪਰ ਅੱਗੇ ਮੁਲਖੱਈਆਂ ਦਾ ਜ਼ੋਰ ਬਹੁਤਾ ਗਈ ਪੇਸ਼ ਨ ਕੀਤੇਸਨ ਬਹੁਤ ਚਾਰੇ
ਓਧਰ ਹਰੀਸਿੰਘ ਨੂੰ ਖ਼ਬਰਾਂ ਪਹੁੰਚੀਆਂ ਜਾ ਪਿਛ੍ਹਾਂ ਪਰਤਯਾ ਸੂਰਮਾ ਜੋਸ਼ ਧਾਰੇ
ਪਹੁੰਚਾ ਵਿਚ ਹਜ਼ਾਰੇ ਕਰਤਾਰ ਸਿੰਘਾ ਸੁਣ ਗ਼ਾਜ਼ੀਆਂ ਹੌਸਲੇ ਆਨ ਹਾਰੇ

ਸਰਦਾਰ ਹਰੀ ਸਿੰਘ ਜੀ ਦੇ ਆਉਣ ਤੇ ਗਾਜ਼ੀਆਂ ਨੂੰ ਭਾਂਜ

ਹਰੀ ਸਿੰਘ ਦੇ ਆਉਨ ਦੀ ਖ਼ਬਰ ਪਹੁੰਚੀ ਗ਼ਾਜ਼ੀ ਸੁਣਕੇ ਹੌਂਸਲੇ ਢਾਹਵੰਦੇ ਨੇ
ਬੁਧ ਸਿੰਘ ਦਾ ਹੌਂਸਲਾ ਵਧ ਗਿਆ ਉੱਡ ਫ਼ਿਕਰ ਓਹਦੇ ਸਾਰੇ ਜਾਵੰਦੇ ਨੇ
ਕਿਲ੍ਹੇ ਵਾਲਿਆਂ ਤਈਂ ਭੀ ਹੋਸ਼ ਆਈ ਬੁਰਜੀਂ ਚੜ੍ਹ ਜੈਕਾਰੇ ਗਜਾਵੰਦੇ ਨੇ
ਹਰੀ ਸਿੰਘ ਆਉਂਦੇ ਧਾਵਾ ਬੋਲ ਦਿੱਤਾ ਤਿੰਨਾਂ ਤਰਫਾਂ ਤੋਂ ਅੱਗ ਬਰਸਾਵੰਦੇ ਨੇ
ਬੁਧ ਸਿੰਘ ਭੀ ਹੌਂਸਲ ਧਾਰ ਵਧਯਾ ਗ਼ਾਜ਼ੀ ਬਨ ਪਾਜ਼ੀ ਘਬਰਾਵੰਦੇ ਨੇ
ਹਰੀਆ ਰਾਗ਼ਲੇ ਦੇ ਹਰੀਆ ਰਾਗ਼ਲੇ ਪੈਰ, ਛੱਡ ਮੈਦਾਨ ਖਿਸਕਾਵੰਦੇ ਨੇ
ਤਿੰਨਾਂ ਪੱਾਸਯਾਂ ਤੋਂ ਛੁਟੇ ਤੋਪ ਖ਼ੌਨੇ ਪਿਛੇ ਪੈ ਰਸਾਲੇ ਦਬਾਵੰਦੇ ਨੇ

---

*ਤਰੀਨ ਏਸ ਦੀ ਜ਼ਾਤ ਸੀ।

ਤੀਹ ਹਜ਼ਾਰ ਤੋਂ ਵੱਧ ਦਾ ਕੱਠ ਹੈ ਸੀ ਪਾਜ਼ੀ ਭੱਜਦੇ ਦੇਰ ਨ ਲਾਵੰਦੇ ਨੇ
ਹਰੀ ਸਿੰਘ ਆਯਾ ਹਰੀ ਸਿੰਘ ਆਯਾ ਭੱਜੇ ਜਾਵੰਦੇ ਥਰ ਥਰਾਵੰਦੇ ਨੇ
ਮੁਹੰਮਦ ਖ਼ਾਂ ਤੇ ਬੋਸਤਾਂ ਖ਼ਾਂ ਹੋਰੀ ਸਿਰ, ਦੌੜ ਪਹਾੜੀਂ ਛਪਾਵੰਦੇ ਨੇ
ਉਤਾਂਹ ਮਾਂਗਲੀ ਦੇ ਵੱਲ ਚਲੇ ਗਏ ਜਾ ਓਧਰ ਸ਼ੋਰ ਮਚਾਵੰਦੇ ਨੇ
ਕਰ ਲੂਮੜੀ ਪੇਚ ਕਰਤਾਰ ਸਿੰਘਾ ਗਏ ਦੌੜ ਨੁਕਸਾਨ ਉਠਾਵੰਦੇ ਨੇ

*ਮਾਨ ਸਿਹਰੇ ਵੱਲ ਬਾਗੀਆਂ ਦਾ ਸ਼ੋਰ

ਬਾਗ਼ੀ ਛੱਡ ਨੱਠੇ ਹਰੀ ਪੁਰ ਤਾਈਂ ਬੜੇ ਭਾਰੇ ਨੁਕਸਾਨ ਉਠਾ ਭਾਈ
ਉਤਾਂਹ ਚੜ੍ਹ ਪਹਾੜਾਂ ਦੇ ਵੱਲ ਗਏ ਹਰੀ ਸਿੰਘ ਤੋਂ ਦੁੰਬ ਦਬਾ ਭਾਈ
ਓਧਰ ਜਾ ਗ਼ਰੀਬਾਂ ਤੇ ਜ਼ੋਰ ਪਾਯਾ ਥਾਂ ਥਾਂ ਤੇ ਲੁੱਟ ਮਚਾ ਭਾਈ
ਹਿੰਦੂ ਲੁੱਟ ਲਏ ਔਰਤਾਂ ਖੋਹ ਲਈਆਂ ਸਿਰੋਂ ਰੱਬ ਦਾ ਖ਼ੌਫ ਭੁਲਾ ਭਾਈ
ਕੀਤਾ ਗ਼ਜ਼ਬ ਵਿਚਾਰੀਆਂ ਹਿੰਦਨਾ ਤੇ ਬਹੂ ਬੇਟੀਆਂ ਪਤਾਂ ਗਵਾ ਭਾਈ
ਖ਼ਬਰਾਂ ਹਰੀ ਪੁਰ ਆ ਕਰਤਾਰ ਸਿੰਘਾ ਸੂਹੇ ਦਿੱਤੀਆਂ ਸਭ ਪੁਚਾ ਭਾਈ

[ ਹਰੀ ਸਿੰਘ ਨੇ ਬੰਦਾਂ ਛੁਡਾਨੀਆਂ ]

ਬੰਦੋਬਸਤਕਰ ਰਹੇ ਹਰੀਪੁਰ ਦਾ ਸਨ ਘੜੀਵਿਹਲ ਦੀ ਅਜੇ ਨ ਆਈ ਸੀ ਜੀ
ਰਹਿਰਾਸ ਦੇ ਖ਼ਾਸ ਦੀਵਾਨ ਅੰਦਰ ਆ ਸੂਹੇ ਨੇ ਖ਼ਬਰ ਸੁਨਾਈ ਸੀ ਜੀ
ਸਾਰੀ ਫੋਲਕੇ ਵਿੱਥਆ ਜ਼ਾਹਿਰ ਕੀਤੀ ਜਿਵੇਂ ਗ਼ਾਜ਼ੀਆਂ ਲੁੱਟ ਮਚਾਈ ਸੀ ਜੀ
ਹਰੀ ਸਿੰਘ ਸਰਦਾਰ ਨੇ ਖਾ ਗੁੱਸਾ ਝੱਟ ਫੌਜ ਤੱਯਾਰ ਕਰਵਾਈ ਸੀ ਜੀ
ਕੁਝ ਪੈਦਲ ਕੁਝ ਅਸਵਾਰ ਲੈ ਕੇ ਕੀਤੀ ਪਿਛਲੀ ਰਾਤ ਨੂੰ ਧਾਈ ਸੀ ਜੀ
ਚੜ੍ਹਯਾ ਸੂਰਮਾ ਬਲੀ ਕਰਤਾਰ ਸਿੰਘਾ ਪਈ ਵਿੱਚ ਪਠਾਨਾ ਦੋਹਾਈ ਸੀ ਜੀ

ਤਥਾ

ਕੂਚ ਕਰੀ ਸਰਦਾਰ ਜੀ ਜਾ ਰਹਿ ਸਨ ਸੁਨਯਾਂ ਗ਼ਾਜ਼ੀ ਖ਼ਰੂਦ ਮਚਾ ਰਹਿ ਨੇ
ਹਿੰਦੂ ਔਰਤਾਂ ਖੋਹਕੇ ਪਿੰਡਾਂ ਵਿਚੋਂ ()ਸ਼ਨਕਿਆਰੀ ਵਿਚ ਜਮ੍ਹਾਂ ਕਰਾ ਰਹਿ ਨੇ
ਓਥੋਂ ਵੰਡ ਵੰਡਾ ਕੇ ਲਈ ਜਾਂਦੇ ਜ਼ਬਰ ਦਸਤੀ ਪਤਾਂ ਗਵਾ ਰਹਿ ਨੇ
ਓਧਰ ਮੁੜੇ ਤਾਂ ਖ਼ਬਰ ਆ ਹੋਰ ਪਹੁੰਚੀ ਬਾਗ਼ੀ ਲੋਕ, ਇਕੱਠ ਕਰਾ ਰਹਿ ਨੇ
ਅੰਗਰੌਰੇ ਤੇ ਪੱਖਲੀ ਇਰਦ ਗਿਰਦੇ ਬਹੁਤ ਬਾਗ਼ੀਆਂ ਤਈਂ ਭੁੜਕਾ ਰਹਿ ਨੇ
ਧਾਵਾ ਕੱਲ੍ਹ ਨੂੰ ਕਰਨ ਗੇ ਤੁਸਾਂ ਉੱਪਰ ਜੋਸ਼ ਕਾਜ਼ੀ ਮੁਲਾਣੇ ਵਧਾ ਰਹਿ ਨੇ

---

*ਮਾਨ ਸਿਹਰਾ ਹਰੀ ਪੁਰੋਂ ਉੱਤਰ ਵੱਲ ੩੯ ਕੂ ਮੀਲ ਦੀ ਵਿੱਥ ਤੇ ਹੈ।

()ਸ਼ਨ ਕਿਆਰੀ ਇੱਕ ਪਿੰਡ ਦਾ ਨਾਮ ਹੈ ਤੇ ਮਾਨ ਸਿਹਰੇ ਤੋਂ ੨੦ ਕੂ ਮੀਲ ਉੱਪਰ ਨੂੰ ਹੈ।

ਪਹਿਲਾਂ ਓਹਨਾਂ ਦੇ ਕੱਠ ਨੂੰ ਤੋੜ ਲਵੇ ਜਿਹੜੇ ਜੰਗ ਦੇ ਸਾਜ ਬਨਾ ਰਹਿ ਨੇ
ਸਮਾਂ ਦਿਹੋ ਨ ਹੋਰ ਕਰਤਾਰ ਸਿੰਘਾ ਓਹ ਮੱਦਦਾਂ ਬਹੁਤ ਬੁਲਾ ਰਹਿ ਨੇ

ਤਥਾ

ਸਾਰੀ ਖ਼ਬਰ ਮੰਗਾ ਲਈ ਗ਼ਾਜ਼ੀਆਂ ਦੀ ਝੱਟ ਓਧਰੇ ਕੂਚ ਬੁਲਾਯਾ ਜੀ
ਛੱਾਪਾ ਮਾਰਯਾ ਜਾ ਅੰਗਰੌਰ ਉੱਤੇ ਸੁੱਤੇ ਗ਼ਾਜ਼ੀਆਂ ਤਈਂ ਦਬਾਯਾ ਜੀ
ਬਹੁਤੇ ਤੇਗ਼ ਦੇਘਾਟ ਉਤਾਰ ਦਿੱਤੇ ਨੱਠ ਬਹੁਤਯਾਂ ਪੱਲਾ ਛੁਡਾਇਆ ਜੀ
ਕਈ ਪਿੰਡ ਫੂੱਕੇ ਕਈ ਖ਼ਾਨ ਮਾਰੇ ਹੱਥੋ ਹੱਥ ਉਧਾਰ ਚਾ ਲਾਹਯਾ ਜੀ
ਓਥੋਂ ਇੱਕ ਹਜ਼ਾਰ ਪਠਾਣੀਆਂ ਫੜ ਸ਼ਨ ਕਿਆਰੀ ਨੂੰ ਕਦਮ ਉਠਾਯਾ ਜੀ
ਬਾਗ਼ੀ ਨੱਠ ਗਏ ਫੜੇ ਅਮੀਰ ਗਏ ਕੀੱਤੇ ਕਰਮ ਦਾ ਮਜ਼ਾ ਚਖਾਯਾ ਜੀ
ਜੁੰਮੇ ਵਾਰ ਪਠਾਨਾਂ ਨੂੰ ਕੱਠਯਾਂ ਕਰ ਲੇੱਖਾ ਉਨ੍ਹਾਂ ਦੇ ਨਾਲ ਠਹਿਰਾਯਾ ਜੀ
ਦੂਹ ਪਠਾਣੀਆਂ ਬਦਲੇ ਹਿੰਦਨੀ ਇੱਕ ਸੌੱਦਾ ਨਕਦ ਬ-ਨਕਦ ਚੁਕਾਯਾ ਜੀ
ਬੱਚੇ ਬੱਚੀਆਂ ਸਭ ਛੁਡਾ ਲਏ ਖ਼ਰਚ ਦੇ, ਦੇਇ ਘਰੀਂ ਪੁਚਾਯਾ ਜੀ
ਅੱਗੋਂ ਵਾਸਤੇ ਭੰਨ ਕਰਤਾਰ ਸਿੰਘਾ ਹੱਥ ਕੰਨਾਂ ਦੇ ਤਈਂ ਲਵਾਯਾ ਜੀ

ਵਾਕ ਕਵੀ

ਜਿਨਾਂ ਹਿੰਦੂਆਂ ਹੋ ਕਮਜ਼ੋਰੀ ਦੇ ਵੱਸ ਬਹੂ-ਬੇਟੀਆਂ ਨਾਹਿੰ ਰਲਾਈਆਂ ਜੀ
ਓਹਨਾ ਤਈਂ ਸਰਦਾਰ ਛਕਾ ਅੰਮ੍ਰਿਤ ਵਿੱਚ ਖ਼ਾਲਸਾ ਪੰਥ ਮਿਲਾਈਆਂ ਜੀ
ਸੱਦ ਹਿੰਦੂਆ ਨੂੰ ਲਾਹਨਤ ਫਿਟਕ ਕੀਤੀ ਕਮਜ਼ੋਰੀਆਂ ਦੂਰ ਕਰਾਈਆਂ ਜੀ
ਬੰਦੀ-ਛੋੜ ਸਰਦਾਰ ਕਰਤਾਰ ਸਿੰਘਾ ਅਖਵਾ, ਵਡਿਆਈਆਂ ਪਾਈਆਂ ਜੀ

[ਬੰਦੋਬਸਤ]

ਹਰੀ ਪੁਰ ਤੋਂ ਉੱਤਲੇ ਦੇਸ ਵਿਚੋਂ ਬਾਗ਼ੀ ਮਾਰ ਕੇ ਪਰੇ ਧਕਾ ਦਿੱਤੇ
ਸਿਰ ਬਾਗ਼ੀਆਂ ਉੱਤੇ ਦਬਾ ਦੇ ਲਈ ਸੋਚ ਨਵੇਂ * ਕਿਲ੍ਹੇ ਬਨਵਾ ਦਿੱਤੇ
ਆਉਨ ਜਾਨ ਦੇ ਰਸਤੇ ਸਾਫ਼ ਕਰਕੇ ਯੋਗ ਥਾਵਾਂ ਤੇ ਠਾਣੇ ਬੈਠਾ ਦਿੱਤੇ
ਕਈ ਖ਼ੌਨਾਂ ਅਮੀਰਾਂ ਨੂੰ ਕਰ ਕਾਬੂ ਕੁਝ ਲੋਭ ਜਾਗੀਰਾਂ ਦੇ ਪਾ ਦਿੱਤੇ
ਸਾਰੇ ਦੇਸ ਅੰਦਰ ਅਮਨ ਕਾਇਮ ਕਰਕੇ ਲੋਕ ਸੁਖਾਂ ਦੇ ਨਾਲ ਵਸਾ ਦਿੱਤੇ
ਮੰਤ੍ਰ ਜ਼ੋਰ ਦਾ ਮਾਰ ਕਰਤਾਰ ਸਿੰਘਾ ਕਾਲੇ ਨਾਗ ਸਭ ਕੀਲ ਬਹਾ ਦਿੱਤੇ

[ਪਸ਼ੌਰ]

ਬਰਸ ਤਿੰਨ ਹਜ਼ਾਰ ਤੋਂ ਵੱਧ ਹੋਏ ਪੋਰਸ਼ ਰਾਜੇ ਪਸ਼ੌਰ ਵਸਾਯਾ ਸੀ

*ਦਰਬੰਦ, ਧਮਧੋੜ, ਨਵਾਂ ਸ਼ਹਿਰ, ਸ਼ਨਕਿਆਰੀ ਆਦਿ।

ਬਹੁਤ ਚਿਰ ਤੋੜੀ ਭਾਰਤ ਵੱਾਸੀਆਂ ਨੇ ਕਬਜ਼ੇ ਵਿਚ ਪਸ਼ੌਰ ਰਖਾਯਾ ਸੀ
ਫੇਰ ਜਦੋਂ ਇਸਲਾਮ ਦਾ ਜ਼ੋਰ ਹੋਯਾ ਓਹਨਾਂ ਹਿੰਦ ਵੱਲ ਕਦਮ ਵਧਾਯਾ ਸੀ
ਅਗੋਂ ਡੱਕਨੇ ਲਈ ਜੈਪਾਲ ਰਾਜੇ ਬੜਾ ਖ਼ੂਨ ਖ਼ਰਾਬਾ ਮਚਾਯਾ ਸੀ
ਪਰ ਫੌਜ ਜੈਪਾਲ ਦੀ ਹਾਰ ਗਈ ਪਰਤੀ ਪਿਛ੍ਹਾਂ ਨੁਕਸਾਨ ਉਠਾਯਾ ਸੀ
ਓਹੋ ਦਿਨ ਹੈਸੀ ਭਾਰਤ ਵੱਾਸੀਆਂ ਦਾ ਜਿਸ ਤੇਜ ਪਰਤਾਪ ਗਵਾਯਾ ਸੀ
ਹਥੋਂ ਨਿਕਲ ਪਸ਼ੌਰ ਦਾ ਗਿਆ ਸੂਬਾ ਹੁਣ ਤੋੜੀ ਮੁੜ ਹੱਥ ਨ ਆਯਾ ਸੀ
ਮੁਸਲਮਾਨਾ ਅਫ਼ਗਾਨਾ ਦੇ ਰਿਹਾ ਕਾਬੂ ਕਿਸੇ ਬਲੀ ਨ ਚੜ੍ਹ ਛੁਡਾਯਾ ਸੀ
ਭਾਵੇਂ ਕਈ ਵਾਰੀ ਹਿੰਦ ਵੱਸੀਆਂ ਨੇ ਕੱਠੇ ਹੋ, ਹੋ ਕੇ ਜ਼ੋਰ ਲਾਯਾ ਸੀ
ਆਯਾ ਹੱਥ ਨਹੀਂ ਸੀ ਕਰਤਾਰ ਸਿੰਘਾ ਅੰਤ ਖ਼ਾਲਸੇ ਝੰਡਾ ਝੁਲਾਯਾ ਸੀ

### ਪਸ਼ੌਰ ਤੇ ਸਿੰਘਾਂ ਦਾ ਕਬਜ਼ਾ

ਅਠਾਰਾਂ ਸੌ ਪੰਝੱਤਰੇ ਸਾਲ ਅੰਦਰ ਫੌਜ ਖ਼ਾਲਸੇ ਹੱਲਾ ਬੁਲਾਇਕੇ ਜੀ
ਜਾ ਪਸ਼ੌਰ ਉੱਤੇ ਕਬਜਾ ਕਰ ਲਿਆ ਸੀ *ਦੁਰਾਨੀਆਂ ਤਈਂ ਨਸਾਇਕੇ ਜੀ
?ਛੋੱਟਾ ਭਾਈ ਮੁਹੰਮਦ ਅਜ਼ੀਮ ਖ਼ਾਂ ਦਾ ਸੂਬਾ ਓਸਦੇ ਤਈਂ ਬਨਾਇਕੇ ਜੀ
ਤੋੜ ਕਾਬਲ ਨਾਲੋਂ ਕਰਤਾਰ ਸਿੰਘਾ ਲਾਹੌਰ ਦੇ ਨਾਲ ਮਿਲਾਇਕੇ ਜੀ

### ਮੁਹੰਮਦ ਅਜ਼ੀਮ ਖ਼ਾਂ

ਬਾਰਕ ਜ਼ੱਈ ਮੁਹੰਮਦਅਜ਼ੀਮ ਖ਼ਾਂ ਸੀ ਕਾਬਲ ਉੱਤੇ ਅਧਿਕਾਰ ਜਮਾਈ ਬੈਠਾ
ਨਾਮ ਮੱਾਤਰ ਸ਼ਾਹੀ ਯਾਕੂਬ ਖ਼ਾਂ ਦੀ ਸਭ ਤਾਈਂ ਵਜ਼ੀਰ ਦਬਾਈ ਬੈਠਾ
()ਫ਼ਤ੍ਹੂ ਖ਼ਾਂ ਭਿਰਾ ਦੇ ਮਰਨ ਪਿਛੋਂ ਅਸਲੋਂ ਮੱਲ ਅਜ਼ੀਮ ਖ਼ਾਂ ਸ਼ਾਹੀ ਬੈਠਾ
ਹੱਥ ਖ਼ਾਲਸੇ ਚਲਾ ਪਸ਼ੌਰ ਗਿਆ ਹੈਸੀ ਗੁੱਸੇ ਦੀ ਅੱਗ ਧੁਖਾਈ ਬੈਠਾ
ਸੂਬਾ ਓਸੇ ਦਾ ਛੋਟਾ ਭਰਾ ਹੈ ਸੀ ਤਾਂ ਭੀ ਦਿਲ ਵਿਚ ਜੋਸ਼ ਵਧਾਈ ਬੈਠਾ
ਕਬਜ਼ਾ ਤੋੜ ਦੇਣਾ ਕਰਤਾਰ ਸਿੰਘਾ ਵੈਰ ਦਿਲ ਦੇ ਵਿਚ ਬਨਾਈ ਬੈਠਾ

### ਅਜ਼ੀਮ ਖ਼ਾਂ ਦੀਆਂ ਤੱਯਾਰੀਆਂ

ਬੜਾ ਭਾਰਾ ਦਲੇਰ ਅਜ਼ੀਮ ਖ਼ਾਂ ਸੀ ਕਰਦਾ ਕਾਬਲ ਵਿੱਚ ਤੱਯਾਰੀਆਂ ਜੀ
ਲੈਣਾ ਖੋਹ ਪਸ਼ੌਰ ਨੂੰ ਖ਼ਾਲਸੇ ਤੋਂ ਚੁੱਕ ਸਾਰੀਆਂ ਕੌੱਮਾਂ ਉਭਾਰੀਆਂ ਜੀ
ਝੰਡਾ ਖੜਾ ਜਹਾਦ ਦਾ ਕਰ ਦਿੱਤਾ ਜਮ੍ਹਾਂ ਕਰ ਲੱਈਆਂ ਫੌੱਜਾਂ ਭਾਰੀਆਂ ਜੀ

---

*ਦੇਖੋ ਦਾਸ ਦਾ ਬਨਾਯਾ ਸਰਕਾਰ ਖ਼ਾਲਸਾ।

?ਯਾਰ ਮੁਹੰਮਦ ਖ਼ਾਂ।

()ਫ਼ਤ੍ਹੂ ਖ਼ਾਂ ਵਜ਼ੀਰ ਨੂੰ ਸ਼ਾਹ ਮਹਮੂਦ ਦੇ ਪੁੱਤਰ ਕਾਮਰਾਨ ਨੇ ਅੰਨ੍ਹਯਾਂ ਕਰਕੇ ਬੁਰੀ ਤਰ੍ਹਾਂ ਮਾਰ ਦਿੱਤਾ ਸੀ। ਦੇਖੋ ਦਾਸ ਦਾ ਬਨਾਯਾ ਸਰਕਾਰ ਖ਼ਾਲਸਾ।

ਤੋਪ ਖ਼ਾਨੇ ਤੇ ਜੰਗੀ ਸਾਮਾਨ ਭਾਰੇ ਲੋੜ-ਵੰਦੀਆਂ ਲੈ ਚੀਜ਼ਾਂ ਸਾਰੀਆਂ ਜੀ
ਕੂਚ ਕਾਬਲੋਂ ਓਸ ਨੇ ਕਰ ਦਿੱਤਾ ਕਰਦਾ ਚਲਾ ਆਉਂਦਾ ਮਾਰੋ ਮਾਰੀਆਂ ਜੀ
ਏਧਰ ਸੂਹੇ ਨੇ ਪਹੁੰਚ ਕਰਤਾਰ ਸਿੰਘਾ ਅਰਜ਼ਾਂ ਪਾਸ ਸਰਕਾਰ ਗੁਜ਼ਾਰੀਆਂ ਜੀ

ਲਾਹੌਰ ਵਿੱਚ ਤਿਆਰੀਆਂ

ਆ ਰਿਹਾ ਮੁਹੰਮਦ ਅਜ਼ੀਮ ਖ਼ਾਂ ਹੈ ਮਹਾਂਰਾਜ ਜੀ ਕਰੋ ਉਪਾਉ ਜਲਦੀ
ਜਿਸ ਵਕਤ ਇਹ ਸੂਹੇ ਨੇ ਖ਼ਬਰ ਦਿੱਤੀ ਸਰਕਾਰ ਸੁਣਕੇ ਤੱਤੇ ਤਾਉ ਜਲਦੀ
ਹਰੀ ਸਿੰਘ ਲਾਹੌਰ ਦੇ ਵਿੱਚ ਹੈ ਸੀ ਹੋਯਾ ਹੁਕਮ ਸਰਦਾਰ ਜੀ ਜਾਉ ਜਲਦੀ
ਬੰਦੋ ਬਸਤ ਹਜ਼ਾਰੇ ਦੇ ਕਰ ਸਾਰੇ ਰਸਦ ਬਸਤ ਜਾ ਜਮ੍ਹਾਂ ਕਰਾਉ ਜਲਦੀ
ਝੱਟ ਪੱਟ ਸਰਦਾਰ ਜੀ ਪਹੁੰਚ ਗਏ ਕਰ ਲਏ ਸਭ ਬਣਤ ਬਨਾਉ ਜਲਦੀ
ਪਿਛੋਂ ਆਪ ਮਹਾਂਰਾਜ ਕਰਤਾਰ ਸਿੰਘਾ ਚੜ੍ਹੇ ਲੈ ਫੌਜਾਂ ਨਾਲ ਚਾਉ ਜਲਦੀ

ਮੁਹੰਮਦ ਅਜ਼ੀਮ ਖ਼ਾਂ ਨੂੰ ਭਾਰੀ ਹਾਰ

ਚੜ੍ਹਯਾ ਖ਼ਾਲਸਾ ਏਧਰੋਂ ਮਾਰ ਧੌਂਸੇ ਓਧਰ ਮੁਹੰਮਦ ਅਜ਼ੀਮ ਖ਼ਾਂ ਆਯਾ ਜੀ
ਜੰਗ ਪਿਆ ਨੁਸ਼ਹਿਰੇ ਮੈਦਾਨ ਅੰਦਰ ਜ਼ੋਰ ਦੋਹਾਂ ਧਿਰਾਂ ਬੜਾ ਲਾਯਾ ਜੀ
ਖ਼ੂਨ-ਖ਼ਾਰ ਇਹ ਬੜੀ ਲੜਾਈ ਹੋਈ ਦੋਹਾਂ ਧਿਰਾਂ ਨੇ ਜ਼ੋਰ ਅਜ਼ਮਾਯਾ ਜੀ
ਕੋਹਾਂ ਤੱਕ ਮੈਦਾਨ ਵਿੱਚ ਰੁਲੇ ਮੁਰਦੇ ਹੋੱਲਾ ਮੌਤ ਨੇ ਬੁਰਾ ਖਿਡਾਯਾ ਜੀ
ਹਰੀ ਸਿੰਘ ਨੇ ਏਸ ਮੈਦਾਨ ਅੰਦਰ ਸੀ ਬਹਾਦਰੀ ਜੌਹਰ ਦਿਖਾਯਾ ਜੀ
ਹਾਰ ਗਏ ਪਠਾਨ ਕਰਤਾਰ ਸਿੰਘਾ ਅਗੋਂ ਸਦਾ ਲਈ ਹੌਂਸਲਾ ਢਾਹਯਾ ਜੀ

ਵਾਕ ਕਵੀ

ਭਾਰੀ ਸਿੰਘਾਂ ਪਠਾਨਾਂ ਦਾ ਜੰਗ ਹੋਯਾ ਏਥੇ ਖੋਲ੍ਹ ਕੇ ਸਾਰਾ ਦਿਖਲਾਯਾ ਨਹੀਂ
ਸਰਕਾਰ ਖ਼ਾਲਸੇ ਦੇ ਵਿੱਚ ਖੋਲ੍ਹ ਲਿਖਯਾ ਏਥੇ ਭੌਂ ਕੇ ਓਹੀ ਦੁਹਰਾਯਾ ਨਹੀਂ
ਲੜੀ ਪੰਦਰਵੀਂ ਪੜ੍ਹ ਕੇ ਦੇਖ ਲਵੋ ਏਸੇ ਲਈ ਵਧਾ ਵਧਾਯਾ ਨਹੀਂ
ਹਰੀ ਸਿੰਘ ਦਾ ਹਾਲ ਕਰਤਾਰ ਸਿੰਘਾ ਲਿਖਨਾ, ਹੋਰ ਰਲਾ ਰਲਾਯਾ ਨਹੀਂ

ਸਰਦਾਰ ਹਰੀ ਸਿੰਘ ਨੇ ਪਰਤ ਕੇ ਹਜ਼ਾਰੇ ਵਿੱਚ ਆਉਨਾ

ਉੱਤੇ ਕਾਬਲੀਆਂ ਵੱਡੀ ਫ਼ਤ੍ਹੇ ਪਾ ਕੇ ਬੰਦੋ ਬਸਤ ਸਾਰਾ ਸਰਕਾਰ ਕੀਤਾ
ਅੱਗੋਂ ਲਈ ਮੁੜ ਸੂਬਾ ਪਸ਼ੌਰ ਅੰਦਰ ਓਹ ਖ਼ਾਨ, ਮੁਹੰਮਦ ਯਾਰ ਕੀਤਾ
ਬੰਦੋ ਬਸਤ ਲਈ ਹਰੀ ਸਿੰਘ ਤਾਈਂ ਓਧਰ ਹਾਕਮ ਖ਼ੁਦ-ਮੁਖ਼ਤਾਰ ਕੀਤਾ
ਫੌੱਜਾਂ ਪਰਤ ਲਾਹੌਰ ਨੂੰ ਆਇ ਗਈਆਂ ਹਰੀ ਸਿੰਘ ਕੁਝ ਸਮਾਂ ਗੁਜ਼ਾਰ ਕੀਤਾ
ਰਹਿ ਕੇ ਸੱਤ ਮਹੀਨੇ ਪਸ਼ੌਰ ਅੰਦਰ ਕਾਰ ਬਾਰ ਦਾ ਸਾਰਾ ਸੁਧਾਰ ਕੀਤਾ
ਪਹੁੰਚ ਵਿੱਚ ਹਜ਼ਾਰੇ ਕਰਤਾਰ ਸਿੰਘਾ ਵਿਗੜੇ, ਤਿਗੜੇ ਸੋਧਨੇ ਆਹਰ ਕੀਤਾ

### ਸਰ ਬੁਲੰਦ ਖ਼ਾਂ ਦੀ ਬਗ਼ਾਵਤ

ਹਰੀ ਸਿੰਘ ਨੁਸ਼ਹਿਰੇ ਨੂੰ ਚਲਾ ਗਿਆ ਮਹਾਂ ਸਿੰਘ ਭੀ ਮਗਰੇ ਧਾਯਾ ਜੀ
ਥੋੜ੍ਹੀ ਫੌਜ ਹਜ਼ਾਰੇ ਦੇ ਵਿੱਚ ਰਹੀ ਵੇਹਲਾ ਵੇਲਾ ਪਠਾਨਾਂ ਨੇ ਪਾਯਾ ਜੀ
ਸਰ ਬੁਲੰਦ ਖ਼ਾਂ ਖ਼ਾਨ ਤਰਬੇਲੇ ਵਾਲਾ ਮੁੜ ਓਸ ਨੇ ਸ਼ੋਰ ਉਠਾਯਾ ਜੀ
ਸ਼ਨ ਕਿਆਰੀ ਨੂੰ ਜਦੋਂ ਸੀ ਫ਼ਤੇ ਕੀਤਾ ਇਹ ਭੱਜ ਢਾਕੇ ਵੰਨੇ ਆਯਾ ਜੀ
ਦਾਉ ਲੱਗ ਗਿਆ ਓਹਦਾ ਓਸ ਵੇਲੇ ਭੜਥੂ ਦੇਸ ਦੇ ਵਿੱਚ ਮਚਾਯਾ ਜੀ
ਖ਼ਬਰਾਂ ਸਾਰੀਆਂ ਸੁਣੀਆਂ ਆਣ ਕਰਕੇ ਹਰੀ ਸਿੰਘ ਨੇ ਗੁੱਸਾ ਵਧਾਯਾ ਜੀ
ਕੀਤੀ ਫੌਜ ਤਯਾਰ ਇਕ ਬੜੀ ਭਾਰੀ ਕੂਚ ਵੈਰੀ ਦੇ ਵੱਲ ਬੁਲਾਯਾ ਜੀ
ਢਾਕੇ ਵੰਨੇ ਤੋਂ ਬਾਹਰ ਕਰਤਾਰ ਸਿੰਘਾ ਸਰ ਬੁਲੰਦ ਖ਼ਾਂ ਜੰਗ ਮਚਾਯਾ ਜੀ

ਤਥਾ

ਭੀੜ ਲੈ ਕੇ ਨਾਲ ਜਹਾਦੀਆਂ ਦੀ ਸਰ ਬੁਲੰਦ ਆ ਵਿੱਚ ਮੈਦਾਨ ਲੱਥਾ
ਮਾਰ ਪਈ ਜਦੋਂ ਤੋਪ ਖ਼ਾਨਯਾਂ ਦੀ ਕੰਬ ਗਿਆ ਤੇ ਸਾਰਾ ਗੁਮਾਨ ਲੱਥਾ
ਹੱਥੋ ਪੱਥੀ ਦੇ ਹੱਲੇ ਭੀ ਕੀਤਿਓ ਸੂ ਗਈ ਪੇਸ਼ ਨ ਦਿਲ ਦਾ ਮਾਨ ਲੱਥਾ
ਛੱਡ ਗਿਆ ਮੈਦਾਨ ਕਰਤਾਰ ਸਿੰਘਾ ਬੁਰਾ ਯੋਧਯਾਂ ਦਾ ਓਥੇ ਘਾਨ ਲੱਥਾ

### ਸ਼ੇਰ ਮੁਹੰਮਦ ਖ਼ਾਂ

ਬਾਪੂ ਨੱਠ ਗਿਆ ਜਦੋਂ ਬਨ ਪਾਜ਼ੀ ਜਰ ਸੱਕਯਾ ਨਹੀਂ ਜਵਾਨ ਲੜਕਾ
ਨਾਮ ਸ਼ੇਰ ਮੁਹੰਮਦ ਖ਼ਾਨ ਓਹਦਾ ਬਲੀ ਮਰਦ ਦਲੇਰ ਪਠਾਨ ਲੜਕਾ
ਕੱਠ ਕਰ ਕੇ ਫੇਰ ਜਹਾਦੀਆਂ ਦਾ ਪਿਆ ਖ਼ਾਲਸੇ ਦੇ ਉੱਤੇ ਆਨ ਲੜਕਾ
ਓਸ ਆਉਂਦੇ ਤੇਗ਼ ਖੜਕਾ ਦਿੱਤੀ ਵੜਿਆ ਸ਼ੇਰ ਜਿਉਂ ਵਿਚ ਮੈਦਾਨ ਲੜਕਾ
ਐਲੀ, ਐਲੀ ਪੁਕਾਰਦਾ ਵਧ ਆਯਾ ਲੈ ਕੇ ਚੋਣਵੇਂ ਨਾਲ ਪਠਾਨ ਲੜਕਾ
ਹੱਥੋ ਹੱਥੀ ਦੀ ਪਾ ਲੜਾਈ ਦਿੱਤੀ ਬੁਰਾ ਕਰਨ ਲੱਗਾ ਘਮਸਾਨ ਲੜਕਾ
ਹਰੀ ਸਿੰਘ ਨੇ ਵੇਖਯਾ ਕਰ ਰਿਹਾ ਫੌਜ ਖ਼ਾਲਸੇ ਦਾ, ਨੁਕਸਾਨ ਲੜਕਾ
ਹੈ ਬੜਾ ਦਲੇਰ ਨਿਡਰ ਯੋਧਾ ਜਵਾਨੀ ਮਧ ਦੇ ਵਿੱਚ ਮਸਤਾਨ ਲੜਕਾ
ਝੱਟ ਗਿਆ ਸਰਦਾਰ ਉਡਾ ਘੋੜਾ ਜਿਥੇ ਲਾਹ ਰਿਹਾ ਖੜਾ ਘਾਨ ਲੜਕਾ
ਖੜਾ ਰਹੁ ਪਾਜ਼ੀ ਜਾਣਾ ਪਾਈਂ ਨ ਤੂੰ ਇਹ ਕਹਿੰਦਯਾਂ ਗਿਆ ਪਛਾਨ ਲੜਕਾ
ਟੁੱਟਾ ਬਾਜ ਦੇ ਵਾਂਗ ਸਰਦਾਰ ਜੀ ਤੇ ਓਹ ਮਰਦਿ-ਮੈਦਾਨ ਬਲਵਾਨ ਲੜਕਾ
ਸਰ ਹੋਈ ਦੁਨਾਲੀ ਸਰਦਾਰ ਹੱਥੋਂ ਉਲਟ ਧਰਤੀ ਤੇ ਪਿਆ ਆਨ ਲੜਕਾ
ਲਿਆ ਡਿੱਗਦੇ ਦਾ ਸਿਰ ਤੇਗ਼ ਉੱਤੇ ਓਹੋ ਗ਼ਾਜ਼ੀਆਂ ਦੀ ਹੈਸੀ ਜਾਨ ਲੜਕਾ

ਪਏ ਉਲਟ ਪਠਾਨ ਕਰਤਾਰ ਸਿੰਘਾ ਜਿੱਥੇ ਹੋਯਾ ਸ਼ਹੀਦ ਸੁ ਜਾਨ ਲੜਕਾ

ਘਮਸਾਨ ਦੀ ਲੜਾਈ

ਹਰੀਸਿੰਘ ਪਾਸੋਂ ਸਿਰ ਲੈਣ ਖ਼ਾਤਰ ਐਲੀ, ਐਲੀ ਕਰ ਟੁੱਟ ਪਠਾਨ ਪੈ ਗਏ
ਖੰਡੇ, ਬੱਲਮ, ਬਰਛੇ ਚੱਲ ਪਏ ਕਰਨ ਇੱਕ ਦੂੰ ਇੱਕ ਜਵਾਨ ਪੈ ਗਏ
ਹਰੀ ਸਿੰਘ ਸਰਦਾਰ ਦੇ ਘੇਰਨੇ ਨੂੰ ਉੱਤੇ ਤਲੀ ਦੇ ਰੱਖ ਕੇ ਜਾਨ ਪੈ ਗਏ
ਲਈਆਂ ਧੂਹ ਭਗੌਤੀਆਂ ਖਾਲਸੇ ਨੇ ਸ਼ੇਰ, ਸ਼ੇਰਾਂ ਦੇ ਤਈਂ ਮੁਕਾਨ ਪੈ ਗਏ
ਬੁਰੀ ਤੇਗ਼ ਉੱਤੇ ਆਣ ਤੇਗ਼ ਖੜਕੀ ਹੋ ਸੂਰਮੇ ਲਹੂ ਲੁਹਾਨ ਪੈ ਗਏ
ਥੋੜ੍ਹਾਚਿਰ ਖਾਧੀ ਮਾਰ ਗ਼ਾਜ਼ੀਆਂ ਨੇ ਢਿੱਲੇ ਕਦਮਮੁੜ ਉਨ੍ਹਾਂ ਦੇਆਨ ਪੈ ਗਏ
ਇੱਕ ਦਮ ਮੈਦਾਨ ਨੂੰ ਛੱਡ ਨੱਠੇ ਆਪੋ ਆਪਣੇ ਰਾਹ ਪਛਾਨ ਪੈ ਗਏ
ਫ਼ਤੇ ਸਿੰਘਾਂ ਦੀ ਹੋਈ ਕਰਤਾਰ ਸਿੰਘਾ ਹਾਰੇ ਗ਼ਾਜ਼ੀਆਂ ਸਿਰੀਂ ਮਸਾਨ ਪੈ ਗਏ

ਵਾਕ ਕਵੀ

ਗ਼ਾਜ਼ੀ ਉਤਾਂਹ ਪਹਾੜਾਂ ਨੂੰ ਚੜ੍ਹ ਗਏ ਦੱਬਾ ਹਰੀ ਸਿੰਘ ਨੇ ਸਾਰੇ ਪਾ ਦਿੱਤਾ
ਲੁੱਟ ਮਾਰ ਪਠਾਨਾਂ ਤੇ ਖ਼ੂਬ ਕੀਤੀ ਢਾਕੇ ਵੰਨੇ ਦੇ ਤਈਂ ਜਲਾ ਦਿੱਤਾ
ਨੇੜੇ ਤੇੜੇ ਜਿੱਥੇ ਅੱਡੇ ਗ਼ਾਜ਼ੀਆਂ ਦੇ ਖ਼ਾਕ ਉਨ੍ਹਾਂ ਦੇ ਤਈਂ ਮਿਲਾ ਦਿੱਤਾ
ਸਿਰ ਸ਼ੇਰ ਮੁਹੰਮਦ ਕਰਤਾਰ ਸਿੰਘਾ ਹਰੀ ਪੁਰ ਲਿਆ ਟੰਗਾ ਦਿੱਤਾ

ਗੰਡ ਗੜ੍ਹ ਵਲ ਫ਼ਸਾਦ

ਤਲਕਾ ਖੁੱਸਯਾ ਮੋਇਆ ਜਵਾਨ ਪੁੱਤਰ ਸਰ ਬੁਲੰਦ ਖ਼ਾਂ ਸੁਣ ਪਛੁਤਾਵੰਦਾ ਏ
ਸ੍ਰੀ ਕੋਟ ਤੇ ਨਾੜੇ ਦੇ ਇਰਦ ਗਿਰਦੇ ਕੱਠੇ ਫੇਰ ਜਹਾਦੀ ਕਰਾਵੰਦਾ ਏ
ਹਰੀ ਸਿੰਘ ਪਾਸੋਂ ਬਦਲਾ ਲੈਨ ਖ਼ਾਤਰ ਜੋਸ਼ ਵਿੱਚ ਪਠਾਨਾ ਵਧਾਵੰਦਾ ਏ
ਸੱਦ ਮੁਹੰਮਦ ਖ਼ਾਂ ਤਰੀਨ ਤਾਈਂ ਆਗੂ ਓਸ ਦੇ ਤਈਂ ਬਨਾਵੰਦਾ ਏ
ਮੈਦਾਨੀ ਇਲਾਕੇ ਦੇ ਵਿੱਚ ਆ ਕੇ ਅੱਗੇ ਨਾਲੋਂ ਭੀ ਸ਼ੋਰ ਮਚਾਵੰਦਾ ਏ
ਖਟਕ, ਖ਼ਾਂ ਉਬਾਸ ਨੂੰ ਫੜ ਲਿਆ ਠਾਣੇ ਸਿੰਘਾਂ ਦੇ ਸਾਰੇ ਉਠਾਵੰਦਾ ਏ
ਕਈ ਸਿੰਘ ਭੀ ਫੜ ਕੇ ਕਤਲ ਕੀਤੇ ਹਿੰਦੂ ਮਾਰ ਬਰਬਾਦ ਕਰਾਵੰਦਾ ਏ
ਭਾਰਾ ਸ਼ੋਰ ਪੈ ਗਿਆ ਕਰਤਾਰ ਸਿੰਘਾ ਸੂਹਾ ਹਰੀ ਪੁਰ ਖ਼ਬਰ ਪੁਚਾਵੰਦਾ ਏ

ਸਰਦਾਰ ਹਰੀ ਸਿੰਘ ਦੀ ਚੜ੍ਹਾਈ

ਕੋਈ ਦਿਨ ਅਰਾਮ ਦਾ ਲੱਭਦਾ ਨ ਹਰੀ ਸਿੰਘ ਕਰੋਧ ਵਧਾਇ ਕੇ ਜੀ
ਝੱਟ ਚੋਣਵੀਂ ਫੌਜ ਤਯਾਰ ਕੀਤੀ ਬਹੁਤ ਦਾਰੂ ਸਿੱਕਾ ਵਰਤਾਇ ਕੇ ਜੀ
ਕੁਝ ਤੋਪਾਂ ਤੇ ਕੁਝ ਜ਼ੰਬੂਰਚੇ ਲੈ ਹਰੀ ਪੁਰ ਤੋਂ ਕੂਚ ਬੁਲਾਇ ਕੇ ਜੀ
ਸ੍ਰੀ ਕੋਟ ਤੇ ਨਾੜੇ ਨੂੰ ਹੋਯਾ ਸਿੱਧਾ ਖ਼ਾਲਸਈ ਨਸ਼ਾਨ ਝੁਲਾਇ ਕੇ ਜੀ

ਓਧਰ ਖ਼ਬਰ ਹੋ ਗਈ ਜਹਾਦੀਆਂ ਨੂੰ ਕੀਤੀ ਦਰ੍ਰਿਆਂ ਦੀ ਰੋਕ ਆਇ ਕੇ ਜੀ
ਛੋਟੇ ਮੋਟੇ ਪਹਾੜਾਂ ਦੇ ਰਾਹ ਜਿੰਨੇ ਕੀਤੇ ਬੰਦ ਕੁੱਝ ਸੁੱਟ ਸੁਟਾਇ ਕੇ ਜੀ
ਕਿਤੇ ਪੱਥਰ ਤੇ ਕਿਤੇ ਝਾੜ ਸੁੱਟੇ ਬੈਠੇ ਰਸਤੇ ਸਭ ਰੁਕਾਇ ਕੇ ਜੀ
ਡਾਢਾ ਬਿਖੜਾ ਥਾਂ ਪਹਾੜ ਦਾ ਓਹ ਔਖਾ ਫਤ੍ਹੇ ਕਰਨਾ ਹੈਸੀ ਜਾਇ ਕੇ ਜੀ
ਮੱਖਨਸਿੰਘ ਤੇ ਅਮਰਸਿੰਘ ਮੋਏ ਏਧਰ ਰਾਮਦਿਆਲ ਭੀਗਿਣੋ ਰਲਾਇ ਕੇ ਜੀ
ਇਲਾਹੀਬਖਸ਼ ਵਾਲਾ ਵੱਡਾ ਤੋਪਖ਼ਾਨਾ ਓਹਭੀ ਗਿਆਸੀ ਖ਼ੂਬ ਠਪਾਇ ਕੇ ਜੀ
ਔਕੀ ਅੱਡਾ ਸੀ ਭਾਰਾ ਜਹਾਦੀਆਂ ਦਾ ਕੱਠੇ ਹੋਇ ਤਾਹੀਏਂ ਓਥੇ ਜਾਇ ਕੇ ਜੀ
ਹਰੀਸਿੰਘ ਸਰਦਾਰ ਕਰਤਾਰਸਿੰਘਾ ਗਿਆ ਨਿਧੜਕ ਹੋ ਕਦਮ ਉਠਾਇ ਕੇ ਜੀ

*ਨਾੜੇ ਦੇ ਨਜ਼ਦੀਕ ਪਹਾੜੀ ਜੰਗ

ਮਾਰੋ ਮਾਰ ਕਰਦਾ ਹਰੀ ਸਿੰਘ ਪਹੁੰਚਾ ਨਾੜੇ ਪਿੰਡ ਉੱਤੇ ਛਾਪਾ ਮਾਰਯਾ ਜੀ
ਲੁੱਟ ਲਿਆ ਸਾਮਾਨ ਜਹਾਦੀਆਂ ਦਾ ਅੜਯਾ ਤੇਗ਼ ਦੇ ਘਾਟ ਉਤਾਰਯਾ ਜੀ
ਅੱਗੇ ਨੇੜੇ ਹੀ ਡੇਰੇ ਜਹਾਦੀਆਂ ਦੇ ਓਸ ਪਾਸੇ ਨੂੰ ਕਦਮ ਉਭਾਰਯਾ ਜੀ
ਰਾਹ ਸਾਰੇ ਪਹਾੜਾਂ ਦੇ ਬੰਦ ਡਿੱਠੇ ਨਹੀਂ ਹੌਂਸਲਾ ਸੂਰਮੇ ਹਾਰਯਾ ਜੀ
ਤੇੱਗਾਂ ਧੂਹ ਕੇ ਜਾ ਪਏ ਦਰ੍ਹਯਾਂ ਤੇ ਥਾਂ ਥਾਂ ਤੇ ਗ਼ਜ਼ਬ ਗੁਜ਼ਾਰਯਾ ਜੀ
ਖ਼ਾਲੀ ਲਏ ਕਰਾ ਕਰਤਾਰ ਸਿੰਘਾ ਕਈ ਦਰ੍ਹੇ, ਜਦ ਹੌਂਸਲਾ ਧਾਰਯਾ ਜੀ

ਤਥਾ

ਫੌਜ ਖ਼ਾਲਸਾ ਵੜੀ ਪਹਾੜ ਅੰਦਰ ਡਿੱਠੇ ਹਰ ਥਾਂ ਤੇ ਗਾਜ਼ੀ ਅੜੇ ਹੋਏ
ਕਈ ਥਾਈਂ ਚੰਗੇ ਘਮਸਾਨ ਹੋਏ ਹੱਥੋ ਹੱਥੀ ਮੁਕਾਬਲੇ ਬੜੇ ਹੋਏ
ਉੱਚੇ ਨੀਵੇਂ ਪਹਾੜਾਂ ਦੀ ਚੋਟੀਆਂ ਤੇ ਗ਼ਾਜ਼ੀ ਮੋਰਚੇ ਮੱਲ ਕੇ ਚੜ੍ਹੇ ਹੋਏ
ਮੀਂਹ ਵਾਂਗ ਬਰਸਾ ਰਹੇ ਗੋਲੀਆਂ ਨੂੰ ਉਹਲੇ ਪੱਥਰਾਂ ਝਾੜੀਆਂ ਵੜੇ ਹੋਏ
ਡਊਂ, ਡਊਂ ਪਹਾੜਾਂ ਤੇ ਹੋਇ ਰਿਹਾ ਨਾਹਰੇ ਮਾਰਦੇ ਉੱਚੀ ਥਾਂ ਖੜੇ ਹੋਏ
ਲੁਕ ਛਿਪ ਲੜ ਰਹੇ ਕਰਤਾਰ ਸਿੰਘਾ ਹੈਸਨ ਥਾਂ ਥਾਂ ਤੇ ਗ਼ਾਜ਼ੀ ਦੜੇ ਹੋਏ

ਤਥਾ

ਸਾਰਾ ਦਿਨ ਓਹ ਬੀਤਯਾ ਏਸੇ ਤਰ੍ਹਾਂ ਗ਼ਾਜ਼ੀ ਮੋਰਚੇ ਸਭ ਖੁਹਾ ਬੈਠੇ
ਜਿੱਥੇ ਅੜੇ ਬੜੇ ਨੁਕਸਾਨ ਹੋਏ ਕਈ ਥਾਂ ਅੜ ਜ਼ੋਰ ਅਜ਼ਮਾ ਬੈਠੇ
ਜਾਂਦੀ ਪੇਸ਼ ਨ ਸਿੰਘਾਂ ਦੀ ਤੇਗ਼ ਅੱਗੇ ਮਾਰਾਂ ਖਾ ਕੇ ਹੌਂਸਲੇ ਢਾ ਬੈਠੇ
ਮੁਹੰਮਦ ਖ਼ਾਂ ਤੇ ਸਰ ਬੁਲੰਦ ਜੈਸੇ ਅੱਗੇ ਆਇ ਨ ਮੂੰਹ ਛਪਾ ਬੈਠੇ

*ਹਰੀ ਪੁਰ ਤੋਂ ਪੱਛਮ ਦੀ ਵੱਲ ਸ੍ਰੀ ਕੋਟ ਤੇ ਨਾੜਾ ੧੪-੧੫ ਮੀਲ ਦੀ ਵਿੱਥ ਤੇ ਹਨ।

ਕਿਤੇ ਅੜ ਕੇ ਫ਼ਤੇ ਨ ਪਾਈਓ ਨੇ ਏਥੋਂ ਦੌੜੇ ਔਥੇ ਫੇਰ ਜਾ ਬੈਠੇ
ਟਲਦੇ ਫੇਰ ਨ, ਵੇਖ ਕਰਤਾਰ ਸਿੰਘਾ ਕਈ ਵਾਰ ਨੁਕਸਾਨ ਉਠਾ ਬੈਠੇ

ਸਰਦਾਰ ਹਰੀ ਸਿੰਘ ਨੇ ਸਖ਼ਤ ਫੱਟੜ ਹੋਣਾ

ਏਵੇਂ ਲੜਦਿਆਂ ਭਿੜਦਯਾਂ ਰਾਤ ਪੈਗਈ ਡੇਰੀਂ ਪਰਤਆਰਾਮ ਕੁਝ ਪਾਯਾ ਜੀ
ਹਰੀ ਸਿੰਘ ਦੇ ਤਈਂ ਆਰਾਮ ਕਿੱਥੇ ਅੱਧੀ ਰਾਤ ਤੱਯਾਰਾ ਬੁਲਾਯਾ ਜੀ
ਛੱਾਪਾ ਮਾਰਯਾ ਜਾ ਕੇ ਗ਼ਾਜ਼ੀਆਂ ਤੇ ਪਏ ਸੁੱਤਯਾਂ ਤਈਂ ਦਬਾਯਾ ਜੀ
ਧਰੀ ਵਾਢ ਤਲਵਾਰ ਦੀ ਜਿਸ ਵੇਲੇ ਦਲ ਗ਼ਾਜ਼ੀਆਂ ਦਾ ਘਬਰਾਯਾ ਜੀ
ਜਿੱਧਰ ਮੂੰਹ ਹੋਯਾ ਓਧਰ ਉੱਠ ਨੱਠੇ ਬੁਰਾ ਹਰੀ ਸਿੰਘ ਦਾ ਪਿਆ ਸਾਯਾ ਜੀ
ਪਏ ਛੱਡ ਗਏ ਸਾਜ਼ ਸਾਮਾਨ ਸਾਰੇ ਕਹਿੰਦੇ ਭੱਜ ਚੱਲੋ ਹਰੀਆ ਆਯਾ ਜੀ
ਪਈ ਹਫੜਾ ਦਫੜੀ ਬਹੁਤ ਭਾਰੀ ਨਹੀਂ ਕਿਸੇ ਨੂੰ ਕਿਸੇ ਬੁਲਾਯਾ ਜੀ
ਅੰਨ੍ਹੇ ਵਾਹ ਬੰਦੂਕ ਤਲਵਾਰ ਚੱਲੀ ਡਰ ਗ਼ਾਜ਼ੀਆਂ ਸ਼ੋਰ ਮਚਾਯਾ ਜੀ
ਕਈ ਸਿੰਘ ਸਰਦਾਰ ਹੋ ਗਏ ਜ਼ਖ਼ਮੀ ਕਿਸ਼ਨ ਸਿੰਘ ਗੁਰਪੁਰੀ ਸਿਧਾਯਾ ਜੀ
ਮਾਂਹ ਸਿੰਘ ਨੂੰ ਭੀ ਕਾਰੀ ਜ਼ਖ਼ਮ ਆਯਾ ਓਸ ਡੇਰੇ ਨੂੰ ਰੁਖ਼ ਪਰਤਾਯਾ ਜੀ
ਹਰੀ ਸਿੰਘ ਭੀ ਜ਼ਖ਼ਮੀ ਹੋ ਡਿੱਗਾ ਸਣੇ ਘੋੜੇ ਦੇ ਮਾਰ ਉਲਟਾਯਾ ਜੀ
ਰਿਹਾ ਓਥੇ ਹੀ ਪਿਆ ਕਰਤਾਰ ਸਿੰਘਾ ਸਿਰ ਦੇ ਜ਼ਖਮ ਬੇ-ਸੁੱਧ ਕਰਾਯਾ ਜੀ

ਤਥਾ

ਏਸ ਦਿਨ ਹੋਇ ਘਮਸਾਨ ਬਹੁਤੇ ਦੋਹਾਂ ਪੱਾਸਯਾਂ ਦੇ ਨੁਕਸਾਨ ਹੋ ਗਏ
ਥਾਂ, ਥਾਂ ਪਏ ਮੁਰਦੇ ਗ਼ਾਜ਼ੀਆਂ ਦੇ ਬਹੁਤੇ ਸਿੰਘ ਸ਼ਹੀਦ ਪਛਾਨ ਹੋ ਗਏ
ਹੋਇਟੋਂਕਰੇ ਬਿਖੜਯਾਂ ਥਾਵਾਂਉੱਤੇ ਜ਼ਖ਼ਮੀ ਏਸ ਲਈ ਬਹੁਤ ਜਵਾਨ ਹੋ ਗਏ
*ਕਿਸ਼ਨ ਸਿੰਘ ਸਰਦਾਰ ਸ਼ਹੀਦ ਹੋਯਾ ਹੋਰ ਕਈ ਬਰਬਾਦ ਸਾਮਾਨ ਹੋ ਗਏ
ਫੌਜਾਂ ਪਹੁੰਚ ਗਈਆਂ ਡੇਰੀਂ ਪਰਤ ਕੇ ਜਾਂ ਇਹ ਵੇਖਕੇ ਸਿੰਘ ਬੇਜਾਨ ਹੋ ਗਏ
ਹਰੀ ਸਿੰਘ ਨ ਆਯਾ ਕਰਤਾਰ ਸਿੰਘਾ ਵਿੱਚ ਡੇਰਯਾਂ ਸਿੰਘ ਹੈਰਾਨ ਹੋ ਗਏ

ਤਲਾਸ਼

ਖ਼ਬਰਸੁਣਦਯਾਂਫੇਰ ਚੜ੍ਹਪੱਈਆਂ ਫੌਜਾਂਇਰਦਗਿਰਦ ਤਲਾਸ਼ ਕਰਾਈ ਬਹੁਤੀ
ਚਾਨਣ ਕਰਣ ਤਾਂ ਵੈਰੀ ਨੁਕਸਾਨਕਰਦੇ ਕੀਤੀ ਹਰ ਥਾਂ ਟੋਲ ਟੁਲਾਈ ਬਹੁਤੀ
ਹਰੀ ਸਿੰਘ ਦਾ ਕਿਤੇ ਨ ਪਤਾ ਲੱਗਾ ਫੌਜਾਂ ਵਿੱਚ ਹੈਰਾਨਗੀ ਛਾਈ ਬਹੁਤੀ
ਹੋ ਗਿਆ ਸ਼ਹੀਦ ਕਰਤਾਰ ਸਿੰਘਾ ਫੌਜ ਬਿਨਾਂ ਸਰਦਾਰ ਘਬਰਾਈ ਬਹੁਤੀ

*ਕਿਸ਼ਨ ਸਿੰਘ ਸਰਦਾਰ ਮਾਂਹ ਸਿੰਘ ਦਾ ਭਰਾ ਸੀ।

ਵਾਕ ਕਵੀ

ਮੋਹਰੀ ਖ਼ਾਲਸਾ ਫੌੱਜਾਂ ਦਾ ਬਲੀ ਯੋਧਾ ਪਿਆ ਜੰਗਲ ਦੇ ਵਿਚ ਫੱਟਯਾ ਜੀ
ਹਊਆ ਸਾਰੀ ਹੀ ਕੌਮ ਪਠਾਨਾਂ ਦੀ ਦਾ ਹੋਨੀ ਜ਼ਖ਼ਮੀ ਕਰਕੇ ਸੱਟਯਾ ਜੀ
ਸ਼ੇਰ-ਸ਼ਾਹ ਵੱਡਾ ਤਖ਼ਤ ਤਾਜ ਦਾ ਜੋ ਬੇ-ਖ਼ਬਰ ਉਲੱਟ ਪਲੱਟਯਾ ਜੀ
ਰਾਤ ਕਾਲੀ ਬੋਲੀ ਸੱਥੀ ਪਾਸ ਕੋਈ ਨ ਖ਼ੂਨ ਵੱਗ ਗਿਆ ਦਿਲ ਘੱਟਯਾ ਜੀ
ਅੱਗੂਦਲਾਂ ਦਾ ਬਾਹਰ ਬੇ-ਹੋਸ਼ ਪਿਆ ਕਈਆਂ ਥਾਵਾਂਤੋਂ ਛਿੱਲਯਾ ਫੱਟਯਾ ਜੀ
ਪਹੁੰਚਾ ਕੋਈ ਨ ਓੱਥੇ ਕਰਤਾਰ ਸਿੰਘਾ ਢੂੰਡ ਢਾਂਡ ਕੇ ਹਰ ਕੋਈ ਹੱਟਯਾ ਜੀ

ਸਰਾਦਰ ਹਰੀ ਸਿੰਘ ਦੀਆਂ ਸੋਚਾਂ

ਆਈਹੋਸ਼ ਕੁਝ ਜਦੋਂ ਸਰਦਾਰ ਜੀ ਨੂੰ ਇਰਦ ਗਿਰਦ ਕਰ ਓਸ ਧਯਾਨ ਡਿੱਠਾ
ਡਿੱਠੀ ਆਪਨੀ ਓਸਨੇ ਬੁਰੀ ਹਾਲਤ ਵਿੱਚ ਪਿਆ ਕੱਲਾ ਬੀਆਬਾਨ ਡਿੱਠਾ
ਨੇੜੇ ਕੋਈ ਸਰਦਾਰ ਸਿਪਾਹੀ ਨ ਸੀ ਕਾਲਾ ਰੂਪ ਜੰਗਲ ਸੁੰਨ-ਸਾਨ ਡਿੱਠਾ
ਗਿੱਦੜ ਬੋਲਦੇ ਬੁੱਕਦੇ ਬਾਘ ਸੁਣੇ ਖ਼ਤਰ ਨਾਕ ਸਮਾ ਹੋ ਹੈਰਾਨ ਡਿੱਠਾ
ਹੀੱਲੇ ਉੱਠਨੇ ਦੇ ਕਈ ਵਾਰ ਕੀਤੇ ਜ਼ਖਮੀ ਜਿਸਮ ਸਾਰਾ ਬੇ-ਤਰਾਨ ਡਿੱਠਾ
ਮੋਹਰੀ ਫੌੱਜਾਂ ਦਾ ਅੱਜ ਕਰਤਾਰ ਸਿੰਘਾ ਪਿਆ ਮੌਤ ਦੇ ਮੂੰਹ ਪਛਾਨ ਡਿੱਠਾ

ਤਥਾ

ਸੋੱਚਾਂ ਵਿੱਚ ਸਰਦਾਰ ਦੀ ਜਿੰਦ ਫਸੀ ਵੈਰੀ ਦਿਨੇ ਜ਼ਰੂਰ ਆ ਫਾਹਨਗੇ ਜੀ
ਮੇਰੀ ਜਿੰਦ ਦੇ ਮਾਰੂ ਪਠਾਨ ਸਾਰੇ ਫੜ ਦੁੱਖੜੇ ਬਹੁਤ ਪੁਚਾਨਗੇ ਜੀ
ਮਾਰ ਦੇਨ ਗੇ ਫੜ ਕਮੌਤ ਮੈਨੂੰ ਓਹ ਕਰਨ ਗੇ ਫੇਰ ਜੋ ਚਾਹਨਗੇ ਜੀ
ਮੇਰੀ ਮੌਤ ਧੁਮਾ ਕੇ ਦੇਸ ਅੰਦਰ ਸਾਰੇ ਗ਼ਾਜ਼ੀਆਂ ਨੂੰ ਭੜਕਾਨਗੇ ਜੀ
ਜਦੋਂ ਤੱਕ ਲਾਹੌਰ ਤੋਂ ਆਉਨ ਫੌੱਜਾਂ ਤਦੋਂ ਤੱਕ ਅਧਮੂਲ ਮਚਾਨਗੇ ਜੀ
ਘੱਾਲਾਂ ਘਾਲ ਸਰਕਾਰ ਨੇ ਦੇਸ ਲਿਆ ਪੈਰ ਫੇਰ ਪਠਾਨ ਜਮਾਨਗੇ ਜੀ
ਮਸਾਂ ਝੰਡਾ ਝੁਲਾਇਆ ਖ਼ਾਲਸੇ ਦਾ ਅੱਜ ਜ਼ਾਲਮ ਫੜ ਪੁਟਾਨਗੇ ਜੀ
ਜਦੋਂ ਚੜ੍ਹੂ ਸਰਕਾਰ ਕਰਤਾਰ ਸਿੰਘਾ ਫੇਰ ਆਖਦੇ ਕਿਵੇਂ ਠਹਿਰਾਨਗੇ ਜੀ

ਸਰਦਾਰ ਹਰੀ ਸਿੰਘ ਦੀ ਅਰਦਾਸ

ਹੇ ਵਾਹਿਗੁਰੂ ਪੂਰੀ ਜੇ ਉਮਰ ਹੋਗਈ ਕਰਦੋਂ ਮਿਹਰ ਮੈਦਾਨ ਵਿਚਘਾਰ ਮਰਦਾ
ਆਉਂਦੀ ਮੌਤ ਮੈਂ ਹੱਸ ਕਬੂਲ ਕਰਦਾ ਮੱਥੇ ਸਾਮ੍ਹਣੇ ਵੈਰੀਆਂ ਮਾਰ ਮਰਦਾ
ਧਰਮ ਦੇਸ ਦੇ ਵਾਸਤੇ ਬਲੀ ਹੁੰਦਾ ਵਾਰ ਕਰਦਾ, ਨਾਲ ਤਲਵਾਰ ਮਰਦਾ
ਜੀਊਂਦਾਵੈਰੀਆਂਦੇ ਹੱਥ ਆਉਂਦਾ ਨ ਮੱਤਾ ਬੀਰ-ਰਸ ਲਾਹਿ ਸਥਾਰ ਧਰਦਾ

ਲੱਗੇ ਫੱਟ ਸਨ, ਕੰਮ ਹੋ ਪਾਰ ਜਾਂਦਾ ਚੰਗਾ ਹੁੰਦਾ ਜ਼ਖ਼ਮੀ ਹੁੰਦੇ ਸਾਰ ਮਰਦਾ
ਪਤ ਸਿੱਖ ਦੀ ਰੱਖ ਕਰਤਾਰ ਸਿੰਘਾ ਸੇਵਾਦਾਰ ਗ਼ੁਲਾਮ ਵਿਚਾਰ ਮਰਦਾ

### ਸਰਦਾਰ ਹਰੀ ਸਿੰਘ ਨੂੰ ਡੇਰੇ ਵਿਚ ਲੈ ਆਉਨਾ

ਰੱਖਾ ਧਰਮੀਆਂ ਦਾ ਰੱਬ ਸਦਾ ਹੁੰਦਾ ਓਸ ਆਪੇ ਸਬੱਬ ਬਨਾਇ ਦਿੱਤਾ
ਪਿਆ ਰਿਹਾ ਹੋ ਫੱਟੜ ਬਾਹਿਰ ਹੀ ਸੀ ਕਰਤਾਰ ਨੇ ਢੋ ਲਗਾਇ ਦਿੱਤਾ
ਇੱਕ ਸਿੰਘ ਉੱਠ ਗਿਆ ਸੁਚੇਤ ਪਾਨੀ ਭਾਵੀ ਓਸ ਨੂੰ ਰਾਹੋਂ ਖੁੰਝਾਇ ਦਿੱਤਾ
ਓਹ ਭੁੱਲ ਓਸੇ ਪੱਸੇ ਚਲਾ ਗਿਆ ਸਰਦਾਰ ਦੇ ਪਾਸ ਪੁਚਾਇ ਦਿੱਤਾ
ਓਹਨੂੰ ਵੇਖ ਸਰਦਾਰ ਆਵਾਜ਼ ਮਾਰੀ ਨੇੜੇ ਜਾਇ ਕੇ ਸਿਰ ਝੁਕਾਇ ਦਿੱਤਾ
ਪਾਣੀ ਮੰਗਯਾ ਫੇਰ ਸਰਦਾਰ ਜੀ ਨੇ ਓਸ ਨੇੜਯੋਂ ਲਿਆਇ ਪਿਲਾਇ ਦਿੱਤਾ
ਰੱਖਾ ਖੇਤ ਦਾ ਸੀ ਮੁਸਲਮਾਨ ਨੇੜੇ *ਲੋਭ ਓਸ ਤਾਈਂ ਜਾਕੇ ਪਾਇ ਦਿੱਤਾ
ਦੋਹਾਂ ਜਣਯਾਂ ਚੁੱਕ ਕਰਤਾਰ ਸਿੰਘਾ ਲਿਆ ਡੇਰੇ ਸਰਦਾਰ ਲਿਟਾਇ ਦਿੱਤਾ

### ਖ਼ੁਸ਼ੀਆਂ

ਭਾਵੇਂ ਜ਼ਖ਼ਮੀ ਬਹੁਤਸਰਦਾਰ ਹੈਸੀ ਕੀਤੀ ਮਿਹਰ ਕਰਤਾਰ ਨੇ ਜਾਨ ਬਚ ਗਈ
ਖ਼ੁਸ਼ੀਆਂ ਲਸ਼ਕਰਾਂ ਦੇ ਵਿੱਚ ਬਹੁਤ ਹੋਈਆਂ ਅੱਜ ਖ਼ਾਲਸੇਦੀ ਸ਼ਾਨਬਚ ਗਈ
ਰੱਖ ਲਿਆ ਸਰਦਾਰ ਨੂੰ ਵੈਰੀਆਂ ਤੋਂ ਹਸਤੀ ਕੀਮਤੀ ਅੱਜ ਪਛਾਨ ਬਚ ਗਈ
ਕਰ ਲਈ ਸੰਭਾਲ ਕਰਤਾਰ ਸਿੰਘਾ ਤਾਜ ਤਖ਼ਤ ਦੀ ਪੱਤ ਮਹਾਨ ਬਚ ਗਈ

### ਬਾਗ਼ੀਆਂ ਦਾ ਸ਼ੋਰ

ਦਿਨ ਚੜ੍ਹਦਯਾਂ ਬਾਗ਼ੀ ਭੀ ਫਿਰਨਲੱਗੇ ਕੀਤੀ ਥਾਂਥਾਂ ਫੋਲ ਫੁਲਾਈ ਓਹਨਾਂ
ਫੱਟੜ ਆਪਨੇ ਢੂੰਡਦੇ ਫਿਰਦੇ ਸਨ ਹੱਥ ਲੋਥ ਇੱਕ ਸਿੰਘ ਦੀ ਆਈ ਓਹਨਾਂ
ਝੱਟ ਸੱਦ ਕੇ ਮੁਹੰਮਦ ਖ਼ਾਂ ਤਰੀਂ ਨੂੰ ਲੋਥ ਪਾਸ ਮਸੀਤ ਦਿਖਾਈ ਓਹਨਾਂ
ਰਤਨ ਸਿੰਘ ਨਿਸ਼ਾਨਚੀ ਪਿਆ ਹੈ ਸੀ ਸੀਸ ਕੱਟ ਲੈ ਗਏ, ਧੁਮਾਈ ਓਹਨਾਂ
ਹਰੀ ਸਿੰਘ ਸਰਦਾਰ ਸ਼ਹੀਦ ਹੋਯਾ ਥਾਂ, ਥਾਂ ਤੇ ਖ਼ੁਸ਼ੀ ਮਨਾਈ ਓਹਨਾਂ
ਗ਼ਾਜ਼ੀ ਭੂਹੇ ਹੋ ਗਏ ਕਰਤਾਰ ਸਿੰਘਾ ਨੇੜੇ ਤੇੜੇ ਫਿਰ ਲੁੱਟ ਮਚਾਈ ਓਹਨਾਂ

### ਬਾਗ਼ੀਆਂ ਨੂੰ ਸਜ਼ਾਈਂ

ਏਧਰਸਿੰਘਾਂ ਦੀ ਦਿਲੀਂ ਭੀਜੋਸ਼ਭਰਯਾ ਓਧਰਗ਼ਾਜ਼ੀਆਂ ਲੁੱਟਾਂ ਮਚਾਈਆਂ ਜੀ
ਤੱਤੇ ਘਾ ਸਿੰਘਾਂ ਧਾਵਾ ਬੋਲ ਦਿੱਤਾ ਜਿੱਥੇ ਕਿੱਥੇ ਤੇਗਾਂ ਖੜਕਾਈਆਂ ਜੀ
ਨਾੜੇ ਪਿੰਡ ਨੂੰ ਅੱਗ ਲਾ ਫੂਕ ਦਿੱਤਾ ਗੜ੍ਹੀਆਂ ਹੋਰ ਭੀ ਫੂਕ ਫੁਕਾਈਆਂ ਜੀ
ਗੰਡ ਗੜ੍ਹ ਵੱਲੇ ਗਾਜ਼ੀ ਹਟ ਗਏ ਸਿੰਘਾਂ ਛਾਉਨੀਆਂ ਸਭ ਉਠਾਈਆਂ ਜੀ

---

*ਓਸ ਸਿੰਘ ਨੇ ਓਸ ਰੱਖੇ ਨੂੰ ਸਰਦਾਰ ਜੀ ਦਾ ਕੜਾ ਜੜਾਊ ਲਾਹਕੇ ਦੇ ਦਿੱਤਾ ਸੀ।

ਓਹਨਾਂ ਹਿੰਦਨਾ, ਇਹਨਾਂ ਪਠਾਨੀਆਂ ਫੜ ਹੱਥੋਂ ਹੱਥੀ ਹੀ ਭੱਜੀਆਂ ਲਾਹੀਆਂ ਜੀ
ਡੇਰੇ ਕਰਕੇ ਕਾਇਮ ਕਰਤਾਰ ਸਿੰਘਾ ਖ਼ਬਰਾਂ ਸਭ ਲਾਹੌਰ ਪੁਚਾਈਆਂ ਜੀ

ਗਾਜ਼ੀਆਂ ਦੇ ਅਕੱਠ

ਹਰੀ ਸਿੰਘ ਸਰਦਾਰ ਸ਼ਹੀਦ ਹੋਯਾ ਥਾਂ ਥਾਂ ਲੱਗੇ ਰੌਲਾ ਪਾਨ ਗ਼ਾਜ਼ੀ
ਹਊਆ ਦਿਲਾਂ ਤੋਂ ਦੂਰ ਓਹ ਕਰ ਬੈਠੇ ਹੋ ਗਏ ਬੇ-ਖ਼ਤਰ ਪਛਾਨ ਗ਼ਾਜ਼ੀ
ਕਢੋ ਕਾਫ਼ਰਾਂ ਨੂੰ ਮਾਰ ਦੇਸ ਵਿਚੋਂ ਲੱਗੇ ਭੜਥੂ ਪਾ ਸੁਨਾਨ ਗ਼ਾਜ਼ੀ
ਖੇੱਲਾਂ ਸਾਰੀਆਂ ਦੇ ਕੱਠੇ ਹੋਣ ਲੱਗੇ ਝੰਡੇ ਖੜੇ ਜਹਾਦ ਕਰਾਨ ਗ਼ਾਜ਼ੀ
ਹਿੰਦੂ ਲੁੱਟ ਕੇ ਹਿੰਦਨਾਂ ਖੋ ਲਈਆਂ ਢੋਲ ਵੱਜਦੇ ਸ਼ੋਰ ਮਚਾਨ ਗ਼ਾਜ਼ੀ
ਮੁਹੰਮਦ ਖ਼ਾਂ, ਬੁਲੰਦ ਖ਼ਾਂ ਦੋਹਾਂ ਤਾਈਂ ਅੱਗੂ ਆਪਨੇ ਫੇਰ ਬਨਾਨ ਗ਼ਾਜ਼ੀ
ਸ੍ਰੀ ਕੋਟ ਗਿਰਦੇ ਜਮ੍ਹਾਂ ਹੋਨ ਲੱਗੇ ਕੱਠਾ ਕਰਦੇ ਜੰਗੀ ਸਾਮਾਨ ਗ਼ਾਜ਼ੀ
ਹਰੀ ਪੁਰ ਤੇ ਧਾਵਾ ਕਰਤਾਰ ਸਿੰਘਾ ਕਰਨਾ, ਆਪਨਾ ਜ਼ੋਰ ਵਧਾਨ ਗ਼ਾਜ਼ੀ

ਲਾਹੌਰੋਂ ਫੌਜਾਂ ਦੀ ਚੜ੍ਹਾਈ

ਜਿਸਦਿਨ ਸਰਦਾਰ ਜੀ ਹੋਇ ਜ਼ਖ਼ਮੀ ਖ਼ਬਰਾਂ ਮਹਾਂ ਸਿੰਘ ਸਭ ਪੁਚਾਈਆਂ ਜੀ
ਲਿਖਯਾ ਝਬਦੇ ਕੋਈ ਇਮਦਾਦ ਭੇਜੋ ਸਾਡੇ ਸਿਰ ਮੁਸੀਬਤਾਂ ਆਈਆਂ ਜੀ
ਏਧਰ ਵੈਰੀ ਸਰਦਾਰ ਦੇ ਡੋਗਰੇਸਨ ਓਹਨਾਂ ਚਿੱਠੀਆਂ ਦੋਵੇਂ ਛਪਾਈਆਂ ਜੀ
ਚਿੱਠੀ ਤੀਜੀ ਸਰਕਾਰ ਨੂੰ ਪਹੁੰਚ ਗਈ ਓਸੇ ਵਕਤ ਹੀ ਫੌਜਾਂ ਚੜ੍ਹਾਈਆਂ ਜੀ
ਚਾਰ ਪਲਟਨਾਂ ਤੇ ਨਾਲ ਤੋਪ ਖ਼ੱਾਨਾ ਚੜ੍ਹ ਪਿਆ ਕਰ ਲੰਮੀਆਂ ਧਾਈਆਂ ਜੀ
ਪਿਛੋਂ ਆਪ ਸਰਕਾਰ ਕਰਤਾਰ ਸਿੰਘਾ ਤੱਯਾਰੀਆਂ ਝੱਟ ਬੁਲਾਈਆਂ ਜੀ

ਬੁਘਰੇ ਪਿੰਡ ਬਾਗੀਆਂ ਦਾ ਅਕੱਠ

ਗੰਢ ਗੜ੍ਹ ਦੀਆਂ ਸਾਰੀਆਂ ਘੱਾਟੀਆਂ ਤੋਂ ਭਾਵੇਂ ਮਾਰਕੇ ਬਾਗੀ ਨਸਾਇ ਬਹੁਤੇ
ਸ੍ਰੀ ਕੋਟ ਤੇ ਨਾੜੇ ਦੇ ਆਸ ਪੱਾਸੋਂ ਬਾਗ਼ੀ ਕੱਢ ਕੇ ਠਾਣੇ ਬੈਠਾਇ ਬਹੁਤੇ
ਹਰੀ ਸਿੰਘ ਦੀ ਮੌਤ ਦੀ ਖ਼ਬਰ ਨੇ ਜੀ ਥਾਂ, ਥਾਂ ਬਾਗ਼ੀ ਭੜਕਾਇ ਬਹੁਤੇ
ਸ੍ਰੀ ਕੋਟ ਤੇ ਬੁਘਰੇ ਇਰਦ ਗਿਰਦੇ ਜਮ੍ਹਾਂ ਹੋ, ਖ਼ਰੂਦ ਮਚਾਇ ਬਹੁਤੇ
ਖ਼ਬਰਾਂ ਸਾਰੀਆਂ ਪਹੁੰਚੀਆਂ ਹਰੀਸਿੰਘ ਨੂੰ ਹਿੰਦੂ ਬਾਗ਼ੀਆਂ ਹੈਨ ਸਤਾਇ ਬਹੁਤੇ
ਮਤਾਂ ਵਧੇ ਫ਼ਸਾਦ ਕਰਤਾਰ ਸਿੰਘਾ ਹਰੀ ਸਿੰਘ ਨੇ ਫ਼ਿਕਰ ਦੁੜਾਇ ਬਹੁਤੇ

ਬਾਗੀਆਂ ਨੂੰ ਹਾਰ

ਜ਼ਖਮ ਅੱਲੇ ਹੀ ਅਜੇ ਸਰਦਾਰ ਜੀ ਦੇ ਧੌਂਸਾ ਮਾਰ ਕੇ ਫੇਰ ਤੱਯਾਰ ਹੋਯਾ
ਪਾਸ ਬੁਘਰੇ ਦੇ ਛਾਉਨੀ ਖ਼ਾਲਸੇਦੀ ਝੱਟ ਓਹਦੇ ਬਚਾਉਨ ਦਾ ਆਹਰ ਹੋਯਾ

ਚਾਰ ਪਲਟਨਾਂ ਭੀ ਆਨ ਪਹੁੰਚ ਗਈਆਂ ਧਾਵੇ ਲਈ ਤੱਯਾਰ ਸਰਦਾਰ ਹੋਯਾ
ਛੱਾਪਾ ਮਾਰਯਾ ਵੈਰੀ ਦੇ ਡੇਰਯਾਂ ਤੇ ਜੋ ਅੜਯਾ, ਝੜਯਾ ਪਾਰ ਹੋਯਾ
ਰਾਤੋ ਰਾਤ ਬੁਘਰੇ ਤਾਈਂ ਕਰ ਕਾਬੂ ਹਰੀ ਸਿੰਘ ਸਰਦਾਰ ਹੁਸ਼ਯਾਰ ਹੋਯਾ
ਪਿੰਡ ਫੂਕ ਦਿੱਤਾ ਕਰਤਾਰ ਸਿੰਘਾ ਬੰਦਾਂ ਲਈਆਂ ਛੁਜਾ ਉਪਕਾਰ ਹੋਯਾ

ਤਥਾ

ਦਿਨ ਚੜ੍ਹਯਾ ਵੈਰੀ ਦੇ ਚੜ੍ਹ ਪਿਛੇ ਛੱਡੇ ਤੋਪ ਖ਼ਾਨੇ ਤੇ ਪਠਾਨ ਨੱਠੇ
ਹਰੀਆ ਰਾਗ਼ਲੇ ਦੇ ਹਰੀਆ ਰਾਗ਼ਲੇ ਦੇ ਕਹਿੰਦੇ ਬੇ-ਮੁਹਾਰੇ ਓਹ ਜਾਨ ਨੱਠੇ
ਹਰੀ ਸਿੰਘ ਜੀਊਂਦਾ ਬਚ ਨੱਠ ਜਾਵੇ ਇਉਂ ਆਖਦੇ ਛੱਡ ਮੈਦਾਨ ਨੱਠੇ
ਚੜ੍ਹ ਗਏ ਪਹਾੜੀਂ ਕਰਤਾਰ ਸਿੰਘਾ ਜਿੱਥੇ ਪਏ ਸਨ ਛੱਡ ਸਾਮਾਨ ਨੱਠੇ

ਮੁਹੰਮਦ ਖ਼ਾਂ ਤਰੀਨ ਘੇਰੇ ਵਿੱਚ

ਸਰ ਬੁਲੰਦ ਖ਼ਾਂ ਜਾ ਪਹਾੜ ਚੜ੍ਹਯਾ ਖ਼ਾਂ ਮੁਹੰਮਦ ਬਹੁਤ ਘਬਰਾਯਾ ਜੀ
ਸ੍ਰੀ ਕੋਟ ਦੇ ਕਿਲ੍ਹੇ ਵਿੱਚ ਆਨ ਵੜਯਾ ਕੱਠ ਗ਼ਾਜ਼ੀਆਂ ਦਾ ਕਰਵਾਯਾ ਜੀ
ਓਸੇ ਤਰਫ਼ ਸਰਦਾਰ ਨੇ ਧਾਈ ਕੀਤੀ ਘੇਰਾ ਜਾ ਕਿਲ੍ਹੇ ਗਿਰਦ ਪਾਯਾ ਜੀ
ਥਾਵਾਂ ਉਚੀਆਂ ਤੇ ਬੀੜ ਤੋਪ ਖ਼ਾਨੇ ਗੋਲਾ ਕਿਲ੍ਹੇ ਅੰਦਰ ਬਰਸਾਯਾ ਜੀ
ਕਿਲ੍ਹਾ ਡਿੱਗਾ ਨਾ ਤੋਪਾਂ ਦੀ ਮਾਰ ਕੋਲੋਂ ਏਸੇ ਤਰ੍ਹਾਂ ਕੁਝ ਸਮਾਂ ਲੰਘਾਯਾ ਜੀ
ਵੈਂਤੂਰਾ ਪਸ਼ੌਰ ਨੂੰ ਜਾ ਰਿਹਾ ਏ ਓਥੇ ਸੂਹੇ ਨੇ ਆਨ ਸੁਨਾਯਾ ਜੀ
ਹਰੀ ਸਿੰਘ ਨੇ ਭੇਜ ਅਸਵਾਰ ਜਲਦੀ ਵੈਂਤੂਰੇ ਦੇ ਤਈਂ ਬੁਲਾਯਾ ਜੀ
ਕਿਲ੍ਹਾ ਕੰਬਯਾ ਤੇ ਬੁਰਜ ਉੱਡ ਗਏ ਵੱਡਾ ਤੋਪ ਖ਼ਾਨਾ ਜਦੋਂ ਡਾਹਯਾ ਜੀ
ਢਹਿੰਦਾ ਵੇਖਯਾ ਕਿਲ੍ਹੇ ਨੂੰ ਜਿਸ ਵੇਲੇ ਖ਼ਾਂ ਮੁਹੰਮਦ ਹੌਂਸਲਾ ਢਾਹਯਾ ਜੀ
ਸਣੇ ਬੋਸਤਾਂ ਖ਼ਾਂ ਦੇ ਗਿਆ ਫੜਯਾ ਅੰਤ ਕਰਮਾਂ ਆਨ ਫਸਾਯਾ ਜੀ
ਗ਼ਾਜ਼ੀ ਫਸੇ ਤੇ ਛੱਡ ਗਏ ਸਾਥ ਸਾਰੇ ਹਰੀ ਸਿੰਘ ਨੇ ਗ਼ਦਰ ਦਬਾਯਾ ਜੀ
ਬੰਦੋਬਸਤ ਕਰ ਸਭ ਕਰਤਾਰ ਸਿੰਘਾ ਹਰੀ ਪੁਰ ਨੂੰ ਰੁਖ਼ ਪਰਤਾਯਾ ਜੀ

ਮੁਹੰਮਦ ਖ਼ਾਂ ਤੇ ਬੋਸਤਾਂ ਖ਼ਾਂ ਹੋਰਾਂ ਦੀ ਮੌਤ

ਗੜ੍ਹੀਆਂ ਢਾਹ ਕੇ ਕੀਤੀਆਂ ਸਾਫ਼ ਸੱਭੇ ਧਮ੍ਹਾਂ ਦੇਸ ਦੇ ਵਿੱਚ ਬੈਠਾਯਾ ਜੀ
ਮੁਹੰਮਦ ਖ਼ਾਂ ਨੂੰ ਕੱਲਰ ਕਹਾਰ ਅੰਦਰ ਸਰਦਾਰ ਨੇ ਬੰਨ੍ਹ ਪੁਚਾਯਾ ਜੀ
ਸਲੀਮ ਸ਼ਾਹ ਮਸਵਾਨੀ, ਜਲਾਲ ਖ਼ਾਂ ਨੂੰ ਸਣੇ ਬੋਸਤਾਂ ਬੰਨ੍ਹ ਮੰਗਾਯਾ ਜੀ
ਧਮ੍ਹਾਂ ਦੇਸ ਦੇ ਵਿੱਚ ਬੈਠਾਨ ਖ਼ਾਤਰ ਧਰ ਤੋਪ ਅੱਗੇ ਉਡਵਾਯਾ ਜੀ
ਹੈਸਨ ਚਾਚਾ ਭਤੀਜਾ ਫ਼ਸਾਦ ਦੀ ਜੜ੍ਹ ਬੂਟਾ ਪੁੱਟ ਕੇ ਮੁੱਢੋਂ ਗਵਾਯਾ ਜੀ

ਖ਼ਾਂ ਮੁਹੰਮਦ ਖਾ ਕੁਝ, ਮਰ ਗਿਆ ਕੀਤੇ ਆਪਨੇ ਦਾ ਫ਼ਲ ਪਾਯਾ ਜੀ
ਹੋਯਾ ਅਮਨ ਹਜ਼ਾਰੇ ਦੇ ਦੇਸ ਅੰਦਰ ਧਮੂੰ ਮਰਦ ਦਲੇਰ ਦਾ ਛਾਯਾ ਜੀ
ਹਰੀ ਸਿੰਘ ਸਰਦਾਰ ਕਰਤਾਰ ਸਿੰਘਾ ਪਠਾਨਾਂ ਦਾ ਹਊਆ ਅਖਵਾਯਾ ਜੀ

ਵਾਕ ਕਵੀ

ਏਸ ਤਰਫ਼ ਰੌਲੇ ਸਾਰੇ ਮਿਟ ਗਏ ਪਹੁੰਚ ਪਈ ਪਿਛੋਂ ਸਰਕਾਰ ਭਾਈ
ਹਰੀ ਸਿੰਘ ਹੋ ਨੌ-ਬਰ-ਨੌ ਗਿਆ ਖ਼ੁਸ਼ ਹੋਈ ਸਰਕਾਰ ਅਪਾਰ ਭਾਈ
ਫਿਰ ਦੇਸ ਹਜ਼ਾਰੇ ਨੂੰ ਦੇੱਖਯਾ ਜੀ ਕੀੱਤੇ ਰਲ ਕੇ ਸੈਰ ਸ਼ਿਕਾਰ ਭਾਈ
ਹਰੀ ਸਿੰਘ ਦੀ ਬਹੁਤ ਤਾਰੀਫ਼ ਕੀਤੀ ਸਰਕਾਰ ਮੂੰਹੋਂ ਕਈ ਵਾਰ ਭਾਈ
ਦੌਰਾ ਕਰ ਦਬਾਇ ਕੇ ਖ਼ਾਨ ਸਾਰੇ ਹੋ ਤੂਬੇੱਲੇ ਦੇ ਪੱਤਨੋਂ ਪਾਰ ਭਾਈ
ਮੁੜ ਆਇ ਲਾਹੌਰ ਕਰਤਾਰ ਸਿੰਘਾ ਮਹਾਂਰਾਜ ਵੰਡਾ ਪਿਆਰ ਭਾਈ

ਬੰਦੋਬਸਤ

ਗੜ੍ਹੀਆਂ ਢਾ ਬਰਬਾਦ ਕਰਬਹੁਤ ਥਾਈਂ ਸਰਦਾਰਜੀ ਕਿਲ੍ਹੇ ਬਨਵਾਇ ਬਹੁਤੇ
ਆਉਨ ਜਾਨ ਦੇ ਰਾਸਤੇ ਸਾਫ਼ ਕੀੱਤੇ ਠਾਣੇ ਦੇਸ ਦੇ ਵਿੱਚ ਬੈਠਾਇ ਬਹੁਤੇ
ਡੰਨ ਦੇਣ ਵਾਲੀ ਥਾਈਂ ਡੰਨ ਦਿੱਤੇ ਦੇ ਜਾਗੀਰਾਂ ਭੀ ਖ਼ਾਨ ਅਪਨਾਇ ਬਹੁਤੇ
ਏਸ ਦੇਸ ਦੇ ਲਈ ਕਰਤਾਰ ਸਿੰਘਾ ਹਰੀ ਸਿੰਘ ਨੇ ਦੁੱਖ ਉਠਾਇ ਬਹੁਤੇ

ਸਰਦਾਰ ਹਰੀ ਸਿੰਘ ਨੇ ਲਾਹੌਰ ਆਉਨਾ

ਚੰਗੀ ਤਰ੍ਹਾਂ ਕਰ ਕੇ ਸੋਧ ਬਾਗ਼ੀਆਂ ਦੀ ਹਰੀ ਸਿੰਘ ਲਾਹੌਰ ਨੂੰ ਆਯਾ ਜੀ
ਕੰਮ ਕਾਰ ਸੌਂਪੇ ਮਹਾਂ ਸਿੰਘ ਤਾਈਂ ਡੇਰਾ ਗੁੱਜਰਾਂ ਵਾਲੇ ਜਾ ਲਾਯਾ ਜੀ
ਇੱਕ ਬਾਗ਼ ਅਤੇ ਬਾਰਾਂ ਦਰੀ ਸੋਹਨੀ ਹੋਨ ਤਯਾਰ ਇਹ ਹੁਕਮ ਸੁਨਾਯਾ ਜੀ
ਫੇਰ ਪਹੁੰਚ ਲਾਹੌਰ ਸਰਕਾਰ ਤਾਈਂ ਜਾ ਹਜ਼ਾਰੇ ਦਾ ਹਾਲ ਜਤਾਯਾ ਜੀ
ਸੁਣ ਬੜੀ ਸਰਕਾਰ ਨੇ ਖ਼ੁਸ਼ੀ ਕੀੱਤੀ ਹਰੀ ਸਿੰਘ ਤਾਈਂ ਵਡਿਆਯਾ ਜੀ
ਕੁੱਝ ਦਿਨ ਲਾਹੌਰ ਦੇ ਵਿੱਚ ਰਹਿ ਕੇ ਕਈਆਂ ਕੰਮਾਂ ਨੂੰ ਸਿਰੇ ਚੜ੍ਹਾਯਾ ਜੀ
ਕਈ ਗੁਪਤ ਸਲਾਹਾਂ ਸਰਕਾਰ ਕਰ ਕੇ ਹਰੀ ਸਿੰਘ ਨੂੰ ਵਿਦਾ ਕਰਾਯਾ ਜੀ
ਮਿਲ ਗਿਲ ਸਭ ਤਈਂ ਕਰਤਾਰ ਸਿੰਘਾ ਹਜ਼ਾਰੇ ਨੂੰ ਕੂਚ ਬੁਲਾਯਾ ਜੀ

ਗੱਖੜਾਂ ਦਾ ਫ਼ਸਾਦ

ਜੰਗ ਜੂ ਕੌੱਮਾਂ ਓਧਰ ਵਸਦੀਆਂ ਸਨ ਸਾਰੇ ਖ਼ੁਦ-ਮੁਖ਼ਤਾਰੀਆਂ ਚਾਹਵੰਦੇ ਜੀ
ਹਰ ਗੜ੍ਹੀ ਅੰਦਰ ਬੈਠੇ ਖ਼ਾਨ ਸਾਹਿਬ ਆਪੋ ਆਪਨਾ ਹੁਕਮ ਚਲਾਵੰਦੇ ਜੀ
ਬਾਦਸ਼ਾਹ ਸਭ ਆਪਨੇ ਤਲੱਕੇ ਦੇ ਸਿਧੇ ਹਥ ਨ ਟਕੇ ਪੁਚਾਵੰਦੇ ਜੀ

ਹੁਕਮ ਕਿਸੇ ਦਾ ਆਪਨੇ ਸਿਰ ਉੱਤੇ ਓਹ ਮੰਨਣਾ, ਬੁਰਾ ਮਨਾਵੰਦੇ ਜੀ
ਮਾਰੀ ਕੁੱਟੀ ਦੇ ਜੇ ਕੁਝ ਝੁਕ ਜਾਂਦੇ ਵੇਲਾ ਤਾੜ ਮੁਕਾਬਲੇ ਆਵੰਦੇ ਜੀ
ਦੇਸ ਫ਼ਤੇ ਕਰ ਲਿਆ ਰਣਜੀਤ ਸਿੰਘ ਨੇ ਵੈਰ ਦਿਲੋਂ ਨ ਓਹ ਗਵਾਵੰਦੇ ਜੀ
ਲੱਗੇ ਦਾਉ ਤੇ ਮਾਰੀਏ ਸਿੰਘਾਂ ਤਾਈਂ ਹਰ ਵੇਲੇ ਸਲਾਹਾਂ ਪਕਾਵੰਦੇ ਜੀ
ਬੱਧੇ ਸ਼ੇਰ ਦੇ ਵਾਂਗ ਕਰਤਾਰ ਸਿੰਘਾ ਨਿਕਲ ਜਾਨ ਦਾ ਵੇਲਾ ਤਕਾਵੰਦੇ ਜੀ

ਤਥਾ

ਹਜ਼ਾਰੇ ਵਾਲੇ ਤਾਜ਼ੇ ਭੰਨੇ ਕੁੱਟੇ ਹੋਏ ਓਹ ਨ ਰਹੇ ਸਨ ਸ਼ੋਰ ਉਠਾਨ ਜੋਗੇ
ਖ਼ਾਨ ਗੋਲੜੇ ਵਾਲੇ ਤੇ ਖ਼ਾਨ ਪੁਰੀਏ ਇਹ ਕੁੱਝ ਹੈਸਨ ਰੌਲਾ ਪਵਾਨ ਜੋਗੇ
ਹਰੀ ਸਿੰਘ ਲਾਹੌਰ ਨੂੰ ਚਲਾ ਗਿਆ ਦਿਨ ਮਿਲ ਗਏ ਕੱਠ ਕਰਾਨ ਜੋਗੇ
ਕੱਠੇ ਹੋਨ ਲਗ ਪਏ ਕਰਤਾਰ ਸਿੰਘਾ ਨਾਲ ਸਿੰਘਾਂ ਦੇ ਜ਼ੋਰ ਅਜ਼ਮਾਨ ਜੋਗੇ

ਸਰਦਾਰ ਹਰੀ ਸਿੰਘ ਨਾਲ ਟਾਕਰਾ

ਮਹਾਂ ਸਿੰਘ ਨੇ ਖਬਰਾਂ ਸਾਰੀਆਂ ਦਾ ਚਿਠਾ ਲਿਖ ਅਸਵਾਰ ਦੁੜਾਯਾ ਜੀ
ਜਲਦੀ ਆਉ ਸਰਦਾਰ ਜੀ ਪਰਤ ਏਧਰ ਫੇਰ ਵੈਰੀਆਂ ਕੱਠ ਕਰਾਯਾ ਜੀ
ਹਰੀ ਸਿੰਘ ਆਉਂਦਾ ਕੂਚ ਕਰੀ ਹੈਸੀ ਪਾਸ ਰਾਵਲ ਪਿੰਡੀ ਜਦੋਂ ਆਯਾ ਜੀ
ਚਿੱਠੀ ਮਿਲ ਗਈ ਮਹਾਂ ਸਿੰਘ ਵਾਲੀ ਪੜ੍ਹਦੇ ਸਾਰ ਹੀ ਕੂਚ ਬੁਲਾਯਾ ਜੀ
ਡਬਲ ਕੂਚ ਕਰ ਗੋਲ੍ਹੜੇ ਪਾਸ ਪਹੁੰਚਾ ਜ਼ਾਹਫ਼ਰ ਖਾਂ ਆ ਰਾਹ ਰੁਕਾਯਾ ਜੀ
ਗੌਹਰ ਅਲੀ ਨਜੱਫ ਖ਼ਾਂ ਖ਼ਾਨ ਪੁਰੀਏ ਹੋ ਕੱਠਯਾਂ ਸ਼ੋਰ ਮਚਾਯਾ ਜੀ
ਹਰੀ ਸਿੰਘ ਸਰਦਾਰ ਨੇ ਹਟ ਪਿੱਛੇ ਡੇਰਾ ਵਿੱਚ ਮੈਦਾਨ ਦੇ ਲਾਯਾ ਜੀ
ਛਾਪਾ ਰਾਤ ਨੂੰ ਮਾਰੀਏ ਹਰੀ ਸਿੰਘ ਤੇ ਮੁਲਖੱਈਏ ਨੇ ਪੱਕ ਪਕਾਯਾ ਜੀ
ਸਰਦਾਰ ਜੀ ਰਹਿਨਾ ਹੁਸ਼ਯਾਰ ਹੋ ਕੇ ਸਾਰਾ ਭੇਦ ਆ ਸੂਹੇ ਖੁਲ੍ਹਾਯਾ ਜੀ
ਹਰੀ ਸਿੰਘ ਸੀ ਜੰਗ ਦਾ ਮੱਛ ਭਾਰਾ ਖ਼ੌਨਾ ਤਈਂ ਫ਼ਸਾਵਨਾ ਚਾਹਯਾ ਜੀ
ਕਰ ਮੋਰਚਾ ਵਾਂਗ ਕਮਾਨ ਗੋੱਸ਼ੇ ਲਸ਼ਕਰ ਆਪਨੇ ਤਈਂ ਬੈਠਾਯਾ ਜੀ
ਜਿਸ ਪੱਸਯੋਂ ਆਵਨਾ ਵੈਰੀਆਂ ਨੇ ਓਧਰ ਖੁੱਲ੍ਹਾ ਮੈਦਾਨ ਰਖਾਯਾ ਜੀ
ਅੱਧੀ ਰਾਤ ਵੈਰੀ ਵਧੀ ਅਗਾਂਹ ਆਏ ਨਹੀਂ ਲਾਂਭਾਂ ਦਾ ਫ਼ਿਕਰ ਰਖਾਯਾ ਜੀ
ਜਦੋਂ ਐਨ ਸਾਰੇ ਘੇਰੇ ਵਿਚ ਆ ਗਏ ਇੱਕ ਦਮ ਫਿਰ ਫੈਰ ਖੁਲ੍ਹਾਯਾ ਜੀ
ਘੋੜ ਚੜ੍ਹਯਾਂ, ਪੈਦਲਾਂ ਪਾ ਘੇਰਾ ਬੁਰਾ ਅੱਗ ਦਾ ਮੀਂਹ ਬਰਸਾਯਾ ਜੀ
ਜਿੱਧਰ ਹਟਨ ਵੈਰੀ ਅੱਗ ਵਰ੍ਹੇ ਓਧਰ ਬੁਰੇ ਜਾਲ ਦੇ ਵਿੱਚ ਫ਼ਸਾਯਾ ਜੀ
ਫ਼ਸੇ ਵਾਂਗ ਬਟੇਰਯਾਂ ਭੁੰਨ ਘੱਤੇ ਜੋ ਹੱਥ ਆਯਾ ਕਤਲਾਯਾ ਜੀ

ਲੱਭੇ ਰਾਹ ਹਨੇਰੇ ਨ ਕਿਸੇ ਪੱਾਸੇ ਮੁਲਖੱਈਆਂ ਨੁਕਸਾਨ ਉਠਾਯਾ ਜੀ
ਕੁੱਝ ਫੜੇ ਗਏ ਕੁੱਝ ਗਏ ਮਾਰੇ ਨੱਠ ਬੋੜ੍ਹਯਾਂ ਪੱਲਾ ਛੁਡਾਯਾ ਜੀ
ਖੋਹ ਖਿੰਜ ਸਾਮਾਨ ਕਰਤਾਰ ਸਿੰਘਾ ਹਰੀ ਪੁਰ ਨੂੰ ਕੂਚ ਬੁਲਾਯਾ ਜੀ

ਜ਼ਾਹਫ਼ਰ ਖ਼ਾਂ

ਦੂਜੇਦਿਨ ਸਰਦਾਰ ਦਰਬਾਰ ਕੀੱਤਾ ਵਿੱਚ ਕੈਦੀਆਂ ਦੇ ਜ਼ਾਹਫ਼ਰ ਖ਼ਾਨ ਆਯਾ
ਹੱਥੀਂ ਪੈਰੀਂ ਪਈਆਂ ਭਾਵੇਂ ਬੇੜੀਆਂ ਸਨ ਭਰਯਾ ਵਿੱਚ ਹੰਕਾਰ ਜਵਾਨ ਆਯਾ
ਬੜਾ ਚੋਣਵਾਂ ਸੋਹਨਾ ਸੀ ਸੂਰਮਾ ਓਹ ਬੇ-ਖ਼ੌਫ਼ ਨਿਧੜਕ ਪਛਾਨ ਆਯਾ
ਕੈਦੀ ਜਿਸਮ ਤੇ ਦਿਲ ਆਜ਼ਾਦ ਓਵੇਂ ਚਿਹਰੇ ਲੱਾਲੀਆਂ ਪੂਤ ਪਠਾਨ ਆਯਾ
ਖੜਾ ਸਾਮ੍ਹਣੇ ਆਇ ਸਰਦਾਰ ਜੀਦੇ ਨਹੀਂ ਉਦਾਸੀ ਦਾਚਿਹਰੇ ਨਸ਼ਾਨ ਆਯਾ
ਮਦ-ਮੱਤਾ ਜਵਾਨ ਕਰਤਾਰ ਸਿੰਘਾ ਵੇਖੋ ਮੌਤ ਨੂੰ ਠੁੱਠ ਵੁਮਾਨ ਆਯਾ

ਸਰਦਾਰ ਹਰੀ ਸਿੰਘ

ਕਹਯਾ ਹੱਸ ਸਰਦਾਰ ਜੀ ਖਿੜੇ ਮੱਥੇ ਕੀਹ ਖ਼ਾਨਜੀ ਹੁਣ ਤੁਹਾਡਾ ਹਾਲ ਦੱਸੋ
ਏਸ ਗੱਲ ਵਿੱਚੋਂ ਤੁਸਾਂ ਖੱਟਯਾ ਕੀਹ ਬਣੀ ਲਈ ਵਿਗਾੜ ਕਰ ਖਯਾਲ ਦੱਸੋ
ਕਿੱਧਰ ਗਏ ਸੱਾਥੀ ਤੁਹਾਨੂੰ ਕੱਲਯਾਂਛੱਡ ਪੱਈਆਂ ਬੇੜੀਆਂ ਬਨੀ ਕੁਚਾਲ ਦੱਸੋ
ਕਰੀਏ ਕੀਹ ਸਲੂਕ ਕਰਤਾਰ ਸਿੰਘਾ ਹੁਣ ਏਸ ਵੇਲੇ ਤੁਹਾਡੇ ਨਾਲ ਦੱਸੋ

ਜ਼ਾਹਫ਼ਰ ਖ਼ਾਂ

ਪਈਆਂ ਬੇੜੀਆਂ ਹੋਯਾ ਬੇ-ਬਸਾ ਹਾਂਮੈਂ ਕੀੱਤਾ ਘੇਰ ਤਕਦੀਰ ਗ੍ਰਿਫ਼ਤਾਰ ਮੈਨੂੰ
ਰਿਹਾ ਗੁਮਰ ਮੇਰਾ ਮੇਰੇ ਦਿਲ ਅੰਦਰ ਦੇ ਗਏ ਨਸੀਬ ਨੇ ਹਾਰ ਮੈਨੂੰ
ਤੂੰ ਭੀ ਮਰਦ ਤੇ ਮੈਂ ਭੀ ਹਾਂ ਮਰਦ ਬੱਚਾ ਆਜ਼ਾਦ ਕਰ ਦੇਹ ਇੱਕ ਵਾਰ ਮੈਨੂੰ
ਮੇਰੇ ਨਾਲ ਮੈਦਾਨ ਵਿਚ ਹੋ ਸਿੱਧਾ ਤੇ ਫੜਾ ਦੇਹ ਢਾਲ ਤਲਵਾਰ ਮੈਨੂੰ
ਦੋ ਹੱਥ ਜਵਾਨ ਦੇ ਦੇਖ ਲੈ ਖਾਂ ਦੋ ਆਪਣੇ ਹੱਥ ਦਿਖਾਰ ਮੈਨੂੰ
ਜ਼ੋਰ ਦੇਖ ਦਿਖਾ ਕਰਤਾਰ ਸਿੰਘਾ ਐਵੇਂ ਪਾਜ਼ੀਆਂ ਵਾਂਗ ਨ ਮਾਰ ਮੈਨੂੰ

ਜ਼ਾਹਫ਼ਰ ਖ਼ਾਂ ਦਾ ਮਰਨਾ

ਲੱਗੀਤਮਕ ਇਹ ਭਾਰੀ ਸਰਦਾਰ ਜੀ ਨੂੰ ਉੱਠੇ ਫੜਕੇਢਾਲ ਤਲਵਾਰ ਜਲਦੀ
ਦਿੱਤਾ ਹੁਕਮ ਆਜ਼ਾਦ ਕਰ ਦਿਹੋ ਇਹਨੂੰ ਸਭ ਬੇੜੀਆਂ ਦਿਹੋ ਉਤਾਰ ਜਲਦੀ
ਛੱਡਦਿੱਤਾ ਗਿਆ ਜ਼ਾਹਫ਼ਰਖ਼ਾਂਤਾਈਂ ਫੜ ਢਾਲ ਖੰਡਾ ਹੋਯਾ ਤਯਾਰ ਜਲਦੀ
ਏੱਨੇ ਚਿਰ ਤਾਈਂ ਸੰਤਾ ਸਿੰਘ ਮਜ਼੍ਹਬੀ ਖੜਾ ਆ ਦੋਹਾਂ ਵਿਚ ਘਾਰ ਜਲਦੀ
ਕਹਿੰਦਾ:ਅਸੀਂ ਜੀਊਂਦੇਤੁਸੀਂਪਿਛ੍ਹਾਂਹਟੋ ਦੇਵਾਂ ਖ਼ਾਨ ਦਾ ਸਿਰ ਉਤਾਰ ਜਲਦੀ

ਪਿਆ ਸ਼ੇਰ ਦੇ ਵਾਂਗ ਭਭਕਾਰਯੋਧਾ ਕਹਿੰਦਾ ਖ਼ਾਨ ਜੀ ਕਰ ਲੌ ਵਾਰ ਜਲਦੀ
ਦੋਵੇਂ ਸੂਰਮੇ ਜੁੱਟ ਮੈਦਾਨ ਪਏ ਤੇੱਗਾਂ ਢਾਲਾਂ ਪਈਆਂ ਠਣਕਾਰ ਜਲਦੀ
ਤੇਜ ਇੱਕ ਨਾਲੋਂ ਇੱਕ ਵੱਧ ਹੈ ਸੀ ਵਾਰ ਕਰਦੇ ਬਾਹਾਂ ਉਲਾਰ ਜਲਦੀ
ਵਾਰ ਚੱਲ ਗਿਆ ਸੰਤਾਸਿੰਘ ਦਾ ਜੀ ਜ਼ਾਹਫਰ ਖ਼ਾਂ ਡਿੱਗਾਮੂੰਹਦੇ ਭਾਰ ਜਲਦੀ
ਪਿਆ ਸੋਗ ਪਹਾੜੀਂ ਕਰਤਾਰ ਸਿੰਘਾ ਮੋਇਆ ਗੱਖੜਾਂ ਦਾ ਸਰਦਾਰ ਜਲਦੀ

ਵਾਕ ਕਵੀ

ਮੁਹੰਮਦ ਖ਼ਾਂ ਤੇ ਬੋਸਤਾਂ ਖ਼ਾਂ ਮਰ ਗਏ ਜ਼ਾਹਜ਼ਫਰ ਖ਼ਾਂ ਭੀ ਕੂਚ ਬੁਲਾਇ ਗਿਆ
ਹੋਰ ਕਈ ਚੁਣਵੇਂ ਬਾਗ਼ੀ ਗਏ ਮਾਰੇ ਧਮੂੰਾਂ ਹਰੀ ਸਿੰਘ ਦਾ ਸਾਰੇ ਛਾਇ ਗਿਆ
ਕਈਕਿਲ੍ਹੇ ਬਣੇ ਪਈਆਂਛਾਉਨੀਆਂ ਕਈ ਸਰਬੁਲੰਦ ਭੀ ਮੂੰਹਛਪਾਇ ਗਿਆ
ਗੜ੍ਹੀਆਂ ਖ਼ਾਕ ਹੋਈਆਂ ਅੱਡੇ ਗਏ ਮਾਰੇ ਜ਼ੋਰ ਬਾਗ਼ੀਆਂ ਦਾ ਹੋ ਹਵਾਇ ਗਿਆ
ਅਮਨ ਸਾਰੇ ਹਜ਼ਾਰੇ ਦੇ ਵਿਚ ਹੋਯਾ ਉੱਡ ਰੌਲਾ-ਰੱਪਾ ਕਿਸੇ ਦਾਇ ਗਿਆ
ਥੋੜ੍ਹੇ ਸਮੇਂ ਦੇ ਲਈ ਕਰਤਾਰ ਸਿੰਘਾ ਹਰੀ ਸਿੰਘ ਲਾਹੌਰ ਮੁੜ ਆਇ ਗਿਆ

ਤਥਾ

ਸ਼ਾਨ ਬੜਾ ਮਹਾਂਰਾਜੇ ਰਣਜੀਤ ਸਿੰਘ ਦਾ ਧੁੰਮ ਪੈ ਰਹੀ ਸਾਰੇ ਜਹਾਨ ਅੰਦਰ
ਯੂਰਪ ਏਸ਼ੀਆ ਦੇ ਬਾਦਸ਼ਾਹਿ ਸਾਰੇ ਪੁੱਜ ਸੱਕਦੇ ਨਹੀਂ ਸਨ ਸ਼ਾਨ ਅੰਦਰ
ਵੱਡੀਆਂਚੜ੍ਹਤਲਾਂ ਸਿੱਖਾਂ ਸਰਦਾਰਾਂ ਦੀਆਂ ਆ,ਨ ਸਕਦੀਆਂਜੋਬਜ਼ਾਨ ਅੰਦਰ
ਵੱਡੇ ਸ਼ਾਨ ਸ਼ੌਕਤ ਦਰਬਾਰੀਆਂ ਦੇ ਸੱਨੀ ਕੋਈ ਨ ਹਿੰਦੁਸਤਾਨ ਅੰਦਰ
ਏਸ ਵੇਲੇ ਸਾਰੇ ਦਰਬਾਰੀਆਂ ਚੋਂ ਹਰੀ ਸਿੰਘ ਹੈ ਸੀ ਵੱਡੇ ਤਾਨ ਅੰਦਰ
ਜਿੱਥੇ ਕਿੱਥੇ ਚਰਚਾ ਹਰੀ ਸਿੰਘ ਦੀ ਸੀ ਨਾਮ ਚੜ੍ਹਯਾ ਹਰ ਜ਼ਬਾਨ ਅੰਦਰ
ਧੁੰਮਾਂ ਪੈ ਰਹੀਆਂ ਹਰੀ ਸਿੰਘ ਦੀਆ ਫ਼ਤ੍ਹੇ-ਯਾਬੀਆਂ ਹਰ ਮੈਦਾਨ ਅੰਦਰ
ਭਲੀਘੜੀ ਦਾ ਜਨਮ ਕਰਤਾਰਸਿੰਘਾ ਸਿਫ਼ਤਾ ਭਰੀਆਂ ਰੂਪ ਇਨਸਾਨ ਅੰਦਰ

ਕਲਕੱਤੇ ਤੋਂ ਚਿੱਠੀ

ਠਾਰਾਂ ਸੌ ਚੁਰਾਸੀਆਂ ਸਾਲ ਜਾਂਦਾ ਚਿੱਠੀ ਇਕ ਕਲਕੱਤਯੋਂ ਆਈ ਸੀ ਜੀ
ਵੱਡੀ ਚਾਰ ਕੌਂਸਲ ਅੰਗ੍ਰੇਜ਼ਾਂ ਦੀ ਜੋ ਖ਼ਾਹਿਸ਼ ਓਸਨੇ ਜ਼ਾਹਿਰ ਕਰਾਈ ਸੀ ਜੀ
ਹਰੀ ਸਿੰਘ ਸਰਦਾਰ ਨੂੰ ਵੇਖਨਾ ਹੈ ਸਾਰੇ ਮੈਂਬਰਾਂ ਲਿਖ ਜਤਾਈ ਸੀ ਜੀ
ਕਲਕੱਤੇ ਭੇਜੋ ਕਰਤਾਰ ਸਿੰਘਾ ਚਿੱਠੀ ਪਾਸ ਸਰਕਾਰ ਪੁਚਾਈ ਸੀ ਜੀ

ਸਰਦਾਰ ਹਰੀ ਸਿੰਘ ਨੇ ਕਲਕੱਤੇ ਜਾਨਾ

ਹਰੀ ਸਿੰਘ ਹਜ਼ਾਰਿਓਂ ਆਯਾ ਹੋਯਾ ਓਸੇ ਵਕਤ ਸਰਕਾਰ ਤੱਯਾਰ ਕੀਤਾ

ਖ਼ਾਸ ਚੋਣਵੇਂ ਨਾਲ ਸਿਪਾਹੀ ਦਿੱਤੇ ਸੱਥੀ *ਗੁੱਜਰ ਸਿੰਘ ਸਰਦਾਰ ਕੀਤਾ
ਬੜਾ ਸ਼ਾਨ ਬਨਾ ਕੇ ਟੋਰ ਦਿੱਤਾ ਵਧ ਦਿਲੋਂ ਸਰਕਾਰ ਪਯਾਰ ਕੀਤਾ
ਕੱਟ ਮਨਜ਼ਲਾਂ ਪਹੁੰਚ ਕਲਕੱਤੇ ਗਏ ਅੱਗੋਂ ਕੰਪਨੀ ਬੜਾ ਸਤਿਕਾਰ ਕੀਤਾ
ਹਰੀ ਸਿੰਘ ਜੀ ਦੀ ਮੁਲਾਕਾਤ ਲਈ ਚਾਰ ਕੌਂਸਲ ਖ਼ਾਸ ਦਰਬਾਰ ਕੀਤਾ
ਵੇਖ ਸ਼ਾਨ ਸਰਦਾਰ ਦਾ ਦੰਗ ਰਹੇ ਨਜ਼ਰਾਂ ਦਿੱਤੀਆਂ ਸ਼ੌਕ ਇਜ਼ਹਾਰ ਕੀਤਾ
ਯੁਰਪੀਨ ਸਭ ਵੇਖ ਹੈਰਾਨ ਰਹਿਗਏ ਪੈਦਾ ਕੈਸਾ ਇਨਸਾਨ ਕਰਤਾਰ ਕੀਤਾ
ਰਹੀਆਂ ਹੁੰਦੀਆਂ ਮਜਲਸਾਂ ਦਿਨ ਕਈ ਨਾਲ ਚੜ੍ਹ ਚੜ੍ਹ ਸੈਰ ਸ਼ਿਕਾਰ ਕੀਤਾ
ਬੜੇ ਬੜੇ ਤੋਹਫ਼ੇ ਚੀਜ਼ਾਂ ਚੰਗੀਆਂ ਦੇਇ ਹਰੀ ਸਿੰਘ ਵਿਦਾ ਆਖ਼ਰਕਾਰ ਕੀਤਾ
ਪਹੁੰਚੇ ਆਇ ਲਾਹੌਰ ਕਰਤਾਰ ਸਿੰਘਾ ਗੱਲਾਂ ਸੁਣ ਆਨੰਦ ਸਰਕਾਰ ਕੀਤਾ

### ਪਸ਼ੌਰ ਵੱਲ ਫੇਰ ਰੌਲਾ

ਹਰੀ ਸਿੰਘ ਹਜ਼ਾਰਿਓਂ ਚਲਾ ਆਯਾ ਸਾਰੇ ਸ਼ੋਰ-ਸ਼ਰਾਬੇ ਮਿਟਾਇ ਕੇ ਜੀ
ਪਿੱਛੋਂ ਹੋਰ ਆਫ਼ਾਤ ਇੱਕ ਆਣ ਉੱਠੀ ਰੌਲਾ ਪਾਇਆ ਓਸਨੇ ਆਇ ਕੇ ਜੀ
()ਸੱਯਦ ਅਹਿਮਦ ਓਸਦਾ ਨਾਮ ਹੈਸੀ ਵੱਲ ਕਾਬਲ ਪ੍ਰਗਟਯਾ ਜਾਇ ਕੇ ਜੀ
ਹੈਸੀ ਖ਼ਾਸ ਬਰੇਲੀ ਦੇ ਰਹਿਨ ਵਾਲਾ ਵੜਯਾ ਵਿੱਚ ਪਠਾਨਾ ਤਕਾਇ ਕੇ ਜੀ
ਬਣ ਬੈਠਾ ਖ਼ਲੀਫ਼ਾਂ ਓਹ ਨਾਲਚੱਾਲਾਂ ਇਮਾਮ ਮਹਿੰਦੀ ਭੀ ਕਹਿਲਾਇ ਕੇ ਜੀ
ਓਸ ਕਾਬੂ ਪਠਾਨਾਂ ਨੂੰ ਕਰ ਲਿਆ ਜਾਲ ਮਕਰ-ਫ਼ਰੇਬ ਫੈਲਾਇ ਕੇ ਜੀ
ਝੰਡਾ ਖੜਾ ਜਹਾਦ ਦਾ ਕਰ ਦਿੱਤਾ ਗ਼ਾਜ਼ੀ ਲੋੱਕਾਂ ਤਾਈਂ ਭੜਕਾਇ ਕੇ ਜੀ
ਸਿੰਘਾਂ ਕਾਫ਼ਰਾਂ ਨੂੰ ਦੇਸੋਂ ਕੱਢ ਦੇਨਾ ਦੀਨ ਮਜ਼੍ਹਬੀ ਜੰਗ ਮਚਾਇ ਕੇ ਜੀ
ਓਹਦਾ ਮਦਦੀ ਹੋਯਾ ਅਮੀਰ ਕਾਬਲ ਹਰ ਤਰ੍ਹਾਂ ਇਮਦਾਦ ਦਿਵਾਇ ਕੇ ਜੀ
ਸਿੰਘਾਂ ਤਾਈਂ ਪਸ਼ੌਰ ਚੋਂ ਕੱਢ ਦੇਣਾ ਬੜਾ ਭਾਰਾ ਇਕੱਠ ਕਰਾਇ ਕੇ ਜੀ
ਲੰਡੀ ਕੋਤਲ ਤੋਂ ਅਗ੍ਹਾਂ ਲੰਘ ਆਯਾ ਨਾਲ ਖ਼ਾਨ ਅਮੀਰ ਰਲਾਇ ਕੇ ਜੀ
ਪਾਈ ਧੁੰਮ ਪਹਾੜੀਂ ਕਰਤਾਰ ਸਿੰਘਾ ਦੀਨ ਮਜ਼੍ਹਬੀ ਜੰਗ ਸੁਨਾਇ ਕੇ ਜੀ

### ਸੂਬੇ ਯਾਰ ਮੁਹੰਮਦ ਦੀ ਚਾਲ

ਸਾਰੇ ਖਚਰੇ ਬਾਰਕਜ਼ੱਈ ਭਾਰੇ ਜਿਹੜਾ ਲੱਗਦਾ ਦਾ ਓਹ ਲਾ ਲੈਂਦੇ
ਜੇ ਜ਼ੋਰ ਰਣਜੀਤ ਸਿੰਘ ਫੜ ਜਾਂਦਾ ਈਨ ਮੰਨ ਕੇ ਵੇਲਾ ਟਪਾ ਲੈਂਦੇ
ਜੇ ਵਿਹੰਦੇ ਮੁਲਖੱਈਆਂ ਦਾ ਜ਼ੋਰਪਿਆ ਨਾਲ ਓਹਨਾਂ ਦੇ ਟਿਪਸ ਰਲਾ ਲੈਂਦੇ

---

*ਸਰਦਾਰ ਗੁੱਜਰ ਸਿੰਘ ਮਜੀਠੀਆ ਤੇ ਦੇਵਾ ਸਿੰਘ ਮਨਸੂਰ ਵਾਲਾ।

()ਸੱਯਦ ਅਹਿਮਦ ਦਾ ਹਾਲ ਪੜ੍ਹਨ ਵਾਸਤੇ ਦੇਖੋ ਸਰਕਾਰ ਖ਼ਾਲਸਾ ਸਫ਼ਾ ੨੨੯ ਦਾ ਨੋਟ।

ਵਿਚੋਂ ਖ਼ਾਲਸੇ ਦੇ ਰਹਿੰਦੇ ਸਦਾ ਮਾਰੂ ਐਵੇਂ ਮਾਰੀ ਦੇ ਸਿਰ ਝੁਕਾ ਲੈਂਦੇ
ਜਦੋਂ ਅਹਿਮਦ ਦੇ ਆਉਨ ਦਾ ਪਤਾ ਲੱਗਾ ਅਗੋਂ ਵਾਲੀ ਜਾ ਮਿਲ ਮਿਲਾ ਲੈਂਦੇ
ਖ਼ਾਲੀ ਕਰ ਪਸ਼ੌਰ ਹੋ ਗਏ ਲਾਂਭੇ ਨੂਹ ਠਾਹ ਕਰ ਤਹਿਤ ਉਠਾ ਲੈਂਦੇ
ਗ਼ਾਜ਼ੀ ਆਣ ਪਸ਼ੌਰ ਦੇ ਵਿਚ ਵੜੇ ਲੁੱਟ ਹਿੰਦੂਆਂ ਉੱਤੇ ਮਚਾ ਲੈਂਦੇ
ਤੋਪਾਂ ਸਾਂਭ ਲੱਈਆਂ ਕਰਤਾਰ ਸਿੰਘਾ ਜੋ ਮਰਜ਼ੀ ਕਰ ਕਰਾ ਲੈਂਦੇ

ਤਥਾ

ਸੱਯਦ ਅਹਿਮਦ ਮੱਲ ਪਸ਼ੌਰ ਲਈ ਸੂਬੇ ਕੁਝ ਨ ਕੀਤਾ ਕਰਾਯਾ ਜੀ
ਸਰਕਾਰ ਤੋਂ ਸੱਚਯਾਂ ਹੋਣ ਖ਼ੱਤਰ ਕਿਤੇ ਕਿਤੇ ਕੁਝ ਟਾਕਰਾ ਪਾਯਾ ਜੀ
ਕਿਲੇ ਸੈਦੋ ਦੀ ਥੋੜੀ ਲੜਾਈ ਅੰਦਰ ਕਹਿੰਦੇ ਜ਼ਖ਼ਮ ਸੂਬੇ ਤਈਂ ਆਯਾ ਜੀ
ਜ਼ਖ਼ਮੀ ਹੋ ਮੁਹੰਮਦ ਯਾਰ ਮੋਯਾ ਫੇਰ ਅਹਿਮਦ ਸ਼ੋਰ ਮਚਾਯਾ ਜੀ
ਬੜਾ ਵੱਧਦਾ ਗਿਆ ਅਕੁਬਾਲ ਓਹਦਾ ਭਾਰੀ ਲਸ਼ਕਰ ਨਾਲ ਰਲਾਯਾ ਜੀ
ਫਿਰ ਸ੍ਵਾਤ, ਬਨੇਰ, ਪਸ਼ੌਰ ਗਿਰਦੇ ਬਾਦਸ਼ਾਹੀ ਦਾ ਸਿੱਕਾ ਜਮਾਯਾ ਜੀ
ਮਾਰ ਕਾਫ਼ਰ ਅਟਕੋਂ ਪਾਰ ਕਰਨੇ ਸੀ ਜਹਾਦ ਦਾ ਝੰਡਾ ਝੁਲਾਯਾ ਜੀ
ਪਹੁੰਚੀ ਖਬਰ ਲਾਹੌਰ ਕਰਤਾਰ ਸਿੰਘਾ ਮਹਾਰਾਜ ਨੇ ਫਿਕਰ ਦੁੜਾਯਾ ਜੀ

ਲਾਹੌਰੋਂ ਫੌਜਾਂ ਦੀ ਚੜ੍ਹਾਈ

ਖ਼ਬਰਾਂ ਪਹੁੰਚੀਆਂ ਆਇ ਲਾਹੌਰ ਸੱਭੇ ਪਸ਼ੌਰ ਵੱਲ ਇੱਕ ਸ਼ੈਤਾਨ ਆਯਾ
ਓਸ ਸਾਰੇ ਹੀ ਗ਼ਦਰ ਮਚਾ ਦਿਤਾ ਹੋ ਅੱਟਕੋਂ ਪਾਰ ਤੂਫ਼ਾਨ ਆਯਾ
ਝੱਟ ਹੁਕਮ ਸਰਕਾਰ ਦਾ ਪਾਇਕੇਜੀ ਸੰਧਾਂ ਵਾਲੀਆ ਬੁੱਧਸਿੰਘ ਜਵਾਨ ਆਯਾ
ਓਹਦੇ ਨਾਲ ਚੜਜਾ ਅਤਰ ਸਿੰਘ ਯੋਧਾ ਭਾਰਾ ਲੋੜੀਦਾ ਜੰਗੀ ਸਾਮਾਨ ਆਯਾ
*ਖ਼ੈਰਾਬਾਦ ਦਾ ਕਿਲ੍ਹਾ ਬਚਾਇ ਲਿਆ ਵੇਲੇ ਸਿਰ ਇਹ ਲਸ਼ਕਰ ਜਾਨ ਆਯਾ
ਵਧੇ ਵੱਲ ਅਕੋੜੇ ਕਰਤਾਰ ਸਿੰਘਾ ਸੱਯਦ ਅਹਿਮਦ ਵੇਲਾ ਪਛਾਨ ਆਯਾ

ਸਰਦਾਰ ਬੁੱਧ ਸਿੰਘ ਹੋਰਾਂ ਨੇ ਕਿਲ੍ਹੇ ਹੈਦਰ ਵਿਚ ਜਾ ਵੜਨਾ

ਕੱਠ ਗ਼ਾਜ਼ੀਆਂ ਦਾ ਬੇਸ਼ੁਮਾਰ ਹੈਸੀ ਰਾਹ ਓਹਨਾਂ ਨੇ ਸਭ ਰੁਕਾਇ ਹੋਏ
ਹੈਸੀ ਪਹੁੰਚਨਾ ਵਿੱਚ ਪਸ਼ੌਰ ਔਖਾ ਬੈਠੇ ਮੋਰਚੇ ਗ਼ਾਜ਼ੀ, ਜਮਾਇ ਹੋਏ
ਓਧਰ ਹੈਦਰ ਦੇ ਸੁਨਯਾਂ ਕਿਲ੍ਹੇ ਅੰਦਰ ਸਿੰਘ ਹੈਨ ਘੇਰੇ ਵਿਚ ਆਇ ਹੋਏ
ਬੁੱਧ ਸਿੰਘ ਹੋਰੀ ਵਧੇ ਓਸ ਪੱਾਸੇ ਰੱਬ ਹੋਰ ਸਬੱਬ ਬਨਾਇ ਹੋਏ
ਜਾਂਦੀ ਗ਼ਾਜ਼ੀਆਂ ਦੀ ਹੈ ਸੀ ਲਾਮ ਡੋਰੀ ਊਠ ਚਾਰ ਸੌ ਭਰ ਲਦਾਇ ਹੋਏ

*ਗ਼ਾਜ਼ੀ ਖੈਰਾਬਾਦ ਦੇ ਕਿਲੇ ਨੂੰ ਕਾਬੂ ਕਰਕੇ ਅਟਕ ਦਰਯਾ ਦਾ ਪੁਲ ਰੋਕਨਾ ਚਾਹੁੰਦੇ ਸਨ ਪਰ ਲਾਹੌਰ ਦੀਆਂ ਫ਼ੌਜਾਂ ਵੇਲੇ ਸਿਰ ਪਹੁਚ ਪਈਆਂ ਤੇ ਗ਼ਾਜ਼ੀ ਰੁਕ ਗਏ।

ਰਸਦ ਗ਼ਾਜ਼ੀਆਂ ਦੀ ਸਿੰਘਾਂ ਲਈ ਕਬਜ਼ੇ ਰੱਖੇ ਨੱਠ ਗਏ ਘਬਰਾਇ ਹੋਏ
ਘੇਰਾ ਕਿਲ੍ਹੇ ਦਾ ਤੋੜਿਆ ਜਾ ਸਿੰਘਾਂ ਗ਼ਾਜ਼ੀ ਛੱਡ ਗਏ ਡੇਰੇ ਪਾਏ ਹੋਏ
ਮਿਲੇ ਵੀਰਾਂ ਨੂੰ ਵੀਰ ਕਰਤਾਰ ਸਿੰਘਾ ਫੇਰ ਵਧ ਗਏ ਹੌਂਸਲੇ ਢਾਇ ਹੋਏ

ਗ਼ਾਜ਼ੀਆਂ ਦਾ ਜ਼ੋਰ

ਬੁੱਧ ਸਿੰਘ ਲਾਹੌਰ ਨੂੰ ਖ਼ਬਰ ਭੇੱਜੀ ਫੌੱਜਾਂ ਤੋਪ ਖ਼ੱਾਨੇ ਹੋਰ ਆਉਨ ਜਲਦੀ
ਏਧਰਜ਼ੋਰਮੁਲਖੱਈਆਂਨੇਬਹੁਤਫੜਯਾ ਮਤਾਂਕਿਤੇਨੁਕਸਾਨ ਪੁਚਾਉਨ ਜਲਦੀ
ਅਸੀਂ ਹੈਦਰ ਦੇ ਕਿਲ੍ਹੇ ਵਿਚ ਘੇਰੇ ਹੱਲਾ ਜਾਪਦਾ ਗ਼ਾਜ਼ੀ ਬੁਲਾਉਨ ਜਲਦੀ
ਦੇਸ ਜਿੱਤਯਾ ਹੱਥੋਂ ਨ ਨਿਕਲ ਜਾਵੇ ਭੇਜੋ ਮੱਦਦਾਂ ਪੰਧ ਮੁਕਾਉਨ ਜਲਦੀ
ਖ਼ਬਰਸੁਣ ਸਰਕਾਰ ਨੂੰਰੋਹ ਚੜ੍ਹਯਾ ਹੋਯਾ ਹੁਕਮਹੁਨ ਦੇਰ ਨ ਲਾਉਨ ਜਲਦੀ
ਜੰਮੂੰ ਵਾਲੇ ਰਾਜੇ ਝੱਟ ਤਯਾਰ ਹੋਵਨ ਤੋਪ ਖ਼ੱਾਨੇ ਹਥਯਾਰ ਸਜਾਉਨ ਜਲਦੀ
ਸ਼ੇਰਸਿੰਘਵੈਨਤੁਰੇਵੱਲਹੁਕਮਲਿਖਿਯਾ ਓਹਭੀਅਟਕਨੂੰਰੁਖ਼ਪਰਤਾਉਨ ਜਲਦੀ
ਕੱਠੇ ਹੋ ਕੇ ਸਭ ਕਰਤਾਰ ਸਿੰਘਾ ਚੜ੍ਹ ਗ਼ਾਜ਼ੀਆਂ ਤਈਂ ਦਬਾਉਨ ਜਲਦੀ

ਸਰਕਾਰ ਦੀਆਂ ਫੌੱਜਾਂ

ਸ਼ੇਰ ਸਿੰਘ ਸ਼ਾਹਜ਼ਾਦਾ ਤੇ ਵੈਂਤੂਰਾ ਵਿਚ *ਛੱਛ ਦੇ ਫਿਰ ਫਿਰਾ ਰਹਿ ਸਨ
ਦੌਰੇ ਚੜੇ ਤੇ ਖ਼ੱਾਨਾ ਅਮੀਰਾਂ ਪਾਸੋਂ ਸਭ ਥਾਵਾਂ ਤੋਂ ਟਕੇ ਉਘਰਾ ਰਹਿ ਸਨ
ਪਹੁੰਚੀ ਖ਼ਬਰ ਤੇ ਮੋੜੀ ਮੁਹਾਰ ਓਹਨਾਂ ਵਾਹੋ ਦਾਹੀ ਦੋਵੇਂ ਚਲੇ ਆ ਰਹਿ ਸਨ
ਓਸ ਪੱਾਸਿਓਂ ਪਹੁੰਚ ਗਏ ਜੰਮੂੰ ਵਾਲੇ ਪਾਰ ਅਟਕੋਂ ਡੇਰੇ ਜਮਾ ਰਹਿ ਸਨ
ਦੋਵੇਂ ਦਲ ਕੱਠੇ ਹੋਏ ਏਸ ਪੱਾਸੇ ਓਧਰ ਗਾਜ਼ੀ ਭੀ ਸੁਨ ਸੁਨਾ ਰਹਿ ਸਨ
ਜ਼ੋਰ ਓਹਨਾਂ ਭੀ ਕਿਲ੍ਹੇ ਤੇ ਪਾ ਦਿਤਾ ਵੇਖ ਵਿਚਲੇ ਸਿੰਘ ਘਬਰਾ ਰਹਿ ਸਨ
ਏਧਰ ਭੇਜ ਸੂਹੇ ਸ਼ੇਰ ਸਿੰਘ ਹੋਰੀ ਪਲੋ ਪਲੀ ਸੋਆਂ ਮੰਗਵਾ ਰਹਿ ਸਨ
ਪਹੁੰਚੇ ਅਸੀਂ ਭੀ ਆਣ ਕਰਤਾਰ ਸਿੰਘਾ ਬੁੱਧ ਸਿੰਘ ਨੂੰ ਖ਼ਬਰ ਪੁਚਾ ਰਹਿ ਸਨ

ਗ਼ਾਜ਼ੀਆਂ ਨੂੰ ਹਾਰ

ਵੇਲਾ ਮਿਥ ਕੇ ਫੌਜਾਂ ਨੇ ਕੂਚ ਕੀਤਾ ਡਾਹੇ ਤੋਪਖ਼ੱਾਨੇ ਦੋਹਾਂਪਾਸੱਯਾਂ ਤੋਂ
ਬਾਹਰੋਂ ਅੰਦਰੋਂ ਅੱਗ ਦਾ ਮੀਂਹ ਵਰ੍ਹਿਆ ਹੋਯਾ ਕੁਝ ਨ ਮੌਤ ਮੂੰਹ ਫਾਸੱਯਾਂ ਤੋਂ
ਸੀਕ ਆ ਗਏ ਸੀਕ ਆ ਗਏ ਆਹੰਦੇ ਉੱਠ ਨੱਠੇ ਬਚ ਝਾਸੱਯਾਂ ਤੋਂ
ਹਰੀਆ ਰਾਗਲ਼ੇ ਦੇ ਹਰੀਆ ਰਾਗਲੇ ਦੇ ਮੂੰਹੋਂ ਨਿਕਲਦਾ ਐਵੇਂਹਰੱਾਸਿਆਂ ਤੋਂ
ਛੱਡ ਛੱਡ ਕੇ ਸਾਜ਼ ਸਮਾਨ ਦੌੜੇ ਸਰਿਆ ਕੁਝ ਭੀ ਨਾਹਿੰ ਉਕਾਸਿਆਂ ਤੋਂ

*ਛੱਛ ਅਟਕ ਦੇ ਉਰੇ ਇਕ ਇਲਾਕੇ ਦਾ ਨਾਮ ਹੈ।

ਝੱਲੇ ਬਹੁਤ ਨੁਕਸਾਨ ਕਰਤਾਰ ਸਿੰਘਾ ਬਣਯਾਂ ਕੁਝ ਨ ਦਿਲਾਂਨਿਰਾਸਿਆਂ ਤੋਂ

ਪਸ਼ੌਰ ਦਾ ਬੰਦੋਬਸਤ

ਸਯਦ ਅਹਿਮਦ ਜਾ ਪਹਾੜ ਵੜਿਆ ਬੇਅੰਤ ਪਠਾਨ ਮਰਵਾਇਕੇ ਜੀ
ਪਏ ਜ਼ਖ਼ਮੀ ਥਾਊਂ ਥਾਂ ਛੱਡ ਗਿਆ, ਗਿਆ ਸਾਜ਼ ਸਮਾਨ ਖੁਹਾਇਕੇ ਜੀ
ਤੋਪਾਂ ਰਹਿਕਲੇ ਸਿੰਘਾਂ ਨੇ ਸਾਂਭ ਲਏ ਬੁੱਧ ਸਿੰਘ ਨੂੰ ਨਾਲ ਰਲਾਇਕੇ ਜੀ
ਸਿੱਧਾ ਕੂਚ ਪਸ਼ੌਰ ਦੇ ਵੱਲ ਕੀਤਾ ਝੱਟ ਖੁੱਲ੍ਹੀਂ ਬੂਹੀ ਵੜੇ ਜਾਇਕੇ ਜੀ
ਓਥੇ ਕੌਣ ਹੈ ਸੀ ਜਿਹੜਾ ਹੱਥ ਚੁੱਕਦਾ ਸਰਕਾਰ ਦੀ ਦੋਹੀ ਫਿਰਾਇਕੇ ਜੀ
*ਸੁਲਤਾਨ ਮੁਹੰਮਦ ਕਰ ਸੂਬਾ ਵਿੱਚ ਦੇਸ ਤਹਿਤ ਬੈਠਾਇਕੇ ਜੀ
ਫੜ ਫੜ ਬਾਗ਼ੀ ਸਿਰਕਰਦਯਾਂ ਨੂੰ ਸਜ਼ਾ ਦੇਇ ਟਕੇ ਉਘਰਾਹਿਕੇ ਜੀ
ਵੜੇ ਆਣ ਲਾਹੌਰ ਕਰਤਾਰ ਸਿੰਘਾ ਕੁਝ ਦਿਨਾਂ ਲਈ ਗ਼ਦਰ ਮਿਟਾਇਕੇ ਜੀ

ਸੱਯਦ ਅਹਿਮਦ ਨੇ ਫੇਰ ਸ਼ੋਰ ਮਚਾ ਦੇਣਾ

ਬਨਯਾਂ ਹੋਯਾ ਸੀ ਕਰੜੀ ਮਿੱਟੀ ਦਾ ਓਹ ਜਿੱਥੇ ਪਹੁੰਚਦਾ ਪਾਂਦਾ ਫ਼ਤੂਰ ਹੈਸੀ
ਕਿਲ੍ਹੇ ਹੈਦਰੋਂ ਹਾਰ ਖਾ ਨੱਠ ਗਿਆ ਚੜ੍ਹ ਗਿਆ ਪਹਾੜਾਂ ਨੂੰ ਦੂਰ ਹੈਸੀ
ਹਰੀ ਸਿੰਘ ਹਜ਼ਾਰੇ ਦੇ ਵਿੱਚ ਨਾਹੀਂ ਪਤਾ ਕੱਢ ਲਿਆ ਓਸ ਜ਼ਰੂਰ ਹੈਸੀ
ਜਾ ਹਜ਼ਾਰੇ ਕਸ਼ਮੀਰ ਦੀ ਹੱਦ ਉੱਤੇ ਕੀੱਤਾ ਆਪਨਾ ਜ਼ਾਹਿਰ ਜ਼ਹੂਰ ਹੈਸੀ
ਭਾਰਾ ਕਰ ਲਿਆ ਕੱਠ ਗ਼ਾਜ਼ੀਆਂ ਦਾ ਵਿੱਚ ਜਿਨ੍ਹਾਂ ਦੇ ਜੋਸ਼ ਭਰਪੂਰ ਹੈਸੀ
ਦਿੱਤਾ ਗ਼ਦਰ ਮਚਾ ਕਰਤਾਰ ਸਿੰਘਾ ਸਖ਼ਤ ਦਿਲ ਤੇ ਬੜਾ ਮਗ਼ਰੂਰ ਹੈਸੀ

ਸਰਦਾਰ ਹਰੀ ਸਿੰਘ ਨੇ ਹਜ਼ਾਰੇ ਵਿੱਚ ਪਹੁੰਚਨਾ

ਹਰੀਸਿੰਘ ਕਲਕੱਤਯੋਂ ਆ ਗਿਆਸੀ ਖ਼ਬਰਾਂ ਓਸਨੂੰ ਪਹੁੰਚੀਆਂ ਸਾਰੀਆਂ ਜੀ
ਨਮੂਦਾਰ ਇੱਕ ਹੋਰ ਆਫ਼ਾਤ ਹੋਈ ਜਿਸ ਘੱਤੀਆਂ ਫੇਰ ਖ਼ਵਾਰੀਆਂ ਜੀ
ਮੁਹੰਮਦ ਖ਼ਾਂ ਤੇ ਬੋਸਤਾਂ ਖ਼ਾਂ ਪਿਛੋਂ ਓਸ ਕਈ ਲੜਾਈਆਂ ਮਾਰੀਆਂ ਜੀ
ਜਰ ਸੱਕਯਾ ਸੂਰਮਾ ਸੁਨ ਕੇ ਨ ਸਰਦਾਰ ਨੇ ਕੀਤੀਆਂ ਤੱਯਾਰੀਆਂ ਜੀ
ਵਾਹੋ ਦਾਹੀ ਹਜ਼ਾਰੇ ਦੇ ਵਿੱਚ ਪਹੁੰਚਾ ਫੌੱਜਾਂ ਛਾਉਣੀਆਂਵਿੱਚ ਉਤਾਰੀਆਂ ਜੀ
ਥੋੜ੍ਹਾ ਕਰ ਆਰਾਮ ਕਰਤਾਰ ਸਿੰਘਾ ਫ਼ੌਜਾਂ ਲੈ ਕੇ ਚੜ੍ਹਿਆ ਭਾਰੀਆਂ ਜੀ

ਬਾਗ਼ੀਆਂ ਨੂੰ ਸਜ਼ਾ

ਕੀਤੀ ਗਸ਼ਤ ਤੁਬੇਲੇ ਦੇ ਇਰਦ ਗਿਰਦੇ ਸੁਣਯਾਂ ਕੱਠੇ ਹਨ ਬੇ-ਸ਼ੁਮਾਰ ਗ਼ਾਜ਼ੀ
ਪਿੰਡ ਫੌੱਕਰੇ ਦੇ ਪਾਸ ਪਾਈ ਛਾਉਨੀ ਬੈਠੇ ਹੱਲੇ ਦੇ ਲਈ ਤੱਯਾਰ ਗ਼ਾਜ਼ੀ

---

*ਸੁਲਤਾਨ ਮੁਹੰਮਦ, ਸੂਬੇ ਯਾਰ ਮੁਹੰਮਦ ਦਾ ਭਰਾ ਸੀ, ਓਸ ਨੇ ਦੇਸ ਰੌਲੇ ਵਿਚ ਸ਼ੇਰ ਸਿੰਘ ਨੂੰ ਬੜੀ ਮਦਦ ਦਿਤੀ ਜਿਸ ਬਦਲੇ ਓਸ ਨੂੰ ਪਸ਼ੌਰ ਦਾ ਸੂਬਾ ਬਨਾ ਦਿਤਾ।

ਹਰੀ ਸਿੰਘ ਨੇ ਜਾ ਛਾਪਾ ਮਾਰਿਆ ਜੀ ਜਿੱਥੇ ਪਏ ਹਨ ਖ਼ੌਫ਼ ਵਿਸਾਰ ਗ਼ਾਜ਼ੀ
ਇੱਕ ਦਮ ਸਾਰੇ ਘਬਰਾ ਉੱਠੇ ਵੇਖ ਸਿੰਘਾਂ ਦੇ ਘੋੜ ਅਸਵਾਰ ਗ਼ਾਜ਼ੀ
ਥੋੜ੍ਹੇ ਅੜ ਕੇ, ਛਡ ਮੈਦਾਨ ਗਏ ਨੱਠੇ ਹੋ ਕੇ ਬੇ-ਮੁਹਾਰ ਗ਼ਾਜ਼ੀ
ਅਹਿਮਦ ਉਤਾਂਹ ਪਹਾੜਾਂ ਨੂੰ ਚੜ੍ਹ ਗਿਆ ਨਾਲ ਲੈ ਕੇ ਕਈ ਹਜ਼ਾਰ ਗ਼ਾਜ਼ੀ
ਹਬੀ ਬੁੱਲਾ ਦੀ ਗੜ੍ਹੀ ਜਾ ਕਾਇਮ ਕੀਤੀ ਓਥੇ ਪਾਣ ਲੱਗੇ ਸ਼ੋਰ ਸ਼ਾਰ ਗ਼ਾਜ਼ੀ
ਹਰੀ ਸਿੰਘ ਨੇ ਭੀ ਪਿੱਛੇ ਧਾਈ ਕੀੱਤੀ ਅਗੋਂ ਆਣ ਪਏ ਢੋਲ ਮਾਰ ਗ਼ਾਜ਼ੀ
ਪਰ ਅੜ ਕੇ ਲੜਨੋਂ ਡਰਨ ਬਹੁਤੇ ਥੋੜ੍ਹੀ ਮਾਰ ਖਾ ਕੇ ਗਏ ਹਾਰ ਗ਼ਾਜ਼ੀ
ਕਬਜ਼ਾ ਕਰ ਲਿਆ ਜਾਂਦੇ ਗੜ੍ਹੀ ਉੱਤੇ ਵਿੱਚ ਪਲਾਂ ਹੋ ਗਏ ਉਡਾਰ ਗ਼ਾਜ਼ੀ
ਨੱਥਾ ਸਿੰਘ ਤਾਈਂ ਕਾਰਦਾਰ ਕੀੱਤਾ ਫੂੱਕੇ ਪਿੰਡ ਤੇ ਦਿੱਤੇ ਸੁਧਾਰ ਗ਼ਾਜ਼ੀ
ਹਰੀ ਸਿੰਘ ਹਰੀ ਪੁਰ ਪੁੱਜਾ ਹੀ ਸੀ ਪਿਛੋਂ ਫੇਰ ਹੋ ਗਏ ਹੁਸ਼ਯਾਰ ਗ਼ਾਜੀ
ਨੱਥਾ ਸਿੰਘ ਤਾਈਂ ਕਤਲ ਕਰ ਦਿੱਤਾ ਜਾਨ ਦੇਵੰਦੇ ਨ ਦਿਲੋਂ ਖ਼ਾਰ ਗ਼ਾਜ਼ੀ
ਮਾਂਹ ਸਿੰਘ ਗਿਆ ਫੇਰ ਫੌਜ ਲੈ ਕੇ ਨੱਠ ਗਏ ਜਾ ਚੜ੍ਹੇ ਪਹਾਰ ਗ਼ਾਜ਼ੀ
ਅਹਿਮਦ ਆਪ ਤਾਂ ਅੱਗੇ ਹੋ ਲੜਦਾ ਨ ਐਵੇਂ ਮਰਦੇ ਬੇ-ਵਿਚਾਰ ਗ਼ਾਜ਼ੀ
ਸੀ ਪਚਾਸੀਆਂ ਸਾਲ ਕਰਤਾਰ ਸਿੰਘ ਕਈ ਵਾਰ ਗਏ ਖਾ ਖਾ ਮਾਰ ਗ਼ਾਜ਼ੀ

### ਪਸ਼ੌਰ ਦੇ ਇਲਾਕੇ ਵਿੱਚ ਫੇਰ ਰੌਲਾ

ਅਠਾਰਾਂ ਸੌ ਛਿਆਸੀਏਂ ਸਾਲ ਅੰਦਰ ਫੇਰ ਅਹਿਮਦ ਸ਼ੋਰ ਮਚਾਯਾ ਜੀ
ਫੌਜ ਖ਼ਾਲਸਾ ਪਰਤ ਲਾਹੌਰ ਆਈ ਮੌੱਕਾ ਫੇਰ ਚੰਗਾ ਓਸ ਪਾਯਾ ਜੀ
ਵੱਡਾ ਕਰ ਲਿਆ ਕੱਠ ਜਹਾਦੀਆਂ ਦਾ ਦੀਨ ਮਜ਼੍ਹਬੀ ਜੋਸ਼ ਚੜ੍ਹਾਯਾ ਜੀ
ਰੌਲਾ ਵਿਚ ਪਹਾੜਾਂ ਦੇ ਪਾ ਦਿੱਤਾ ਪੈਰ ਵੱਲ ਪਸ਼ੌਰ ਵਧਾਯਾ ਜੀ
ਠਾਣੇ ਕਈ ਸਰਕਾਰ ਦੇ ਮੱਲ ਲਏ ਫੜ ਸਿੰਘਾਂ ਨੂੰ ਮਾਰ ਮੁਕਾਯਾ ਜੀ
ਸੁਲਤਾਨ ਮੁਹੰਮਦ ਖ਼ਾਂ ਸੂਬੇ ਚਾਲ ਦੋਗ਼ਲੀ ਤਈਂ ਚਲਾਯਾ ਜੀ
ਥੋੜ੍ਹਾ ਠੂਹ ਠਾਹ ਕਰ ਪਿਛਾਂਹ ਹਟਯਾ ਜ਼ੋਰ ਵੈਰੀ ਦਾ ਪਿਆ ਜਤਾਯਾ ਜੀ
ਕਬਜ਼ਾ ਕਰ ਪਸ਼ੌਰ ਕਰਤਾਰ ਸਿੰਘਾ ਸੀ ਛਿਆਸੀਆ ਸਾਲ ਲੰਘਾਯਾ ਜੀ

### ਅਟਕੋਂ ਪਾਰ ਹੋਣ ਦੀ ਸਲਾਹ

ਮਜ਼ਹਰ ਅਲੀ ਤੇ ਇਸਮਾਈਲ ਕਾਜ਼ੀ ਨਾਲ ਹੋਰ ਭੀ ਖ਼ਾਨ ਰਲਾਇ ਉਸਨੇ
ਹੋਰ ਛੋੱਟੀਆਂ ਮੋੱਟੀਆਂ ਗੜ੍ਹੀਆਂ ਦੇ ਚੁੱਕਾਂ ਦੇਇ ਅਮੀਰ ਭੜਕਾਇ ਉਸਨੇ
ਮਾਰ ਸਿੰਘਾਂ ਨੂੰ ਅਟਕੋਂ ਪਾਰ ਕਰੀਏ ਦੀਨ ਮਜ਼੍ਹਬੀ ਰੰਗ ਚੜ੍ਹਾਇ ਉਸਨੇ
ਕੱਠ ਵਿਚ ਪਸ਼ੌਰ ਦੇ ਬਹੁਤ ਹੋਯਾ ਜਮ੍ਹਾਂ ਕਈ ਜ਼ਖ਼ੀਰੇ ਕਰਾਇ ਉਸਨੇ

ਨਾਲ ਲਏ ਪਸ਼ੌਰ ਦੇ ਤੋਪ ਖ਼ਾਨੇ ਦਾਰੂ ਸਿੱਕੇ ਬੇ-ਅੰਤ ਵੰਡਾਇ ਉਸਨੇ
ਢੋਲ ਵਿੱਚ ਪਹਾੜਾਂ ਵਜਾ ਦਿੱਤੇ ਗੱਨੇ ਹੱਥੀਂ ਸ਼ਹੀਦਾਂ ਬਨ੍ਹਾਇ ਉਸਨੇ
ਬੀਤ ਗਿਆ ਛਿਆਸੀਆਂ ਸਾਲ ਸਾਰਾ ਵੱਡੇ ਜੰਗ ਦੇ ਸਾਜ਼ ਸਜਾਇ ਉਸਨੇ
ਕਰਨੀ ਇੱਕ ਦੂੰ ਇੱਕ ਕਰਤਾਰ ਸਿੰਘਾ ਰੌਲੇ ਵਿਚ ਪਹਾੜਾਂ ਪਵਾਇ ਉਸਨੇ

ਲਾਹੌਰੋਂ ਫੌਜਾਂ ਦੀ ਚੜ੍ਹਾਈ

ਹਰੀ ਸਿੰਘ ਸਰਦਾਰ ਸੀ ਗਿਆ ਦੌਰੇ ਮਾਂਹ ਸਿੰਘ ਖ਼ਬਰਾਂ ਪੁਚਵਾਈਆਂ ਜੀ
ਪਰਤ ਆਉ ਸਰਦਾਰ ਜੀ ਬਹੁਤਜਲਦੀ ਏਧਰ ਗ਼ਾਜ਼ੀਆਂਧੂੜਾਂਧੁਮਾਈਆਂ ਜੀ
ਓਧਰ ਖ਼ਬਰ ਲਾਹੌਰ ਪੁਚਾ ਦਿੱਤੀ ਸੱਯਦ ਅਹਿਮਦ ਇਹ ਪਕਾਈਆਂ ਜੀ
ਮਾਰ ਸਿੱਖਾਂ ਨੂੰ ਜਿਹਲਮੋਂ ਪਾਰਕਰਨਾ ਨਾਲ ਤਾਕਤਾਂ ਬਹੁਤ ਰਲਾਈਆਂ ਜੀ
ਇਹ ਖ਼ਬਰ ਸਰਕਾਰ ਨੇ ਸੁਣੀ ਜਦੋਂ ਅੱਖਾਂ ਰੋਹ ਅੰਦਰ ਪਰਤਾਈਆਂ ਜੀ
ਜਰਨੈਲ ਇਲਾਰਡ ਚੜ੍ਹ ਪਿਆ ਘੋੜ ਚੜ੍ਹਿਆਂ ਧੂੜਾਂ ਉਡਾਈਆਂ ਜੀ
ਹਰੀ ਸਿੰਘ ਭੀ ਛੱਛ ਚੋਂ ਪਿਛ੍ਹਾਂ ਮੁੜਯਾ ਸੂਹੇ ਭੇਜ ਖ਼ਬਰਾਂ ਮੰਗਵਾਈਆਂ ਜੀ
ਸੱਯਦ ਅਹਿਮਦ ਅਜੇ ਪਸ਼ੌਰ ਅੰਦਰ ਸਰਦਾਰ ਸੁਣ ਕੀਤੀਆਂ ਧਾਈਆਂ ਜੀ
ਨਾਲ ਅੱਠ ਹਜ਼ਾਰ ਜਵਾਨ ਹੈ ਸੀ ਫੌਜਾਂ ਅਟਕੋਂ ਪਾਰ ਲੰਘਾਈਆਂ ਜੀ
ਓਧਰ ਅਹਿਮਦ ਨੇ ਕਰਤਾਰ ਸਿੰਘਾ ਸੁਣ ਸਾਰੀਆਂ ਖ਼ਬਰਾਂ ਪਾਈਆਂ ਜੀ

---

### ਸੱਯਦ ਅਹਿਮਦ ਨੇ ਬੇ-ਅੰਤ ਮੁਲਖੱਈਆ ਲੈਕੇ ਅਗੋਂ ਆਉਣਾ

ਅਠਾਰਾਂ ਸੌ ਸਤਾਸੀਆਂ ਸਾਲ ਚੜ੍ਹਯਾ ਅਤੇ ਮਾਹ ਵੈਸਾਖ ਦਾ ਜਾਨ ਭਾਈ
ਲੈ ਚੜ੍ਹਿਆ ਬੇ-ਸ਼ੁਮਾਰ ਗ਼ਾਜ਼ੀ ਕੌਮਾਂ ਰਲੀਆਂ ਕਈ ਪਠਾਨ ਭਾਈ
ਕਹਿੰਦੇ ਲੱਖ ਤੋਂ ਵੱਧ ਦੀ ਭੀੜ ਲੈਕੇ ਚੜ੍ਹਯਾ ਅਹਿਮਦ ਝੇੜਾ ਮੁਕਾਨ ਭਾਈ
ਓਹ ਰਿਹਾ ਸਲਾਹਾਂ ਦੇ ਵਿੱਚ ਪਿਆ ਸਿੰਘਾਂ ਮੱਲਯਾ ਜਾਇ ਮੈਦਾਨ ਭਾਈ
ਓਹ ਚਾਹੁੰਦਾ ਸੀ ਅਟਕੋਂ ਪਾਰ ਹੋਨਾ ਵੇਲਾ ਬੈਠਾ ਖੁੰਝਾ ਅੰਞਾਨ ਭਾਈ
ਬੇ-ਸ਼ੁਮਾਰ ਹੈਸੀ ਕੱਠ ਜਹਾਦੀਆਂ ਦਾ ਹੈ ਸੀ ਓਸ ਨੂੰ ਬੜਾ ਗੁਮਾਨ ਭਾਈ
ਢੋਲ ਮਾਰ ਪਸ਼ੌਰ ਤੋਂ ਚੜ੍ਹ ਪਿਆ ਲੈ ਕੇ ਜੰਗ ਦੇ ਸਾਜ਼ ਸਾਮਾਨ ਭਾਈ
ਕੱਠ ਗ਼ਾਜ਼ੀਆਂ ਦਾ ਪਾਰ ਲੰਡਿਓਂ ਸੀ ਢੋਲ ਵੱਜਦੇ ਟੱਪਦੇ ਜਵਾਨ ਭਾਈ
ਹੱਥੀਂ ਮਹਿੰਦੀਆਂ ਤੇ ਬੱਧੇ ਹੋਇ ਗਾਨੇ ਜੰਗ ਮਜ਼੍ਹਬੀ ਆਏ ਮਚਾਨ ਭਾਈ
ਸਭ ਬੇ-ਤਰਤੀਬੇ ਕਰਤਾਰ ਸਿੰਘਾ ਵੇਖ ਕਿਵੇਂ ਨੁਕਸਾਨ ਉਠਾਨ ਭਾਈ

### ਵਾਕ ਕਵੀ

ਹਰੀ ਸਿੰਘ ਨੂੰ ਸੂਹੇ ਆ ਖ਼ਬਰ ਦੇਂਦੇ ਗ਼ਾਜ਼ੀ ਕੱਲ ਨੂੰ ਧਾਵਾ ਬੁਲਾਨਗੇ ਜੀ
ਓਹ ਬੇੜੀਆਂ ਕੱਠੀਆਂ ਕਰ ਰਹੇ ਦਿਨੇ ਸਾਜ਼ ਸਾਮਾਨ ਲੰਘਾਨਗੇ ਜੀ
ਸੱਯਦ ਅਹਿਮਦ ਭੀ ਪਹੁੰਚ ਗਿਆ ਓਥੇ ਲੰਘ ਬੜਾ ਨੁਕਸਾਨ ਪੁਚਾਨਗੇ ਜੀ
ਰੋਕੋ ਵੈਰੀ ਨੂੰ ਪਾਰ ਕਰਤਾਰ ਸਿੰਘਾ ਨਹੀਂ ਤੇ ਬੜਾ ਘਮਸਾਨ ਮਚਾਨਗੇ ਜੀ

### ਸਰਦਾਰ ਹਰੀ ਸਿੰਘ ਦੀ ਹੁਸ਼ਯਾਰੀ

ਫੌਜ ਮਿਲੀ ਆ ਪਿਛੋਂ ਲਾਹੌਰ ਵਾਲੀ ਫੇਰ ਬੈਠ ਕੇ ਮਤੇ ਪਕਾਇ ਰੱਤੀਂ
ਲੰਡਾ ਲੰਘਨਾ ਜਿਥੋਂ ਸੀ ਗ਼ਾਜ਼ੀਆਂ ਨੇ ਤੋਪ ਖ਼ਾਨੇ ਜਾ ਸਾਮ੍ਹਣੇ ਲਾਇ ਰੱਤੀਂ
ਸ਼ਿਸਤ ਵਿਚ ਦਰਯਾ ਦੇ ਲੈ ਰੱਖੀ ਬੰਦੋ ਬਸਤ ਸਾਰੇ ਕਰਵਾਇ ਰੱਤੀਂ
ਅੱਗੇ ਪੈਦਲ ਫੌਜ ਬੈਠਾ ਦਿੱਤੀ ਦੂਰ ਪਿਛੇ ਰਸਾਲੇ ਰਖ਼ਾਇ ਰੱਤੀਂ
ਥਾਂ ਮਾਰਾਂ ਦੇ ਕਬਜ਼ੇ ਕਰ ਲਏ ਨੇੜੇ ਸਾਜ਼ ਸਾਮਾਨ ਪੁਚਾਇ ਰੱਤੀਂ
ਗ਼ਾਜ਼ੀ ਪਏ ਬੇ-ਖ਼ਬਰ ਕਰਤਾਰ ਸਿੰਘਾ ਏਸ ਤਰਫ਼ ਸਭ ਸਾਜ ਸਜਾਇ ਰੱਤੀਂ

### ਗਾਜ਼ੀ

ਦਿਨ ਚੜ੍ਹਦਿਆਂ ਲਸ਼ਕਰ ਗ਼ਾਜ਼ੀਆ ਦੇ ਅੱਲਾ-ਹੂ ਦੇ ਨਾਹਰੇ ਸੁਨਾਨ ਲੱਗੇ
ਢੋਲ ਵੱਜਦੇ ਸੁਣੀਦੇ ਕੋਹਾਂ ਤੋੜੀ ਵਿਚ ਬੇੜਿਆਂ ਸਾਜ਼ ਲਦਾਨ ਲੱਗੇ
ਫੌਜ ਸਿੰਘਾਂ ਦੀ ਸਾਮ੍ਹਣੇ ਦਿੱਸਦੀ ਨ ਬੇ-ਖ਼ਤਰ ਹੋ ਸ਼ੋਰ ਮਚਾਨ ਲੱਗੇ
ਹਰੇ ਰੰਗ ਦੇ ਕੱਪੜੇ ਪਾਇ ਹੋਏ ਉੱਚੇ ਸਬਜ਼ ਨਸ਼ਾਨ ਝੁਲਾਨ ਲੱਗੇ

ਨਾਹਰਾ ਹੈਦਰੀ ਤੇ ਯਾ ਐਲੀ ਅਕਬਰ ਗੂੰਜਾਂ ਵਿਚ ਅਸਮਾਨ ਦੇ ਪਾਨ ਲੱਗੇ
ਫੌਜ ਥੋੜ੍ਹੀ ਜਹੀ ਸਿੰਘਾਂ ਨੇ ਅਗ੍ਹਾਂ ਕੀਤੀ ਹੋ ਦਲੇਰ ਤੇ ਮਿੱਟੀ ਉਡਾਨ ਲੱਗੇ
ਬੇੜੇ ਠੇਹਲ ਦਰਯਾ ਦੇ ਵਿਚ ਦਿਤੇ ਤੋੱਪਾਂ ਛੱਡੀਆਂ ਗੋਲੇ ਬਰਸਾਨ ਲੱਗੇ
ਬੇ-ਸ਼ੁਮਾਰ ਦਰਯਾ ਦੇ ਵਿਚ ਕੁੱਦੇ ਆਰ ਪਾਰ ਸਾਮਾਨ ਲੰਘਾਨ ਲੱਗੇ
ਵਿਚ ਲੰਡੇ ਦੇ ਠਿਲ੍ਹਦੇ ਗ਼ਾਜ਼ੀਆਂ ਨੂੰ ਵੇਖ ਸਿੰਘ ਕਚੀਚੀਆਂ ਖਾਨ ਲੱਗੇ
ਇੰਤਜ਼ਾਰ ਸੀ ਬਿਗ਼ਲ ਦੇ ਵੱਜਨੇ ਦਾ ਕਾਹਲੇ ਪਏ ਤੋੜੇ ਸੁਲਗ਼ਾਨ ਲੱਗੇ
ਡਿੱਠਾ ਗ਼ਾਜ਼ੀਆਂ ਅਗੋਂ ਕੋਈ ਬੋਲਦਾ ਨਹੀਂ ਨਾਹਰੇ ਮਾਰ ਅਸਮਾਨ ਗੂੰਜਾਨ ਲੱਗੇ
ਆਇ ਮਾਰਾਂ ਦੇ ਹੇਠ ਕਰਤਾਰ ਸਿੰਘਾ ਬਿਗ਼ਲ ਵੱਜ ਗਏ ਫ਼ੈਰ ਖੁਲ੍ਹਾਨ ਲੱਗੇ

ਗਾਜ਼ੀਆਂ ਦੀ ਬਰਬਾਦੀ

ਪੈਦਲ ਪਲਟਨਾਂ ਲੰਮੀਆਂ ਪੈ ਗਈਆਂ ਝੱਟ ਤੋੱਪਾਂ ਦੇ ਮੂੰਹ ਖੁਲ੍ਹਾ ਦਿੱਤੇ
ਗੂੰਜਾਂ ਪੈ ਗੱਈਆਂ ਅਸਮਾਨ ਅੰਦਰ ਧੂੰਆਂ ਧਾਰ ਗ਼ੁਬਾਰ ਮਚਾ ਦਿੱਤੇ
ਬੇੜੇ ਭਰੇ ਆਉਂਦੇ ਜਿਹੜੇ ਗ਼ਾਜ਼ੀਆਂ ਦੇ ਤੋੱਪਾਂ ਵੱਡੀਆਂ ਨੇ ਉਲਟਾ ਦਿੱਤੇ
ਸਫ਼ਾਂ ਬੰਨ੍ਹ ਕੇ ਵਰ੍ਹਨ ਲਗ ਪਏ ਗੋਲੇ ਬੇੜੇ ਭਰੇ ਹੋਇ ਸਾਰੇ ਡੁਬਾ ਦਿੱਤੇ
ਪੈਦਲ ਪਲਟਨਾਂ ਪਈਆਂ ਸਨ ਜਿੰਨੀ ਬਾਈਂ ਓਹਨਾਂ ਅੱਗ ਦੇ ਮੀਂਹ ਵਰ੍ਹਾ ਦਿੱਤੇ
ਵਿਚ ਲੰਡੇ ਦੇ ਰੁੜ੍ਹਦੇ ਭੁੰਨ ਸੁੱਟੇ ਵਹਿਨ ਖ਼ੂਨ ਦੇ ਬੁਰੇ ਵਗਾ ਦਿੱਤੇ
ਤੋੱਪਾਂ ਵੱਡੀਆਂ ਅਗ੍ਹਾਂ ਵਧਾ ਕੇ ਜੀ ਗੋਲੇ ਲੰਡਯੋਂ ਪਾਰ ਟਪਾ ਦਿੱਤੇ
ਓਹਨਾਂ ਫੂਕ ਦਿਤੇ ਕੈਂਪ ਗ਼ਾਜੀਆਂ ਦੇ ਸਭ ਸਾਜ਼ ਸਮਾਨ ਉਡਾ ਦਿੱਤੇ
ਕੁਝ ਰੁੜ੍ਹ ਗਏ ਕੁਝ ਗਏ ਮਾਰੇ ਗ਼ਾਜ਼ੀ ਦੂਹੀਂ ਪੱਾਸੀਂ ਘਬਰਾ ਦਿੱਤੇ
ਪਾਸ ਗਾਜ਼ੀਆਂ ਦੇ ਤੋੱਪਾਂ ਛੋੱਟੀਆਂ ਸਨ ਸਰਿਆ ਕੁਝ ਨ ਗੋਲੇ ਖਪਾ ਦਿੱਤੇ
ਆਰ ਪਾਰ ਦਰਯਾ ਦੇ ਪਿਆ ਰੌਲਾ ਤੋੱਪਾਂ ਮੇਲ ਮਿਲਾਪ ਤੁੜਾ ਦਿੱਤੇ
ਸੱਯਦ ਅਹਿਮਦ ਦੇ ਕਰਤਾਰ ਸਿੰਘਾ ਪਾਰ ਆਉਨ ਦੇ ਹੌਸਲੇ ਢਾ ਦਿੱਤੇ

ਘੋੜ ਅਸਵਾਰਾਂ ਦਾ ਹੱਲਾ

ਜਿਹੜੇ ਗਾਜ਼ੀ ਪਸ਼ੌਰ ਤੋਂ ਆਇ ਹੈਸਨ ਓਹ ਲੰਡਿਓਂ ਸਨ ਏਸ ਦਾ ਪਏ
ਜਿਹੜੇ ਉੱਪਰੋਂ ਆਇ ਪਹਾੜਾਂ ਵਲੋਂ ਓਹ ਪਾਰ ਹੈਸਨ ਡੇਰੇ ਲਾ ਪਏ
ਸਿੰਘਾਂ ਦੋਹਾਂ ਦੇ ਮੇਲ ਨੂੰ ਤੋੜ ਦਿੱਤਾ ਵਿਚ ਤੋਪ ਖ਼ੱਾਨੇ ਵੱਡੇ ਜਾ ਪਏ
ਜਦੋਂ ਪਈ ਘਬਰਾਹਟ ਪਠਾਨਾਂ ਅੰਦਰ ਘੋੜ ਚੜ੍ਹੇ ਫਿਰ ਘੋੜੇ ਕੁਦਾ ਪਏ
ਗ਼ਾਜ਼ੀ ਘੋੜ ਅਸਵਾਰਾਂ ਤੋਂ ਡਰਦੇ ਸਨ ਗਈ ਪੇਸ਼ ਨ ਹੌਸਲੇ ਢਾ ਪਏ
ਨੇਜ਼ੇ ਬੱਲਮਾ ਸਿੰਘ ਕਰਤਾਰ ਸਿੰਘਾ ਲੈ, ਗਾਜ਼ੀਆਂ ਦੇ ਉੱਤੇ ਧਾ ਪਏ

ਗਾਜ਼ੀਆਂ ਨੂੰ ਹਾਰ

ਇੱਕ ਤਰਫ ਤੋਪਾਂ ਦੂਜੀ ਤਰਫ਼ ਪੈਦਲ ਤੀਜੀ ਤਰਫ਼ ਰਸਾਲਯਾਂ ਧਾਈ ਕੀਤੀ
ਅੜ ਅੜ ਕੇ ਗਾਜ਼ੀਆਂ ਕਈ ਥਾਈਂ ਵਡੀ ਰੱਖ ਦਲੇਰੀ ਲੜਾਈ ਕੀਤੀ
ਸਿੱਖੀ ਹੋਈ ਸੀ ਖ਼ਾਲਸਾ ਫੌਜ ਸਾਰੀ ਸੀ ਪਠਾਨਾਂ ਦੀ ਮਾਰ ਤਬਾਹੀ ਕੀਤੀ
ਗਾਜ਼ੀ ਵਾਂਗ ਜਵਾਰ ਦੇ ਵੱਢ ਘੱਤੇ ਵਿਚ ਕੋਹਾਂ ਦੇ ਫਿਰ ਸਫ਼ਾਈ ਕੀਤੀ
ਅੱਗੇ ਠਹਿਰ ਨ ਸੱਕੇ ਰਸਾਲਯਾਂ ਦੇ ਦੌੜ ਭੱਜ ਕੇ ਜਿੰਦ ਬਚਾਈ ਕੀਤੀ
ਫੌਜ ਖ਼ਾਲਸਾ ਲੰਡਿਓਂ ਪਾਰ ਹੋ ਕੇ ਵਾਂਗ ਰੁੱਖਾਂ ਦੇ ਛਾਂਗ ਛੰਗਾਈ ਕੀਤੀ
ਉੱਤੇ ਮੁਰਦਿਆਂ ਦੇ ਮੁਰਦੇ ਚਾੜ੍ਹ ਦਿੱਤੇ ਬੁਰੀ ਗਾਜ਼ੀਆਂ ਹਾਲ ਦੁਹਾਈ ਕੀਤੀ
ਅਹਿਮਦ ਦੌੜ ਗਿਆ ਸਣੇ ਸੱਥੀਆਂ ਦੇ ਉਸ ਬੜੀ ਭਾਰੀ ਮੂੜ੍ਹ ਤਾਈ ਕੀਤੀ
ਕਈ ਹਜ਼ਾਰ ਪਠਾਨ ਮਰਵਾ ਨੱਠਾ ਵੜ ਪਰਬਤੀਂ ਮੂੰਹ ਛਪਾਈ ਕੀਤੀ
ਛੱਡ ਸਾਜ਼ ਸਾਮਾਨ ਕਰਤਾਰ ਸਿੰਘਾ ਨੱਠ ਗਏ ਤੇ ਪੱਲਾ ਛੁਡਾਈ ਕੀਤੀ

ਵਾਕ ਕਵੀ

ਬੇ-ਸ਼ੁਮਾਰ ਬੇਗੱਨਯਾਂ ਪੁੱਤਰਾਂ ਨੂੰ ਕਰ ਮੂਰਖਤਾ ਮਰਵਾਇ ਗਿਆ
ਯਾਦਗਾਰ ਇਸ ਜੰਗ ਦੀ ਕੋਹਾਂ ਤੋੜੀ ਮੁਰਦੇ ਕਬਰਾਂ ਵਿੱਚ ਸੁਟਵਾਇ ਗਿਆ
ਤੋਪਾਂ ਹੱਥ ਪਸ਼ੌਰ ਤੋਂ ਆਈਆਂ ਜੋ ਸਣੇ ਹੋਰ ਸਮਾਨ ਖੁਹਾਇ ਗਿਆ
ਹਰੀ ਸਿੰਘ ਪਿੱਛੇ ਲਾਇ ਘੋੜ ਚੜ੍ਹੇ ਡਰ ਗਾਜ਼ੀਆਂ ਦੇ ਉਤੇ ਛਾਇ ਗਿਆ
ਅੱਗੇ ਅਹਿਮਦ ਤੇ ਪਿਛੇ ਹਰੀ ਸਿੰਘ ਸੀ ਬਚਯਾ ਕੋਈ ਨ ਜੋ ਹੱਥ ਆਇ ਗਿਆ
ਇਕ ਥਾਂ ਥੋੜ੍ਹਾ ਇਸਮਾਈਲ ਅੜਿਆ ਓਹ ਭੀ ਡਰਕੇ ਪਿੱਠ ਦਿਖਾਇ ਗਿਆ
ਪੰਜ ਤਾਰ ਨੂੰ ਅਹਿਮਦ ਚਲਾ ਗਿਆ ਬੁਰੀ ਸਿੰਘਾਂ ਦੀ ਤੇਗ਼, ਸੁਨਾਇ ਗਿਆ
ਹਰੀ ਸਿੰਘ ਕਰ ਸਾਂਭ ਕਰਤਾਰ ਸਿੰਘਾ ਹਰੀ ਪੁਰ ਨੂੰ ਕੂਚ ਬੁਲਾਇ ਗਿਆ

ਸਰਦਾਰ ਹਰੀ ਸਿੰਘ ਨੇ ਸਭ ਤੋਂ ਵੱਡਾ ਫੌਜੀ ਅਫਸਰ (ਕੁਮਾਂਡਿੰਗ-ਚੀਫ਼) ਬਣਨਾ

ਰਾਜ ਖ਼ਾਲਸਾ ਜੀ ਦੇ ਵਧਾਉਨ ਖ਼ਾਤਰ ਹਰੀ ਸਿੰਘ ਨੇ ਜੋ ਘਾਲਾਂ ਘਾਲੀਆਂ ਜੀ
ਓਹ ਸਭ ਮਹਾਰਾਜ ਦੇ ਦਿਲ ਉੱਤੇ ਜੋ ਮੁਸੀਬਤਾਂ ਸੂਰਮੇ ਜਾਲੀਆਂ ਜੀ
ਕਸ਼ਮੀਰ, ਕਸੂਰ, ਮੁਲਤਾਨ ਅੰਦਰ ਜੋ ਖ਼ਿਦਮਤਾਂ ਕਰ ਵਿਖਾਲੀਆਂ ਜੀ
ਜਿਵੇਂ ਦੇਸ ਹਜ਼ਾਰੇ ਨੁਸ਼ਹਿਰੇ ਦੇ ਵਿੱਚ ਬਾਗ਼ੀ ਲੋਕਾਂ ਦੀਆਂ ਸਫ਼ਾਂ ਗਾਲੀਆਂ ਜੀ
ਕਦਰਦਾਨ ਸਰਕਾਰ ਨੇ ਕਦਰ ਪਾਈ ਮੂੰਹੋਂ ਕੀਤੀਆਂ ਸਿਫ਼ਤਾਂ ਬਾਹਲੀਆਂ ਜੀ
ਹਰੀ ਸਿੰਘ ਦੇ ਤਈਂ ਕਰਤਾਰ ਸਿੰਘਾ ਵਡਿਆਈਆਂ ਮਿਲਨ ਨਿਰਾਲੀਆਂ ਜੀ

ਤਥਾ

ਅਠਾਰਾਂ ਸੌ ਸਤਾਸੀਏਂ ਸਾਲ ਅੰਦਰ ਹਰੀ ਸਿੰਘ ਲਾਹੌਰ ਬੁਲਾਇਆ ਗਿਆ
ਵਿਚਕਿਲ੍ਹੇ ਦੇ ਬੜਾ ਦਰਬਾਰਕਰਕੇ ਭਾਰੀ ਸਿਰੋ-ਪਾਉ ਦਿਲਵਾਇਆ ਗਿਆ
ਵਫ਼ਾ ਦਾਰ, ਦਯਾਨਤ ਦਾਰ ਵੱਡਾ ਸੱਜੀ ਬਾਂਹ ਹੈ ਮੇਰੀ ਸੁਨਾਇਆ ਗਿਆ
ਇਉਂ ਆਖਕੇ ਸਾਰਿਆਂ ਲਸ਼ਕਰਾਂ ਦਾ ਚਾ ਕੁਮਾਡਿੰਗ-ਚੀਫ਼ ਬਨਾਇਆ ਗਿਆ
ਜਿਸ ਜੋਗ ਸੀ ਓਥੇ ਪਹੁੰਚਾਇ ਦਿਤਾ ਉੱਚਾ ਦਰਜਾ ਸਭ ਤੋਂ ਪਾਇਆ ਗਿਆ
ਏਸ ਔਹਦੇ ਦਾ ਸੁਖ ਕਰਤਾਰ ਸਿੰਘਾ ਚਾਰ ਦਿਨ ਨ ਬੈਠ ਹੰਡਾਇਆ ਗਿਆ

ਸੱਯਦ ਅਹਿਮਦ ਦਾ ਪਸ਼ੌਰ ਤੇ ਫੇਰ ਕਬਜ਼ਾ

ਹੱਡੀ ਏਸਦੀ ਭੀ ਡਾਢੀ ਸਖ਼ਤ ਹੈਸੀ ਥੋੜ੍ਹਾ ਚਿਰ ਹੋਯਾ ਭਾਂਜ ਖਾ ਗਿਆ ਸੀ
ਅਕੋੜੇ ਦੇ ਖ਼ਾਸ ਮੈਦਾਨ ਅੰਦਰ ਬੇ-ਸ਼ੁਮਾਰ ਗ਼ਾਜ਼ੀ ਮਰਵਾ ਗਿਆ ਸੀ
ਵੇਖ ਗਿਆ ਸੀ ਸਿੰਘਾਂ ਦੀ ਤੇਗ਼ ਤਿੱਖੀ ਹਦੋਂ ਵਧ ਕੇ ਜ਼ੋਰ ਅਜ਼ਮਾ ਗਿਆ ਸੀ
ਸਵਾ ਲੱਖ ਤੋਂ ਵਧ ਲੈ ਨਾਲ ਗ਼ਾਜ਼ੀ ਧਰਤ ਖ਼ੂਨ ਦੇ ਨਾਲ ਨੁਲ੍ਹਾ ਗਿਆ ਸੀ
ਬੇ-ਸ਼ੁਮਾਰ ਸਾਥੀ ਛੱਡ ਖੇਤ ਅੰਦਰ ਸਭ ਸਾਜ਼ ਸਾਮਾਨ ਖੁਹਾ ਗਿਆ ਸੀ
ਬਹੁਤਾ ਚਿਰ ਅਜੇ ਕੁਝ ਬੀਤਯਾ ਨ ਲੰਡੇ ਵਿਚ ਸਾਥੀ ਡੁਬਵਾ ਗਿਆ ਸੀ
ਥੋੜ੍ਹੇ ਦਿਨਾਂ ਵਿਚ ਸਭ ਕੁਝ ਭੁੱਲ ਗਿਆ ਚੜ੍ਹ ਫੇਰ ਪਸ਼ੌਰ ਤੇ ਆ ਗਿਆ ਸੀ
ਸੂਵਾ ਖਚਰਾ ਬੜਾ ਕਰਤਾਰ ਸਿੰਘਾ ਲੜਨ ਮਰਨ ਤੋਂ ਜੋ ਚੁਰਾ ਗਿਆ ਸੀ

ਸੂਬੇ ਸੁਲਤਾਨ ਮੁਹੰਮਦ ਦੀ ਚਾਲਾਕੀ

ਸੱਯਦਅਹਿਮਦ ਆਣ ਪਸ਼ੌਰ ਵੜਿਆ ਅਗੋਂ ਸੂਬੇ ਨੇ ਹੱਥ ਹਲਾਯਾ ਨ
ਓਸ ਸੋਚਯਾ ਲੋੜ ਕੀਹ ਪਈ ਮੈਨੂੰ ਪੈਰ ਕਜ਼ੀਏ ਵਿੱਚ ਫਸਾਯਾ ਨ
ਲਿਖ ਸਾਲ ਦਾ ਛੱਤੀ ਹਜ਼ਾਰ ਦਿਤਾ ਈਨ ਮੰਨ ਨੁਕਸਾਨ ਉਠਾਯਾ ਨ
ਚਾਹੁੰਦਾ ਨਹੀਂ ਸੀ ਸਿਖਾਂ ਦੀ ਤਾਬੇਦਾਰੀ ਸਯਦ ਨਾਲ ਵਿਗਾੜ ਵਧਾਯਾ ਨ
ਬੈਠਾ ਅਹਿਮਦ ਮਲ ਟਕਾਣਯਾਂ ਨੂੰ ਸਰਕਾਰ ਦਾ ਫ਼ਿਕਰ ਰਖਾਯਾ ਨ
ਬੰਦੋ ਬਸਤ ਪਰ ਕੋਈ ਕਰਤਾਰ ਸਿੰਘ ਰੋਕ ਟੋਕ ਦੇ ਲਈ ਕਰਾਯਾ ਨ

ਲਾਹੌਰੋਂ ਸਰਕਾਰ ਦੀ ਚੜ੍ਹਾਈ

ਖ਼ਬਰਾਂ ਪਹੁੰਚੀਆਂ ਵਿਚ ਲਾਹੌਰ ਸਭੇ ਗੁਸਾ ਖਾਇਕੇ ਆਪ ਸਰਕਾਰ ਚੜ੍ਹ ਪਈ
ਨਾਲ ਲਏ ਘੁੜ ਨੈਲੀ ਤੋਪ ਖ਼ਾਨੇ ਫੌਜ ਪੈਦਲ ਅਤੇ ਅਸਵਾਰ ਚੜ੍ਹ ਪਈ
ਹਰੀ ਸਿੰਘ ਸਰਕਾਰ ਦੇ ਨਾਲਚੜ੍ਹਯਾ ਭਾਰੀਫੌਜ ਕਰਦੀ ਮਾਰੋ ਮਾਰ ਚੜ੍ਹ ਪਈ
ਹੈਸੀ ਕੱਤਕੋਂ ਤ੍ਰੇਈ ਕਰਤਾਰ ਸਿੰਘਾ ਰੱਖ ਵੱਲ ਪਸ਼ੌਰ ਮੁਹਾਰ ਚੜ੍ਹ ਪਈ

### ਅਹਿਮਦ ਨੇ ਬਿਨਾਂ ਲੜਾਈਓਂ ਹੀ ਨੱਠ ਜਾਨਾ

ਫੌਜਾਂ ਕਰ ਲਾਹੌਰ ਤੋਂ ਕੂਚ ਲੰਮੇ ਬਿਨਾਂ ਰੋਕ ਤੋਂ ਅਟਕੋਂ ਪਾਰ ਹੋਈਆਂ
ਸੱਯਦ ਅਹਿਮਦ ਖ਼ਬਰਾਂ ਸੁਣੀਆਂ ਜਾਂ ਛੱਡ ਹਿੰਮਤ ਹੋਸ਼ਾਂ ਉਡਾਰ ਹੋਈਆਂ
ਗ਼ਾਜ਼ੀ ਨਾਮ ਸਰਕਾਰ ਦਾ ਸੁਣ ਨੱਠੇ ਮੂੰਹ ਤੋਂ ਰੰਗਤਾਂ ਜ਼ਰਦ ਵਸਾਰ ਹੋਈਆਂ
ਜਿਵੇਂ ਬਾਜ ਨੂੰ ਆਉਂਦਿਆਂ ਵੇਖ ਕਰਕੇ ਤਿੱਤਰਬਿੱਤਰ ਕੂੰਜਾਂ, ਛੱਡਡਾਰ ਹੋਈਆਂ
ਨੱਠ ਵੱਲ ਪਹਾੜਾਂ ਦੇ ਗਿਆ ਅਹਿਮਦ ਧਾੜਾਂ ਗਾਂਢਵੀਆਂ ਬੇਕਰਾਰ ਹੋਈਆਂ
ਦਾਖ਼ਲ ਵਿਚ ਪਸ਼ੌਰ ਕਰਤਾਰ ਸਿੰਘਾ ਫੌਜਾਂ ਸਾਰੀਆਂ ਸਣੇ ਸਰਕਾਰ ਹੋਈਆਂ

### ਸਰਕਾਰ ਨੇ ਵਾਪਸ ਲਾਹੌਰ ਆਉਨਾ

ਸੁਲਤਾਨਖ਼ਾਂ ਆਇਕੇ ਹੋਯਾ ਹਾਜ਼ਰ ਬਹੁਤ ਲਾਹਨਤ ਫਿਟਕ ਸਰਕਾਰ ਕੀਤੀ
ਭੈੜੇ ਝੂਠੇ ਦੇ ਪਾਸ ਇਲਾਜ ਕੀਹ ਸੀ ਮਜਬੂਰੀ ਦੀ ਹਾਲਤ ਜ਼ਾਹਰ ਕੀਤੀ
ਬੰਦੋ ਬਸਤ ਪਸ਼ੌਰ ਦੇ ਕਰ ਸਾਰੇ ਮੁੜ ਵੱਲ ਲਾਹੌਰ ਮੁਹਾਰ ਕੀਤੀ
ਹਰੀ ਸਿੰਘ ਨੂੰ ਅਹਿਮਦ ਮਗਰ ਲਾਯਾ ਫ਼ਸਤਾ ਵੱਢਨੇ ਲਈ ਵਿਚਾਰ ਕੀਤੀ
ਖੇੱਡਾਂ ਅਹਿਮਦ ਖੇਡਦਾ ਵਾਂਗ ਮੁੰਡਿਆਂ ਭੈੜੇ ਛੇੜ ਖ਼ੌਨੀ ਕਈ ਵਾਰ ਕੀਤੀ
ਕਿਤੇ ਅੜੇ ਚੰਗਾ ਦਿਹੋ ਸਬਕ ਇਹਨੂੰ ਤਾਕੀਦ ਸਰਕਾਰ ਬਹੁ ਵਾਰ ਕੀਤੀ
ਆਪ ਵਿੱਚ ਲਾਹੌਰ ਦੇ ਹੋਇ ਦਾਖ਼ਲ ਇਹ ਐਵੇਂ ਖੇਚਲ ਏਸ ਵਾਰ ਕੀਤੀ
ਸੱਯਦ ਅਹਿਮਦ ਲਈ ਕਰਤਾਰ ਸਿੰਘਾ ਸ਼ੁਰੂ ਹਰੀ ਸਿੰਘ ਨੇ ਗੁੱਝੀ ਕਾਰ ਕੀਤੀ

### ਸੱਯਦ ਅਹਿਮਦ ਦੇ ਖ਼ਿਲਾਫ਼ ਜਹਾਦ

ਹਰੀ ਸਿੰਘ ਆ ਅਟਕ ਦੇ ਕਿਲ੍ਹੇ ਬੈਠਾ ਓਥੇ ਖ਼ਾਨ ਅਮੀਰ ਬੁਲਾਇ ਸਾਰੇ
ਸੱਦ ਦੇਸ ਦੇ ਕਾਜ਼ੀ ਮੁਲਾਣਿਆਂ ਨੂੰ ਦਾਬਾ ਦੇਇ ਕੇ ਭੇਦ ਸਮਝਾਇ ਸਾਰੇ
ਸੱਯਦ ਅਹਿਮਦ ਦੇ ਬੁਖ਼ਲਾਫ਼ ਤੁਸੀਂ ਰੌਲਾ ਦੇਸ ਅੰਦਰ ਦਿਹੋ ਪਾਇ ਸਾਰੇ
ਇਹ ਤਾਂ*ਆਗੂ ਹੈ ਖ਼ਾਸ ਵਹਾਬੀਆਂ ਦਾ ਸ਼ੋਰ ਝੱਟ ਪੱਟ ਦਿਹੋ ਉਠਾਇ ਸਾਰੇ
ਕਢੋ ਦੇਸ ਵਿਚੋਂ ਧੱਕ ਬਾਹਰ ਇਹਨੂੰ ਇਨਾਮ ਇਕਰਾਮ ਲੌ ਪਾਇ ਸਾਰੇ
ਨਹੀਂ ਤਾਂ ਬੰਨ੍ਹ ਕੇ ਸੁੱਟਾਂਗਾ ਜਿਹਲ ਖ਼ੌਨੀ ਫੇਰ ਪਾਉਗੇ ਸਖ਼ਤ ਸਜਾਇ ਸਾਰੇ
ਡਰ ਖ਼ੌਨਾਂ, ਅਮੀਰਾਂ, ਮੁਲਾਨਿਆਂ ਨੇ ਕਹਿਆ ਦਿਆਂਗੇ ਹੁਕਮ ਨਬਾਹਿ ਸਾਰੇ
ਲਿਖ ਦੇਇ ਗਏ ਸਭ ਇਕਰਾਰ ਨੱਮੇ ਜ਼ੋਰਾ-ਵਰ ਤੋਂ ਪੱਲਾ ਛੁਡਾਇ ਸਾਰੇ
ਸੱਯਦ ਅਹਿਮਦ ਦੇ ਬੁਖ਼ਿਲਾਫ਼ ਫਿਰ ਕੇ ਲੱਗੇ ਵਾਇਜ਼ ਸੁਨਾਵਨੇ ਜਾਇ ਸਾਰੇ
ਅਹਿਮਦ ਮੰਨਦਾ ਨਹੀਂ ਪੈਗ਼ੰਬਰਾਂ ਨੂੰ ਉਲਟ ਸ਼ਰ੍ਹਾ ਦੇ ਕੰਮ ਚਲਾਇ ਸਾਰੇ

*ਹਿਸਟਰੀ ਆਫ਼ ਦੀ ਪੰਜਾਬ ਮੁਹੰਮਦ ਲਤੀਫ਼ ਸਫ਼ਾ ੪੪੨ ।

ਨਾਲੇ ਰੱਖਦਾ ਨਹੀਂ ਨਮਾਜ਼ ਰੋਜ਼ੇ ਤੇ ਮੁਨਾਫ਼ਕ ਪੁਨਾ ਫੈਲਾਇ ਸਾਰੇ
ਸੁਣ ਜਾਹਲ ਪਠਾਨ ਸਭ ਭੜਕ ਉਠੇ ਮਾਰੂ ਸੱਯਦ ਦੇ ਬਨੇ ਆਇ ਸਾਰੇ
ਬੇ-ਵਕੂਫ਼ਾਂ ਦਾ ਬਨਨਾ ਪੀਰ ਔਖਾ ਉਲਟ ਪੈਨ ਜਦੋਂ ਇੱਕ ਦਾਇ ਸਾਰੇ
ਗੁਰੂ ਪੀਰ ਦੇ ਬਣਦੇ ਫੇਰ ਨਾਹੀਂ ਮਾਰੂ ਬਣਨ ਅਹਿਸਾਨ ਭੁਲਾਇ ਸਾਰੇ
ਰੌਲਾ ਪੈ ਪਹਾੜਾਂ ਦੇ ਵਿੱਚ ਗਿਆ ਥਾਂ, ਥਾਂ ਰਹੇ ਇਹੋ ਸੁਨਾਇ ਸਾਰੇ
ਵੈਰੀ ਦੀਨ ਦਾ ਇਹ ਕਰਤਾਰ ਸਿੰਘਾ ਬਿਨਾਂ ਸੋੱਚਿਆਂ ਸ਼ੋਰ ਮਚਾਇ ਸਾਰੇ

### ਅਹਿਮਦ ਨੇ ਉਤਲੇ ਪਹਾੜਾਂ ਨੂੰ ਨੱਠ ਜਾਨਾ

ਕੰਬ ਉੱਠਯਾ ਅਹਿਮਦ ਸੁਣ ਗੱਲਾਂ ਚਾਲਚੱਲਦੀ ਨਜ਼ਰਫਿਰ ਆਈ ਕੋਈ ਨ
ਨੱਠ ਗਿਆ ਮੁਜ਼ੱਫ਼ਰਾ ਬਾਦ ਵੱਲੇ ਦੇਖੀ ਨੇੜੇ ਹਜ਼ਾਰੇ ਸਮਾਈ ਕੋਈ ਨ
ਜਿਹੜੇ ਮੰਨਦੇ ਪੀਰ ਮੁਰੀਦ ਬਣਕੇ ਓਹਨਾਂ ਪੀਰੀ ਮੁਰੀਦੀ ਨਬਾਹੀ ਕੋਈ ਨ
ਮਾਰੂ ਜਾਨ ਦੇ ਹੋਇ ਕਰਤਾਰ ਸਿੰਘਾ ਬਣਯਾਂ ਵਿੱਚ ਹਜ਼ਾਰੇ ਸਹਾਈ ਕੋਈ ਨ

### ਕਸ਼ਮੀਰ ਦੀ ਹੱਦ ਤੇ ਅਹਿਮਦ ਨੇ ਇਕੱਠ ਕਰਨਾ

ਮੁਸਲਮਾਨਪੰਜਾਬੀ ਕੁਝਓਸ ਪੱਸੇ ਅਹਿਮਦ ਓਹਨਾਂਦੇ ਤਈਂ ਫਸਾਇ ਲਿਆ
ਕਾਬੂ ਕਰ ਕੇ ਕੁਝ ਕਸ਼ਮੀਰੀਆਂ ਨੂੰ ਜਹਾਦ ਦੇ ਲਈ ਭੜਕਾਇ ਲਿਆ
ਫੇਰ ਅੰਬ ਵਾਲੇ ਪੈਂਦੇ ਖ਼ਾਨ ਤਾਈਂ ਆਣ ਆਪਣੇ ਨਾਲ ਰਲਾਇ ਲਿਆ
ਪਰ ਓਸ ਦੇ ਨਾਲ ਨਾ ਸੂਤ ਬਨਯਾਂ ਕਬਜ਼ਾ ਰਿਆਸਤ ਉਤੇ ਜਮਾਇ ਲਿਆ
ਓਹ ਨਵਾਬ ਸੀ ਓਥੇ ਸਰਕਾਰ ਵੱਲੋਂ ਹੇਰਾਂ ਫੇਰੀਆਂ ਦੇ ਵਿੱਚ ਆਇ ਗਿਆ
ਪਾਯਾ ਅਹਿਮਦ ਸ਼ੋਰ ਕਰਤਾਰ ਸਿੰਘਾ ਕੱਠ ਗ਼ਾਜ਼ੀਆਂ ਦਾ ਕਰਵਾਇ ਲਿਆ

### ਲਾਹੌਰ ਤੋਂ ਫੇਰ ਫ਼ੌਜਾਂ ਦੀ ਚੜ੍ਹਾਈ

ਕੱਠ ਗ਼ਾਜ਼ੀਆਂ ਦਾ ਓਸ ਬਹੁਤ ਕੀਤਾ ਹਰੀ ਸਿੰਘ ਨੇ ਖ਼ਬਰਾਂ ਪਾਈਆਂ ਜੀ
ਫੌਜ ਆਵੇ ਲਾਹੌਰ ਤੋਂ ਬਹੁਤ ਜਲਦੀ ਲਿਖ ਸਭ ਰਪੋਟਾਂ ਪੁਚਾਈਆਂ ਜੀ
ਗੁੱਸਾ ਖਾ ਸਰਕਾਰ ਨੇ ਬਹੁਤ ਜਲਦੀ ਫੌਜਾਂ ਚੁਣ ਤਯਾਰ ਕਰਵਾਈਆਂ ਜੀ
ਸ਼ੇਰ ਸਿੰਘ ਇਲਾਰਡ ਨਾਲ ਚੜ੍ਹਿਆ ਧੂੜਾਂ ਰਾਹਾਂ ਦੇ ਵਿਚ ਧੁਮਾਈਆਂ ਜੀ
*ਰਤਨਸਿੰਘ ਤੇ ਅਤਰਸਿੰਘ ਚੜ੍ਹਪਏ ਦਾਰੂ ਸਿੱਕਾ ਰਸਦਾਂ ਲਦਵਾਈਆਂ ਜੀ
ਹਰੀ ਸਿੰਘ ਹਰੀ ਪੁਰੋਂ ਤੱਯਾਰ ਹੋਯਾ ਦੋਹਾਂ ਦਲਾਂ ਨੇ ਫ਼ਤੇ ਗਜਾਈਆਂ ਜੀ
ਫੌਜ ਸੋਲਾਂ ਹਜ਼ਾਰ ਹੋ ਗਈ ਕੱਠੀ ਬਾਲਾ ਕੋਟ ਵੱਲੇ ਵਾਂਗਾਂ ਚਾਈਆਂ ਜੀ
ਸੱਯਦ ਅਹਿਮਦ ਨੇ ਕਰਤਾਰ ਸਿੰਘਾ ਚਾਲ ਬਾਜ਼ੀਆਂ ਸਭ ਚਲਾਈਆਂ ਜੀ

---

*ਰਤਨ ਸਿੰਘ ਘਰਜਾਖੀਆ ਤੇ ਅਤਰ ਸਿੰਘ ਕਾਲਿਆਂ ਵਾਲਾ।

ਬੱਾਲਾ ਕੋਟ ਦੇ ਮੈਦਾਨ ਵਿੱਚ ਭਾਰੀ ਜੰਗ

ਅਠਾਰਾਂ ਸੌ ਅਠਾਸੀਏਂ ਜੇਠ ਅੰਦਰ ਦੋਹਾਂ ਦਲਾਂ ਦਾ ਪਿਆ ਘਮਸਾਨ ਭਾਈ
.ਗਾਜ਼ੀ ਬੇ-ਮੁਹਾਰ ਸਨ ਓਸ ਪੱਾਸੇ ਪਰ ਪਾਸ ਨ ਜੰਗੀ ਸਾਮਾਨ ਭਾਈ
ਵਧੇ ਤੋਪ ਖ਼ਾਨੇ ਏਸ ਪੱਾਸਿਓਂ ਜਾਂ ਗੋਲਾ ਮੀਂਹ ਦੇ ਵਾਂਗ ਬਰਸਾਨ ਭਾਈ
ਡੇਰੇ .ਗਾਜ਼ੀਆ ਦੇ ਜਿੱਥੇ ਪਏ ਹੈਸਨ ਜਾ ਓਹਨਾਂ ਦੀ ਮਿੱਟੀ ਉਡਾਨ ਭਾਈ
ਰੁੱਠੇ .ਗਾਜ਼ੀ ਭੀ ਮਰਨ ਮਰਾਨ ਉੱਤੇ ਢੋਲ ਚਾਰ ਚੁਫੇਰੇ ਵਜਾਨ ਭਾਈ
ਲੰਘ ਤੋੱਪਾਂ ਦੀ ਮਾਰ ਤੋਂ ਅਗ੍ਹਾਂ ਆਏ ਹਥੋ ਹੱਥੀਂ ਦਾ ਜੰਗ ਮਚਾਨ ਭਾਈ
ਸਿੰਘ ਏਧਰੇ ਧੂਹ ਭਗੌਤੀਆਂ ਪਏ ਸਤਿ ਸ੍ਰੀ ਅਕਾਲ ਗਜਾਨ ਭਾਈ
ਝੱਟ ਲੋੱਥਾਂ ਉਤੇ ਲੋੱਥਾਂ ਚੜ੍ਹ ਗਈਆਂ ਯੋਧੇ ਹੋ ਗਏ ਲਹੂ ਲੁਹਾਨ ਭਾਈ
ਕਿਤੇ ਸਿੰਘ ਦਬਾ ਕੇ ਲੈ ਗਏ ਕਿਤੇ ਵਧ ਆ ਪਏ ਪਠਾਨ ਭਾਈ
ਵਾਂਗ ਸ਼ੇਰਾਂ ਦੇ ਜੁਟ ਪਏ ਦੂੰਹੀਂ ਪਾਸੀਂ ਅੱਖੀਂ ਲੱਾਲੀਆਂ ਮਰਦ ਜਵਾਨ ਭਾਈ
ਖਟਾ ਖਟ ਤਲਵਾਰਾਂ ਦੀ ਮਾਰ ਮੱਚੀ ਜਿਵੇਂ ਅਹਿਰਨੀ ਪੈਨ ਵਦਾਨ ਭਾਈ
ਕਿਤੇ ਬਰਛਿਆਂ ਨੇਜ਼ਿਆਂ ਪੈਨ ਲਿਸ਼ਕਾਂ ਢੱਾਲਾਂ ਤੇੱਗਾਂ ਉਤੇ ਖੜਕਾਨ ਭਾਈ
ਓਧਰ ਅੱਲਾ ਹੂ ਅਕਬਰ ਪੈਨ ਨਾਹਰੇ ਏਧਰ ਸਿੰਘ ਅਕਾਲ ਗਜਾਨ ਭਾਈ
ਸਿੰਘਾਂ ਵਾਢ ਮੈਦਾਨ ਦੇ ਵਿੱਚ ਘੱਤੀ ਜਿਵੇਂ ਰੁਖ ਛਾਂਗੇ ਤਰਖਾਨ ਭਾਈ
ਇਕਧਿਰ ਜ਼ੋਰ ਪੈ ਰਿਹਾ ਰਸਾਲਿਆਂ ਦਾ ਤੋਪਾਂ ਘੱਤਜਾ ਬੁਰਾ ਤੂਫ਼ਾਨ ਭਾਈ
ਪੈਨ ਆਣ ਭਮਕੱੜਾਂ ਵਾਂਗ .ਗਾਜ਼ੀ ਉਤੇ ਤੋੱਪਾਂ ਦੇ ਖਰੇ ਨਾਦਾਨ ਭਾਈ
ਬੱਧੇ ਤੂੰਮਲੇ ਗੋਲੇ ਉਡਾ ਖੜਦੇ .ਗਾਜ਼ੀ ਵਿਚ ਭੌਂਦੇ ਅਸਮਾਨ ਭਾਈ
ਸਰਿਆ ਕੁਝ ਨ ਬੇ-ਤਰਤੀਬਿਆਂ ਤੋਂ ਉਠਾਇਓ ਨੇ ਬੜਾ ਨੁਕਸਾਨ ਭਾਈ
ਲਹਿ ਗਏ ਸਥਾਰ ਮੈਦਾਨ ਅੰਦਰ ਲਹੂ ਮਿੱਝ ਦੇ ਹੋ ਗਏ ਘਾਨ ਭਾਈ
ਇੱਕ ਪਹਿਰ ਕੂ ਤਾਂ ਚੰਗੀ ਮਾਰ ਮੱਚੀ ਲੜੇ .ਗਾਜ਼ੀ ਭੀ ਲਾ ਤਰਾਨ ਭਾਈ
ਭਾਵੇਂ ਬਹੁਤ ਸ਼ਹੀਦੀਆਂ ਪਾਇ ਗਏ ਕਿਤੋਂ ਹਟੇ ਨ ਛੱਡ ਮੈਦਾਨ ਭਾਈ
ਹਰੀ ਸਿੰਘ ਨੇ ਫਿਰ ਕੇ ਹਾਲ ਡਿੱਠੇ ਤੋਪਾਂ ਬਦਲੀਆਂ ਲਏ ਨਸ਼ਾਨ ਭਾਈ
ਪੈਦਲ ਪਲਟਨਾ ਪਿਛ੍ਹਾਂ ਹਟਾ ਲਈਆਂ ਘੋੜ ਚੜ੍ਹਿਆਂ ਤਈਂ ਵਧਾਨ ਭਾਈ
ਵਰ੍ਹਿਆ ਅੱਗ ਦਾ ਮੀਹ ਕਰਤਾਰ ਸਿੰਘਾ ਲੱਗੀ ਧੁੱਪ .ਗਾਜ਼ੀ ਘਬਰਾਨ ਭਾਈ

ਤਥਾ

ਹਰੀ ਸਿੰਘ ਤੇ ਸ਼ੇਰ ਸਿੰਘ ਵਧੇ ਅਗੇ ਘੇਰਾ .ਗਾਜੀਆਂ ਦੇ ਗਿਰਦ ਪਾ ਲੈਂਦੇ
ਓਸਪਾਸਿਓਂ ਭੀ ਸੱਯਦ ਅਹਿਮਦ ਹੋਰੀ ਹਿੱਸਾ ਵਧ ਮੈਦਾਨ ਵਿਚ ਆ ਲੈਂਦੇ

ਤੜਾ ਭੜੀ ਦੀ ਪਈ ਲੜਾਈ ਭਾਰੀ ਜ਼ੋਰ ਆਪਨੇ ਆਪਨੇ ਲਾ ਲੈਂਦੇ
ਛੁਟੇ ਤੋਪ ਖ਼ੱਾਨੇ ਪਿਛੋਂ ਗ਼ਾਜ਼ੀਆ ਤੇ ਘੋੜ ਚੜ੍ਹ ਪੈ ਕੇ ਬਿਚਲਾ ਲੈਂਦੇ
ਤੋੱਪਾਂ ਸਿਲਸਿਲੇ ਸਾਰੇ ਹੀ ਤੋੜ ਦਿਤੇ ਗ਼ਾਜ਼ੀ ਉਖੜੇ ਹੌਂਸਲੇ ਢਾ ਲੈਂਦੇ
ਕੁਝ ਧੁੱਪ ਨੇ ਮਾਰ ਬਿਕਰਾਲ ਕੀਤੇ ਚੜ੍ਹ ਘੋੜ ਅਸਵਾਰ ਹਫ਼ਾ ਲੈਂਦੇ
ਲੱਥੇ ਵੇਖ ਸਥਾਰ ਕੁਝ ਸਾਥੀਆਂ ਦੇ ਗ਼ਾਜ਼ੀ ਸਹਿਮ ਗਏ ਜਿੰਦ ਸੁਕਾ ਲੈਂਦੇ
ਹਿੱਲੇ ਜ਼ਰਾ ਕੂ ਪੈਰੋਂ ਕਰਤਾਰ ਸਿੰਘਾ ਸਿੰਘ ਕੁੱਦ ਪਏ ਸ਼ੇਰ ਦਬਾ ਲੈਂਦੇ

### ਸੱਯਦ ਅਹਿਮਦ ਦੀ ਮੌਤ

ਹਿਲ ਜੁਲੀ ਪਠਾਨਾਂ ਦੇ ਵਿਚ ਪੈ ਗਈ ਤੋਪ ਖ਼ੱਾਨਯਾਂ ਨੇ ਬੁਰੀ ਮਾਰ ਕੀਤੀ
ਜਾਂਦੀ ਪੇਸ਼ ਨ ਓਹਨਾਂ ਦੀ ਅੱਗ ਅੱਗੇ ਵਾਢੀ ਸਿੰਘਾਂ ਨੇ ਵਾਂਗ ਜਵਾਰ ਕੀਤੀ
ਅੰਤ ਘਾਬਰ ਛੱਡ ਮੈਦਾਨ ਨਠੇ ਘੋੜ ਚੜ੍ਹਿਆਂ ਵਾਢ ਤਲਵਾਰ ਕੀਤੀ
ਤੌਬਾ ਤੌਬ ਕਰਦੇ ਸਾਰੇ ਨੱਠ ਉੱਠੇ ਇਕ ਦੂਜੇ ਦੀ ਨ ਕਿਸੇ ਸਾਰ ਕੀਤੀ
ਇਸਮਾਈਲ ਤੇ ਅਹਿਮਦ ਘੇਰ ਘੱਤੇ ਭਾਵੇਂ ਕੋਸ਼ਸ਼ ਓਹਨਾਂ ਹਜ਼ਾਰ ਕੀਤੀ
ਮਾਰੇ ਗਏ ਪਠਾਨਾਂ ਦੇ ਦੋਇ ਆਗੂ ਜਿਹੜੇ ਬਚੇ, ਨੱਠੇ ਹਾ ਹਾ ਕਾਰ ਕੀਤੀ
ਸਾਂਭ ਸਿੰਘਾਂ ਨੇ ਲਏ ਸਾਮਾਨ ਸਾਰੇ ਭੀੜ ਗ਼ਾਜ਼ੀਆਂ ਮਾਰ ਸਥਾਰ ਕੀਤੀ
ਇਹ ਭੀ ਮੁੱਕਾ ਝੇੜਾ ਕਰਤਾਰ ਸਿੰਘਾ ਫੌਜ ਖ਼ਾਲਸਾ ਖ਼ੁਸ਼ੀ ਅਪਾਰ ਕੀਤੀ

### ਫੌਜ ਖ਼ਾਲਸਾ ਨੇ ਲਾਹੌਰ ਵਾਪਸ ਆਉਣਾ

ਸਿਰ ਵੱਢ ਸ਼ਾਹਜ਼ਾਦੇ ਨੇ ਦੋਹਾ ਦੇ ਲਏ ਇਹ ਭੀ ਨਿੱਤ ਦਾ ਝੇੜਾ ਮੁਕਾਯਾ ਜੀ
ਮੁਹੰਮਦ ਖ਼ਾਂ ਤੇ ਬੋਸਤਾਂ ਖ਼ਾਂ ਪਿਛੋਂ ਇਹਨਾਂ ਬੜਾ ਖ਼ਰੂਦ ਮਚਾਯਾ ਜੀ
ਬੰਦੋਬਸਤ ਕਰ ਦੇਸ ਦੇ ਵਿੱਚ ਮੁੜੇ ਰੁਖ਼ ਵੱਲ ਲਾਹੌਰ ਪਰਤਾਯਾ ਜੀ
ਮਹਾਂਰਾਜ ਨੇ ਖ਼ੁਸ਼ੀ ਮਨਾਈ ਬਹੁਤੀ ਫੌੱਜਾਂ ਤਈਂ ਇਨਾਮ ਦਿਵਾਯਾ ਜੀ
ਸਰਕਾਰ ਦੇ ਬੜੇ ਪ੍ਰਤਾਪ ਸਮਝੋ ਮਾਰ ਗਾਜ਼ੀਆਂ ਤਈਂ ਦਬਾਯਾ ਜੀ
ਹਰੀ ਸਿੰਘ ਸਰਦਾਰ ਕਰਤਾਰ ਸਿੰਘਾ ਝੰਡਾ ਵਿਚ ਹਜ਼ਾਰੇ ਝੁਲਾਯਾ ਜੀ

### ਸਰਦਾਰ ਹਰੀ ਸਿੰਘ ਨੇ ਸ਼ਿਮਲੇ ਜਾਣਾ

ਓਧਰ ਫ਼ੈਸਲਾ ਹੋ ਗਿਆ ਗ਼ਾਜ਼ੀਆਂ ਦਾ ਹਰੀ ਸਿੰਘ ਲਾਹੌਰ ਬੁਲਾਯਾ ਗਿਆ
ਸ਼ਿਮਲੇ ਜਾਨ ਦੇ ਵਾਸਤੇ ਖ਼ਾਸ ਕਰਕੇ ਸਰਦਾਰ ਜੀ ਤਈਂ ਚੁਨਾਯਾ ਗਿਆ
ਲਾਰਡਬੈਂਟਿੰਗ ਦੀ ਦਿਲੀਖ਼ਾਹਿਸ਼ਹੈਸੀ ਵੇੱਖਾਂਹਰੀਸਿੰਘ ਹੈਸੀ ਜਤਾਯਾ ਗਿਆ
ਮੁਲਾਕਾਤ ਦੋਹਾਂ ਸਰਕਾਰਾਂ ਦੀ ਹੋਇ ਆਉਣ ਫੈਸਲਾ ਕਰ ਠਹਿਰਾਯਾ ਗਿਆ
ਹਰੀ ਸਿੰਘ ਸਰਦਾਰ ਤੱਯਾਰ ਹੋਯਾ ਤੋਹਫੇ ਭੇਜਨੇ ਜਤਨ ਕਰਾਯਾ ਗਿਆ

ਮੋਤੀ ਰਾਮ, ਕਰਨੈਲ ਗੁਲਾਬ ਸਿੰਘ ਤੇ ਅਜ਼ੀਜ਼ ਦੀਂ ਨਾਲ ਰਲਾਯਾ ਗਿਆ
ਜੰਮੂ ਵਾਲਾ ਸੁਚੇਤ ਸਿੰਘ ਨਾਲ ਕੀਤਾ ਹਰੀ ਸਿੰਘ ਦਾ ਸ਼ਾਨ ਵਧਾਯਾ ਗਿਆ
ਨੌ ਚੇਤ ਸਤਾਸੀਆਂ ਸਾਲ ਹੈਸੀ ਲਾਹੌਰ ਤੋਂ ਕੂਚ ਬੁਲਾਯਾ ਗਿਆ
ਚੁਣਵੇਂ ਹੋਰ ਸਰਦਾਰ ਤੇ ਫੌਜ ਚੁਣਵੀਂ ਟੁਰ ਪਏ ਤੇ ਪੰਧ ਮੁਕਾਯਾ ਗਿਆ
ਚੇਤੋਂ ਪੰਦਰਵੀਂ ਹੈਸੀ ਕਰਤਾਰ ਸਿੰਘਾ ਪਹੁੰਚ ਸ਼ਿਮਲੇ ਡੇਰਾ ਜਮਾਯਾ ਗਿਆ

ਵਾਕ ਕਵੀ

ਜੋ ਸ਼ਿਮਲੇ ਸ਼ਾਨ ਤੇ ਮਾਨ ਹੋਯਾ ਏਥੇ ਕਰਾਂ ਨ ਲਿੱਖ ਬਿਆਨ ਭਾਈ
ਹਰੀ ਸਿੰਘ ਤੇ ਹੋਰ ਸਰਦਾਰਾਂ ਦੀਜੀ ਚੜ੍ਹਤਲ ਵੇਖ ਸਭ ਹੋਇ ਹੈਰਾਨ ਭਾਈ
ਰਾਗ ਰੰਗ ਕਈ ਦਿਨ ਜਸ਼ਨ ਹੋਏ ਹੋਈਆਂ ਖ਼ਿਦਮਤਾਂ ਬਹੁਤ ਪਛਾਨ ਭਾਈ
ਮੁਲਾਕਾਤ ਦੋਹਾਂ ਸਰਕਾਰਾਂ ਦੀ ਹੋਏ ਹੋਯਾ ਫ਼ੈਸਲਾ ਕਰੋ ਸਿਆਨ ਭਾਈ
ਏਸ ਸਾਰੇ ਪ੍ਰਸੰਗ ਦੇ ਪੜ੍ਹਨ ਖ਼ੱਾਤਰ ਸਰਕਾਰ ਖ਼ਾਲਸਾ ਪੜ੍ਹੋ ਸਿਆਨ ਭਾਈ
ਏਥੇ ਲਿਖ ਦੋਬਾਰਾ ਕਰਤਾਰ ਸਿੰਘਾ ਹੈ ਬਹੁਤ ਵਧਾ ਵਧਾਨ ਭਾਈ

ਗੱਖੜਾਂ ਦਾ ਫ਼ਸਾਦ

ਹਰੀਪੁਰ ਤੋਂ ਆਇ ਸਰਦਾਰ ਜੀ ਨੂੰ *ਏਸੇ ਤਰ੍ਹਾਂ ਹੋ ਗਈ ਬਹੁਤੀ ਦੇਰ ਸਮਝੋ
ਜੀਊਂਦਾ ਲਹੂ ਓਹਨਾਂ ਕੌਮਾਂ ਵਿਚ ਹੈਸੀ ਵੇਲਾ ਪਾ ਹੋ ਗਏ ਦਲੇਰ ਸਮਝੋ
ਰਾਵਲ ਪਿੰਡੀ ਦੇ ਪਰਗਣੇ ਖ਼ਾਨ ਪੁਰੀਆਂ ਸ਼ੋਰ ਗੱਖੜਾਂ ਨੇ ਪਾਯਾ ਢੇਰ ਸਮਝੋ
ਯੱਕਾ ਖ਼ਾਂ ਸੁਹੇਲੀ ਖਾਂ ਹੋਰਾਂ ਰੌਲਾ ਪਾਯਾ ਚਾਰ ਚੁਫੇਰ ਸਮਝੋ
ਖ਼ਬਰਾਂ ਵਿਚ ਲਾਹੌਰ ਦੇ ਪਹੁੰਚੀਆਂ ਆ ਪਾਯਾ ਗੱਖੜਾਂ ਬਹੁਤ ਹਨੇਰ ਸਮਝੋ
ਕੀਤਾ ਫ਼ਿਕਰ ਸਰਕਾਰ ਕਰਤਾਰ ਸਿੰਘਾ ਦਿੱਤੀ ਜਾਇ ਸਜ਼ਾ ਇਸ ਵੇਰ ਸਮਝੋ

ਸਰਦਾਰ ਹਰੀ ਸਿੰਘ ਦੀ ਚੜ੍ਹਾਈ

ਹਰੀ ਸਿੰਘ ਸੀ ਗੁਜਰਾਂ ਵਾਲੇ ਦੇ ਵਿੱਚ ਦਿੱਤੀ ਖ਼ਬਰ ਸਰਕਾਰ ਪੁਚਾ ਜਲਦੀ
ਸੁਣਦੇ ਸਾਰ ਹੀ ਕੂਚ ਬੁਲਾ ਦਿੱਤਾ ਸਭ ਸਾਜ਼ ਸਾਮਾਨ ਸਜਾ ਜਲਦੀ
ਦਿਨ ਪੋਹ ਮਹੀਨੇ ਦਾ ਇੱਕੀਆਂ ਸੀ ਚੜ੍ਹਯਾ ਸੂਰਮਾ ਫ਼ਤ੍ਹੇ ਬੁਲਾ ਜਲਦੀ
ਰਾਵਲ ਪਿੰਡੀਓਂ ਲੰਘਯਾ ਜਿਸ ਵੇਲੇ ਲਈਆਂ ਖ਼ਬਰਾਂ ਸਭ ਮੰਗਾ ਜਲਦੀ
ਜਿੱਥੇ ਗੱਖੜਾਂ ਦਾ ਹੋਯਾ ਕੱਠ ਹੈ ਸੀ ਛਾਪਾ ਮਾਰ ਅਚਾਨਕ ਜਾ ਜਲਦੀ
ਯੱਕਾ ਖ਼ਾਂ ਹੋਰੀਂ ਘੇਰ ਪਕੜ ਲਏ ਧਰ ਤੋਪ ਦੇ ਅੱਗੇ ਉਡਾ ਜਲਦੀ
ਗੜ੍ਹੀਆ ਫੂਕੀਆਂ ਬੰਦਾਂ ਛੁਡਾਲਈਆਂ ਪਿਆ ਖ਼ਾਨਪੁਰ ਤੇ ਫਿਰ ਧਾ ਜਲਦੀ

---

*ਪਹਿਲੇ ਆਪ ਸ਼ਿਮਲੇ ਗਏ ਫੇਰ ਰੋਪੜ ਦੀ ਮੁਲਾਕਾਤ ਵਿਚ ਰੁੱਝੇ ਰਹੇ। ਦੇਖੋ-(ਸਰਕਾਰ ਖ਼ਾਲਸਾ)

ਨਾਮਸੁਣ ਵਿੱਚ ਗ਼ਾਜ਼ੀਆਂ ਪਈ ਭੱਾਜੜ ਸ਼ਾਹਵਲੀਖ਼ਾਂ ਲਿਆ ਦਬਾ ਜਲਦੀ
ਕਬਜਾ ਕਰ ਲਿਆ ਝੱਟ ਗੜ੍ਹੀਆਂ ਤੇ ਕਈ ਫੂਕ ਤੇ ਦਿੱਤੀਆਂ ਢਾ ਜਲਦੀ
ਅੱਗੇ ਵਧਿਆ ਫੇਰ ਕਰਤਾਰ ਸਿੰਘਾ ਏਧਰ ਆਪਨੇ ਠਾਣੇ ਬੈਠਾ ਜਲਦੀ

ਢੱਕੇ ਵਨਾਹ ਦੇ ਮੈਦਾਨ ਵਿਚ ਗ਼ਾਜ਼ੀਆਂ ਦੀ ਤਬਾਹੀ

ਖ਼ਾਨ ਪੁਰ ਹੀ ਖ਼ਬਰਾਂ ਪਹੁੰਚ ਗਈਆਂ ਪਾਸ ਢੱਕੇ ਵਨਾਹ ਪਠਾਨ ਲੱਥੇ
ਸ਼ਾਹ ਵਲੀ ਖ਼ਾਂ ਭੇਜਿਆ ਹਰੀ ਪੁਰ ਨੂੰ ਬੰਨ੍ਹ ਸਣੇ ਕਬੀਲੇ ਦੇ, ਸ਼ਾਨ ਲੱਥੇ
ਆਪ ਹੋਯਾ ਸਿੱਧਾ ਵੱਲ ਗ਼ਜ਼ੀਆਂ ਦੇ ਜਿੱਥੇ ਡੇਰੇ ਪਠਾਨਾਂ ਦੇ ਜਾਨ ਲੱਥੇ
ਅੱਗੋਂ ਗ਼ਾਜ਼ੀਆਂ ਨੂੰ ਖ਼ਬਰਾਂਪਹੁੰਚੀਆਂ ਜਾ ਓਹਭੀ ਵਿਚ ਮੈਦਾਨ ਦੇ ਆਨ ਲੱਥੇ
ਹੋ ਗਿਆ ਮੁਕਾਬਲਾ ਜਾਂਦਿਆਂ ਹੀ ਤੇਗਾਂ ਖੜਕੀਆਂ ਤੇ ਬੁਰੇ ਘਾਨ ਲੱਥੇ
ਗਏ ਛੱਡ ਮੈਦਾਨ ਕਰਤਾਰ ਸਿੰਘਾ ਮਾਰ ਥੋੜ੍ਹੀ ਜਹੀ ਖਾ, ਗੁਮਾਨ ਲੱਥੇ

ਗਾਜ਼ੀਆਂ ਨੇ ਰਾਤ ਛਾਪਾ ਮਾਰਨਾ

ਦੂਰ ਜਾ ਕੇ ਗ਼ਾਜ਼ੀਆਂ ਕੱਠ ਕੀਤਾ ਛਾਪਾ ਮਾਰ ਕੇ ਵੈਰੀ ਮੁਕਾਯਾ ਜਾਵੇ
ਸਿੰਘਾਂ ਸੁੱਤਯਾਂ ਨੂੰ ਰਾਤੀਂ ਕਤਲ ਕਰੋ ਚਾ ਓਹਨਾਂ ਦਾ ਸਾਰਾ ਹੀ ਲਾਹਯਾ ਜਾਵੇ
ਜਿਵੇਂ ਓਹ ਰਾੱਤੀਂ ਛਾਪੇ ਮਾਰਦੇ ਨੇ ਤਿਵੇਂ ਓਹਨਾਂ ਦੇ ਤਈਂ ਦਬਾਯਾ ਜਾਵੇ
ਸੂਹੇ ਖ਼ਬਰ ਦਿੱਤੀ ਹਰੀ ਸਿੰਘ ਤਾਈਂ ਬੰਦੋਬਸਤ ਜਲਦੀ ਕਰਵਾਯਾ ਜਾਵੇ
ਰਾਤੀਂ ਗ਼ਾਜ਼ੀਆਂ ਨੇਛਾਪਾ ਮਾਰਨਾਏਂ ਹੀੱਲਾ ਕਰ ਲੋ ਜਿਹੜਾ ਕਰਾਯਾ ਜਾਵੇ
ਹਰੀ ਸਿੰਘ ਨੇ ਸਭ ਸਰਦਾਰ ਸੱਦੇ ਫੌੱਜਾਂ ਤਈਂ ਇਸ ਤਰ੍ਹਾਂ ਬੈਠਾਯਾ ਜਾਵੇ
ਵੈਰੀ ਸਹਿਜੇ ਹੀ ਜਿਸ ਤਰ੍ਹਾਂ ਜਾਨ ਘੇਰੇ ਕੁੰਡਲ ਚਾਰ ਚੁਫੇਰਿਓਂ ਪਾਯਾ ਜਾਵੇ
ਗ਼ਾਜ਼ੀ ਰੱਖਨ ਯਾਦ ਕਰਤਾਰ ਸਿੰਘਾ ਡਾਢਾ ਤੇਗ਼ ਦਾ ਮਜ਼ਾ ਚਖਾਯਾ ਜਾਵੇ

ਤਥਾ

ਘੇਰਾ ਖਿੱਚਯਾ ਕੁੰਡਲ ਵਾਂਗ ਲੰਮਾ ਸੋਚ ਸਮਝ ਕੇ ਫੌੱਜਾਂ ਬੈਠਾਈਆਂ ਜੀ
ਡੇਰਾ ਕਰ ਦਿੱਤਾ ਵਿਚੋਂ ਸਭ ਖ਼ਾੱਲੀ ਚੀਜ਼ਾਂ ਵਸਤਾਂ ਸਭ ਉਠਾਈਆਂ ਜੀ
ਵੈਰੀ ਐਥੇ ਆਵੇ ਗੋਲੀ ਦੱਾਗਨੀ ਤਾਂ ਸੋਚ ਬਣਤਰਾਂ ਸਭ ਬਨਾਈਆਂ ਜੀ
ਥੋੜ੍ਹੀ ਰਾਤ ਗਈ ਚਾਰ ਚੁਫੇਰਿਓਂ ਹੀ ਘਟਾਂ ਗ਼ਾਜ਼ੀਆਂਵਾਲੀਆਂ ਛਾਈਆਂ ਜੀ
ਕਿਤੋਂ ਦੇਸ ਦਾ ਦੇਸ ਹੋ ਆਯਾ ਕੱਠਾ ਚੁੱਪ ਕੀਤਿਆਂ ਕੀਤੀਆਂ ਧਾਈਆਂ ਜੀ
ਖ਼ਾੱਲੀ ਛਡਿਆ ਸੀ ਅੱਗਾ ਹਰੀ ਸਿੰਘ ਨੇ ਵੈਰੀ ਖ਼ੁਸ਼ੀਆਂ ਵੇਖ ਮਨਾਈਆਂ ਜੀ
ਬੇ-ਖ਼ਤਰ ਹੋ ਕੇ ਅਗ੍ਹਾਂ ਵਧੀ ਆਏ ਅੱਗੇ ਪਿੱਛੇ ਧਾੜਾਂ ਹੁੰਮ-ਹੁਮਾਈਆਂ ਜੀ
ਕੀਤੀ ਸੋਚ ਨ ਕੁੱਝ ਕਰਤਾਰਸਿੰਘਾ ਕਿਸੇ ਨਹੀਂ ਸਨ ਜਾਚਾਂ ਸਿਖਾਈਆਂ ਜੀ

ਤਥਾ

ਹਰੀ ਸਿੰਘ ਦੇ ਪਾਸ ਸਨ ਘੋੜ ਚੜ੍ਹੇ ਓਸ ਪਿਛੋਂ ਦੀ ਹੋ ਘੇਰਾ ਪਾਯਾ ਜੀ
ਗ਼ਾਜ਼ੀ ਪਹੁੰਚ ਗਏ ਐਨ ਟਿਕਾਨੇ ਉਤੇ ਤਾਂ ਚੁਫੇਰਿਓਂ ਫ਼ੇਰ ਖੁਲ੍ਹਾਯਾ ਜੀ
ਤੜਾ ਭੜੀ ਲੱਗੀ ਹੋਨ ਚਹੁੰ ਪਾਸੀਂ ਸਿੰਘਾਂ ਅੱਗ ਦਾ ਮੀਂਹ ਬਰਸਾਯਾ ਜੀ
ਸਿੰਘ ਨਜ਼ਰ ਨ ਆਉਂਦੇ ਗ਼ਾਜ਼ੀਆਂ ਨੂੰ ਥਾਂ ਡੇਰੇ ਵਾਲਾ ਖ਼ਾਲੀ ਪਾਯਾ ਜੀ
ਵਰ੍ਹਿਆ ਮੀਂਹ ਚੁਫੇਰਿਓਂ ਗੋਲੀਆਂ ਦਾ ਦਿਲ ਗ਼ਾਜ਼ੀਆਂ ਦਾ ਘਬਰਾਯਾ ਜੀ
ਰੌਲਾ ਪਾਣ ਆਪੇ ਫੇਰ ਲੱਗ ਪਏ ਤਰਤੀਬ ਦੇ ਤਈਂ ਗਵਾਯਾ ਜੀ
ਬਸ ਫੇਰ ਕੀਹ ਸੀ ਸਿੰਘ ਕੁੱਦ ਪਏ ਮਾਰ ਗ਼ਾਜ਼ੀਆਂ ਤਈਂ ਵਢਾਯਾ ਜੀ
ਜਿਵੇਂ ਇੱਜੜਾਂ ਵਿਚ ਬਘਿਆੜ ਵੜ ਗਏ ਲਾਹ ਭੇਡਾਂ ਦਾ ਆਹੂ ਰਖਾਯਾ ਜੀ
ਜਾਲ ਵਿੱਚ ਜਿਵੇਂ ਫਸ ਮੱਛ ਗਏ ਤਿਵੇਂ ਗ਼ਾਜ਼ੀਆਂ ਤਈਂ ਫਸਾਯਾ ਜੀ
ਫ਼ਸੇ ਵਾਂਗ ਬਟੇਰਿਆਂ ਤੜਫ਼ ਰਹੇ ਹਰ ਕੋਈ ਆਪਨੇ ਥਾਂ ਫੜ ਫੜਾਯਾ ਜੀ
ਕਦੇ ਅਗ੍ਹਾਂ ਹੁੰਦੇ ਕਦੇ ਪਿਛ੍ਹਾਂ ਜਾਂਦੇ ਕੋਈ ਸਿਲਸਿਲਾ ਨਾਹਿੰ ਰਖਾਯਾ ਜੀ
ਜਿੱਧਰ ਹਟਦੇ ਓਧਰੋਂ ਮਾਰ ਪੈਂਦੀ ਸਿਰ ਸਮਾ ਕਿਆਮਤ ਆਯਾ ਜੀ
ਬੇੜਾ ਵਿੱਚ ਤੂਫ਼ਾਨ ਫਸਾ ਬੈਠੇ ਕੰਢਾ ਲੱਭੇ ਨ ਹੌਂਸਲਾ ਢਾਯਾ ਜੀ
ਮੋਢੀਂ ਚੜ੍ਹ ਕੇ ਸਿੰਘਾਂ ਨੇ ਵਾਢ ਪਾਈ ਜਿਵੇਂ ਖੇਤ ਜਵਾਰ ਵਢਾਯਾ ਜੀ
ਤੌਬਾ ਤੋਬ ਕਰਦੇ ਗ਼ਾਜ਼ੀ ਫਿਰਨ ਛਪਦੇ ਵਿਚ ਤੰਬਿਆਂ ਬੋਲ ਚੁਵਾਯਾ ਜੀ
ਸੋਚ ਸਮਝ ਬਿਨਾਂ ਛਾਪਾ ਮਾਰ ਕਰ ਕੇ ਮੁਲ ਖੱਈਆਂ ਨੁਕਸਾਨ ਉਠਾਯਾ ਜੀ
ਬਹੁਤੇ ਮਰ ਗਏ ਕੁਝ ਨਿਕਲ ਦੌੜੇ ਐਨ੍ਹੇ ਆੱਗੂਆਂ ਦੇਸ ਮਰਵਾਯਾ ਜੀ
ਘਰ, ਘਰ ਪਹਾੜਾਂ 'ਚਿ ਪਿੱਟਨੇ ਪਏ ਬੁਰਾ ਤੇਗ਼ ਦਾ ਹੂੰਝਾ ਫਿਰਾਯਾ ਜੀ
ਦਿਨੇ ਵੇਖਯਾ ਵਿੱਚ ਮੈਦਾਨ ਫਿਰ ਕੇ ਮੌਤ ਗ਼ਾਜ਼ੀਆਂ ਤਈਂ ਖਪਾਯਾ ਜੀ
ਦੌਰਾ ਕਰ ਕਈ ਪਿੰਡ ਫੂਕ ਦਿਤੇ ਆੱਕੀ ਗੜ੍ਹੀਆਂ ਤਈਂ ਟੁਹਾਯਾ ਜੀ
ਬਹੁਤੇ ਖ਼ਾਨ ਅਮੀਰ ਆ ਪਏ ਪੈਰੀਂ ਅੱਗੋਂ ਲਈ ਕੰਨੀ ਹੱਥ ਲਾਯਾ ਜੀ
ਸਾਰੇ ਤਹਿਤ ਬੈਠਾ ਕਰਤਾਰ ਸਿੰਘਾ ਹਰੀ ਪੁਰ ਨੂੰ ਕੂਚ ਬੁਲਾਯਾ ਜੀ

ਪੈਂਦੇ ਖ਼ਾਂ ਦਾ ਫ਼ਸਾਦ

ਬੰਦੋ ਬਸਤ ਕਰ ਕੇ ਚੰਗਾ ਗੱਖੜਾਂ ਦਾ ਸਰਦਾਰ ਜਾਂ ਕੂਚ ਬੁਲਾਵੰਦਾ ਏ
ਚੱਲ ਢੱਕੇ ਵਿਨਾਹ ਤੋਂ ਪੰਧ ਕਰਦਾ ਡੇਰਾ ਜਾਇ ਅਗਰੋਰ ਵਿਚ ਲਾਵੰਦਾ ਏ
ਦੇਖ ਭਾਲ ਕਰ ਓਸ ਇਲਾਕੇ ਦੀ ਜੀ ਪਿੰਡ ਬੇਲੀਏ ਦੇ ਪਾਸ ਜਾਵੰਦਾ ਏ
ਇਕ ਦਿਨ ਡੇਰਾ ਓਥੇ ਰੱਖਯਾ ਜਾਂ ਸੂਹਾ ਆਣ ਕੇ ਖ਼ਬਰ ਪੁਚਾਵੰਦਾ ਏ

ਪੈਂਦੇ ਖ਼ਾਂ ਨਵਾਬ ਜੋ ਅੰਬ ਵਾਲਾ ਕੀਤੇ ਸਭ ਇਕਰਾਰ ਭੁਲਾਵੰਦਾ ਏ
ਝੰਡਾ ਖ਼ੁਦ-ਮੁਖ਼ਤਾਰੀ ਦਾ ਖੜਾ ਕੀਤਾ ਕੱਠ ਬਾਗ਼ੀਆਂ ਪਿਆ ਕਰਾਵੰਦਾ ਏ
ਓਸ ਟਕੇ ਸਰਕਾਰ ਦੇ ਨਹੀਂ ਦੇਣੇ ਵੇਲਾ ਮਾਰ ਦਾ ਪਿਆ ਤਕਾਵੰਦਾ ਏ
ਇਹ ਖ਼ਬਰ ਸੁਣ ਕੇ ਹਰੀ ਸਿੰਘ ਤਾਈਂ ਗੁੱਸਾ ਬੜਾ ਨਵਾਬ ਤੇ ਆਵੰਦਾ ਏ
ਅੱਗੇ ਪੁੱਜੀਆਂ ਬਹੁਤ ਸ਼ਕਾਇਤਾਂ ਸਨ ਇਹ ਪਰਜਾ ਨੂੰ ਬੜਾ ਸਤਾਵੰਦਾ ਏ
ਕਰਦਾ ਜ਼ੁਲਮ ਗ਼ਰੀਬ ਰਿਆਯਾ ਉੱਤੇ ਤਲਕੇ ਵਿੱਚ ਅਧਮੁੱਲ ਮਚਾਵੰਦਾ ਏ
ਓਸ ਤਰਫ਼ ਸਰਦਾਰ ਨੇ ਕੂਚ ਕੀਤਾ ਨਾਲ ਤੇਜ਼ੀ ਦੇ ਕਦਮ ਉਠਾਵੰਦਾ ਏ
ਪੈਂਦੇ ਖ਼ਾਨ ਨੂੰ ਖ਼ਬਰਾਂ ਪੁੱਜੀਆਂ ਜਾਂ ਡਰ ਗਿਆ ਤੇ ਹੌਂਸਲਾ ਢਾਵੰਦਾ ਏ
ਸੁਲਾਹ ਵਾਸਤੇ ਹੋ ਤੱਯਾਰ ਬੈਠਾ ਦਲ ਗ਼ਾਜ਼ੀਆਂ ਦਾ ਰੌਲਾ ਪਾਵੰਦਾ ਏ
ਮੋਮਨ ਹੋ ਕੇ ਕਾਫ਼ਰ ਈਨ ਮੰਨੇ ਨਹੀਂ ਖ਼ੁਦਾ ਰਸੂਲ ਨੂੰ ਭਾਵੰਦਾ ਏ
ਆਕੀ ਹੋ ਬੈਠਾ ਆਖੇ ਗ਼ਾਜ਼ੀਆਂ ਦੇ ਭਾਰੀ ਜੰਗ ਦਾ ਸਾਜ਼ ਸਜਾਵੰਦਾ ਏ
ਕਿਲ੍ਹਾ ਕਾਦਰਾ ਬਾਦ ਦਾ ਕਾਇਮ ਕਰਕੇ ਜਮ੍ਹਾ ਸਾਜ਼ ਸਾਮਾਨ ਰਖਾਵੰਦਾ ਏ
ਹਰੀ ਸਿੰਘ ਨੇ ਭੀ ਡੇਰੇ ਜਾ ਲਾਏ ਫੌਜ ਧਾਵੇ ਲਈ ਵੰਡ ਵੰਡਾਵੰਦਾ ਏ
ਜੰਗ ਸ਼ੁਰੂ ਹੋ ਗਿਆ ਕਰਤਾਰ ਸਿੰਘਾ ਆਇ ਨਾਰਦ ਡੌਰੂ ਵਜਾਵੰਦਾ ਏ

ਤਥਾ

ਕਿਲ੍ਹਾ ਕਾਦਰਾ ਬਾਦ ਦਰਯਾ ਕੰਢੇ ਥਾਂ ਮਾਰ ਵਾਲੇ ਸੀ ਬਨਾਯਾ ਚੰਗਾ
ਤੋੱਪਾਂ ਖ਼ਾਨ ਦੀਆਂ ਦੋ ਬੁਰਜ ਉੱਤੇ ਓਹਨਾਂ ਅੱਗ ਦਾ ਮੀਂਹ ਵਰ੍ਹਾਯਾ ਚੰਗਾ
ਨੇੜੇ ਸਿੰਘਾਂ ਨੂੰ ਓਹਨਾਂ ਨ ਹੋਣ ਦਿੱਤਾ ਭਾਵੇਂ ਹਰੀ ਸਿੰਘ ਨੇ ਜ਼ੋਰਲਾਯਾ ਚੰਗਾ
ਤਿੰਨ ਦਿਨ ਗ਼ਾਜ਼ੀ ਡਾਢੇ ਅੜੇ ਰਹੇ ਹੱਲੇ ਸਿੰਘਾਂ ਦੇ ਨੂੰ ਅਟਕਾਯਾ ਚੰਗਾ
ਖਾਧੀ ਜੁੰਬਸ਼ ਕਿਤੋਂ ਨ ਗ਼ਾਜ਼ੀਆਂ ਨੇ ਸੀ ਸਵਾਲ ਦਾ ਜਵਾਬ ਸੁਨਾਯਾ ਚੰਗਾ
ਢਿੱਲੀ ਵੇਖ ਕੇ ਚਾਲ ਕਰਤਾਰ ਸਿੰਘਾ ਪੈਂਦੇ ਖ਼ਾਂ ਨੇ ਜੋਸ਼ ਵਧਾਯਾ ਚੰਗਾ

ਪੈਂਦੇ ਖ਼ਾਂ ਦਾ ਮਰਨਾ

ਏਸ ਹੌਂਸਲੇ ਨੇ ਪੈਂਦੇ ਖ਼ਾਂ ਤਾਈਂ ਚੰਗੀ ਤਰ੍ਹਾਂ ਗੁਮਰਾਹ ਕਰਵਾ ਦਿੱਤਾ
ਚੌਥੇ ਦਿਨ ਲੈਕੇ ਨਾਲ ਗ਼ਾਜ਼ੀਆਂ ਨੂੰ ਕਿਲ੍ਹਿਓਂ ਬਾਹਰ ਆਕੇ ਜੰਗ ਪਾ ਦਿੱਤਾ
ਆਪ ਆਯਾ ਸਿੱਧਾ ਹਰੀ ਸਿੰਘ ਵੱਲੇ ਨਾਹਰੇ ਮਾਰ ਆਕਾਸ਼ ਗੁੰਜਾ ਦਿੱਤਾ
ਪਿਆ ਤੁਮਲਾ ਲੈ ਕੇ ਗ਼ਾਜ਼ੀਆਂ ਦਾ ਖੰਡਾ ਹੋ ਨਿਧੜਕ ਖੜਕਾ ਦਿੱਤਾ
ਸਿੱਧੇ ਆਉਂਦੇ ਨੂੰ ਵੇਖਯਾ ਹਰੀਸਿੰਘ ਨੇ ਮੱਥੇ ਮਾਰ ਦੁਗਾੜਾ ਉਲਟਾ ਦਿੱਤਾ
ਪੈਂਦੇ ਖ਼ਾਂ ਦੇ ਮਰਨ ਦੀ ਦੇਰ ਹੈ ਸੀ ਸਾਰਾ ਹੌਂਸਲਾ ਗ਼ਾਜ਼ੀਆਂ ਢਾ ਦਿੱਤਾ

ਆਪੋ ਆਪਨੇ ਰਾਹਾਂ ਨੂੰ ਨੱਠ ਗਏ ਮੂੰਹ ਮੌਤ ਦੇ ਖ਼ਾਨ ਫਸਾ ਦਿੱਤਾ
ਜਹਾਂਦਾਦ ਦੇ ਤਈਂ ਕਰਤਾਰ ਸਿੰਘਾ ਮੁਆਫ਼ੀ ਦੇਇ ਤਲਕਾ ਦਿਲਵਾ ਦਿੱਤਾ

ਵਾਕ ਕਵੀ

ਹਰੀ ਸਿੰਘ ਸਰਦਾਰ ਭੀ ਧੰਨ ਹੈ ਸੀ ਬੜਾ ਹੌਂਸਲਾ ਜਿੰਨੂੰ ਕਰਤਾਰ ਦਿੱਤਾ
ਜਿਉਂ ਸੰਭਲੀ ਹੋਸ਼ ਤਲਵਾਰ ਫੜ ਕੇ ਸਮਾਂ ਜੰਗਾਂ ਦੇ ਵਿੱਚ ਗੁਜ਼ਾਰ ਦਿੱਤਾ
ਇੱਕ ਸਾਲ ਨ ਬੈਠ ਆਰਾਮ ਕੀਤਾ ਐਸ਼ਾਂ ਇਸ਼ਰਤਾਂ ਤਈਂ ਵਿਸਾਰ ਦਿੱਤਾ
ਰਿਹਾ ਨਾਲ ਪਠਾਨਾਂ ਦੇ ਵਾਹ ਪਿਆ ਭੂਤ ਗ਼ਾਜ਼ੀਆਂ ਸਿਰੋਂ ਉਤਾਰ ਦਿੱਤਾ
ਉਮਰ ਖ਼ੂਨ ਖ਼ਰਾਬਿਆਂ ਵਿੱਚ ਬੀਤੀ ਰਾਜ ਖ਼ਾਲਸਾ ਤੇ ਆਪਾ ਵਾਰ ਦਿੱਤਾ
ਏਸ ਸੂਰਮੇ ਦੀ ਤਲਵਾਰ ਨੇ ਜੀ ਰਣਜੀਤ ਸਿੰਘ ਤਈਂ ਉਭਾਰ ਦਿੱਤਾ
ਧਾਂਗਾਂ ਵਿਚ ਵਲਾਇਤਾਂ ਪੈ ਗੱਈਆਂ ਸਾਰੇ ਸਿੰਘਾਂ ਦਾ ਜੱਸ ਵਿਸਥਾਰ ਦਿੱਤਾ
ਪਾਇਆ ਬੜਾ ਔਹਦਾ ਕਰਤਾਰ ਸਿੰਘਾ ਕਰ ਹੱਕ ਅਦਾ ਸਰਕਾਰ ਦਿੱਤਾ

ਪੰਜੇ ਸਾਹਿਬ ਜੀ ਗੁਰਦਵਾਰੇ ਦੀ ਸੇਵਾ

ਅਠਾਰਾਂ ਸੌ ਉਨਾਨਵੇਂ ਸਾਲ ਅੰਦਰ ਪੰਜੇ ਸਾਹਿਬ ਦਾ ਜਾ ਦੀਦਾਰ ਕੀਤਾ
ਗੁਰੂਨਾਨਕ ਸਾਹਿਬ ਦੀ ਯਾਦ ਤਾਈਂ ਕਾਇਮ ਸਦਾ ਲਈ ਵਿੱਚ ਸੰਸਾਰ ਕੀਤਾ
ਬਣੇ ਮੰਦਰ ਅਤੇ ਤਾਲਾਬ ਸੋਹਣਾ ਭੇਂਟਾ ਗੁਰਾਂ ਦੀ ਧਨ ਅਪਾਰ ਕੀਤਾ
ਪਿਆਰੇ ਗੁਰੂ ਦੇ ਨਾਲ ਕਰਤਾਰ ਸਿੰਘਾ ਹਰੀ ਸਿੰਘ ਨੇ ਖ਼ਾਸ ਪਿਆਰ ਕੀਤਾ

ਪੰਜ ਤਾਰ ਦੇ ਇਲਾਕੇ ਵਿੱਚ ਗਾਜ਼ੀਆਂ ਦਾ ਇੱਕਠ

ਉੱਤਰ ਪੱਛਮ ਹਜ਼ਾਰੇ ਦੀ ਹੱਦ ਉੱਤੇ ਪੰਜ ਤਾਰ ਦੇ ਖ਼ਾਸ ਪਹਾੜ ਭਾਈ
ਪੈਂਡੇ ਬਿਖੜੇ ਔੱਖੀਆਂ ਘੱਟੀਆਂ ਸਨ ਹੈਸੀ ਬਾਗ਼ੀਆਂ ਦੀ ਵੱਡੀ ਆੜ ਭਾਈ
ਅੱਡਾ ਉਹੋ ਹੈਸੀ ਸੱਯਦ ਅਹਿਮਦ ਦਾ ਭੀ ਉੱਚੇ ਨੀਵੇਂ ਪਹਾੜ ਉਜਾੜ ਭਾਈ
ਆਮਦ ਰਫ਼ਤ ਦੇ ਸਿਲਸਲੇ ਬਹੁਤ ਔੱਖੇ ਫਿਰਦੇ ਬੁੱਕਦੇਬਾਘ ਬਘਯਾੜ ਭਾਈ
ਓਥੇ ਕੱਠ ਕੀਤਾ ਭਾਰਾ ਬਾਗ਼ੀਆਂ ਨੇ ਲੁਕਵੇਂ ਥਾਂ ਬਚਾਉ ਦੇ ਤਾੜ ਭਾਈ
ਕਰਨਾ ਰਲ ਜਹਾਦ ਕਰਤਾਰ ਸਿੰਘਾ ਪਾਂਦੇ ਅਮਨ ਦੇ ਵਿਚ ਵਗਾੜ ਭਾਈ

ਸਰਦਾਰ ਹਰੀ ਸਿੰਘ

ਹਰੀ ਸਿੰਘ ਸੀ ਅਟਕ ਦੇ ਵੱਲ ਗਿਆ ਸੂਹਾ ਓਥੇ ਹੀ ਖ਼ਬਰ ਪੁਚਾਵੰਦਾ ਏ
ਪੰਜ ਤਾਰ ਵੱਲੇ ਕੱਠ ਬਾਗ਼ੀਆਂ ਦਾ ਦਿਨੋ ਦਿਨ ਵਧਦਾ ਬੜਾ ਜਾਵੰਦਾ ਏ
ਧਾਵਾ ਮੁਲਕ ਹਜ਼ਾਰੇ ਤੇ ਕਰਨ ਗੇ ਓਹ ਗੱਲ ਖ਼ਤਰੇ ਵਾਲੀ ਸੁਨਾਵੰਦਾ ਏ
ਇਹ ਸੁਣਦਯਾਂ ਫੌਜ ਤਯਾਰ ਕਰਕੇ ਝੱਟ ਹਰੀ ਸਿੰਘ ਕੂਚ ਬੁਲਾਵੰਦਾ ਏ

ਲੰਘ ਅਟਕ ਦਰਯਾ ਤੋਂ ਪਾਰ ਗਿਆ ਹੇਰ ਫੇਰ ਦੇ ਪੰਧ ਮੁਕਾਵੰਦਾ ਏ
ਤੋਪ ਖ਼ਾਨੇ ਰਹੇ ਪਿਛੇ ਕਰਤਾਰ ਸਿੰਘਾ ਪੈਦਲ ਫੌਜ ਨੂੰ ਅਗ੍ਹਾਂ ਵਧਾਵੰਦਾ ਏ

ਪੰਜ ਤਾਰ ਦਾ ਭਾਰੀ ਜੰਗ

ਵਾਕਫ਼ਕਾਰ ਪਹਾੜਾਂ ਦੇ ਨਾਲ ਲਏ ਹਰੀ ਸਿੰਘ ਚੜ੍ਹ ਚੋਟੀਆਂ ਮੱਲੀਆਂ ਜੀ
ਖ਼ਬਰ ਗ਼ਾਜ਼ੀਆਂ ਨੂੰ ਹੋਈ ਓਸ ਵੇਲੇ ਜੰਜੈਲਾਂ ਜ਼ੰਬੂਰਚਾਂ ਚੱਲੀਆਂ ਜੀ
ਬੇ-ਖ਼ਬਰ ਆਫ਼ਾਤ ਆ ਪਈ ਸਿਰ ਤੇ ਸਭ ਥਾਂਵਾਂ ਉਤੋਂ ਭੀੜਾਂ ਹੱਲੀਆਂ ਜੀ
ਐਲੀ ਐਲੀ ਕਰਦੇ ਕੁੱਦ ਪਏ ਗ਼ਾਜ਼ੀ ਖ਼ਬਰਾਂ ਗੜ੍ਹੀਆਂ ਦੇ ਵਿਚ ਘੱਲੀਆਂ ਜੀ
ਜੰਗ ਪਿਆ ਬੰਦੂਕ ਤਲਵਾਰ ਦਾ ਆ ਭੀੜਾਂ ਬੜੇ ਜ਼ੋਰਾਂ ਨਾਲ ਠੱਲ੍ਹੀਆਂ ਜੀ
ਕਈਆਂ ਚੋਟੀਆਂ ਤੇ ਪਏ ਢੋਲ ਵੱਜਨ ਖ਼ਤਰਨਾਕ ਸਨ ਖੱਡਾਂ ਅਵੱਲੀਆਂ ਜੀ
ਸਿੰਘ ਥੋੜ੍ਹੇ ਤੇ ਬੇ-ਸ਼ੁਮਾਰ ਗ਼ਾਜ਼ੀ ਵਧੀਆਂ ਟੋਲੀਆਂ ਰਹੀਆਂ ਨ ਟੱਲੀਆਂ ਜੀ
ਗ਼ਾਜ਼ੀ ਗਲ ਆ ਪਏ ਕਰਤਾਰ ਸਿੰਘਾ ਝੱਲਾਂ ਮਸਾਂ ਹੀ ਸਿੰਘਾਂ ਨੇ ਝੱਲੀਆਂ ਜੀ

ਤਥਾ

ਸਿੰਘ ਵਿੱਚ ਕਵਾਇਦ ਦੇ ਲੜਨ ਹਰ ਥਾਂ ਗ਼ਾਜ਼ੀ ਵੱਧਦੇ ਬੇ-ਮੁਹਾਰ ਆਉਂਦੇ
ਜ਼ਰਾ ਰੱਖਦੇ ਡਰ ਨ ਮੌਤ ਦਾ ਓਹ ਨਾਹਰੇ ਮਾਰਦੇ ਬੇ-ਸ਼ੁਮਾਰ ਆਉਂਦੇ
ਸਿੰਘ *ਵਾੱਲੀਆਂ ਮਾਰਦੇ ਤਾੜ ਮੌਕਾ ਗ਼ਾਜ਼ੀ ਐਨ ਜਦੋਂ ਹੇਠਾਂ ਮਾਰ ਆਉਂਦੇ
ਓਹ ਗੋਲੀਆਂ ਐਵੇਂ ਚਲਾਈ ਜਾਂਦੇ ਨਾਲ ਰਲ,ਰਲ ਯਾਰਾਂ ਦੇ ਯਾਰ ਆਉਂਦੇ
ਛੇਤੀ ਓਹਨਾਂ ਨੇ ਕਿਸ ਤਰ੍ਹਾਂ ਮੁੱਕਨਾ ਸੀ ਦੋ ਮਰਦੇ ਤੇ ਹੋਰ ਚਾਰ ਆਉਂਦੇ
ਮੁੱਕਜਾਂਦਾ ਜਿਨ੍ਹਾਂ ਪਾਸੋਂ ਦਾਰੂ ਸਿੱਕਾ ਓਹ ਏਖ਼ਤਰ ਹੋ ਧੂਹ ਤਲਵਾਰ ਆਉਂਦੇ
ਆਉਂਦੇ ਦਿੱਸਦੇ ਓਹ ਜਿੰਨੇ ਜੋਸ਼ ਅੰਦਰ ਪੈ ਜਾਨ ਢਿੱਲੇ ਇਕੋ ਵਾਰ ਆਉਂਦੇ
ਹਰੀ ਸਿੰਘ ਦੇ ਨਾਮ ਦਾ ਪਿਆ ਧਮ੍ਹਾਂ ਨੇੜੇ ਢੁਕਦੇ ਹੌਂਸਲਾ ਹਾਰ ਆਉਂਦੇ
ਆਉਂਦੇ ਦਿੱਸਦੇ ਤਾਂ ਖ਼ਤਰਨਾਕ ਡਾਢੇ ਪਲਾਂ ਵਿਚ ਲਹਿ ਜਾਂਦੇਸਥਾਰ ਆਉਂਦੇ
ਸ਼ੋਰ ਪਾਉਂਦੇ ਬਹੁਤ ਕਰਤਾਰ ਸਿੰਘਾ ਨੇੜੇ ਢੁੱਕ, ਹੋ ਜਾਂਦੇ ਬੇ-ਕਾਰ ਆਉਂਦੇ

ਗ਼ਾਜ਼ੀਆਂ ਨੂੰ ਹਾਰ

ਸਾਰਾ ਦਿਨ ਲੜਾਈ ਦਾ ਜ਼ੋਰ ਰਿਹਾ ਗਰਮੀ ਵਿੱਚ ਗ਼ਾਜ਼ੀ ਘਬਰਾਨ ਲੱਗੇ
ਜਦ ਥੋੜ੍ਹਾ ਜਿਹਾ ਦਿਨ ਰਿਹਾ ਬਾਕੀ ਥਾਂ ਥਾਂ ਤੋਂ ਪੈਰ ਖਿਸਕਾਨ ਲੱਗੇ
ਹਰ ਥਾਂ ਉੱਤੇ ਜੋਸ਼ ਮਾਤ ਪਿਆ ਡਰ ਤੇਗਾਂ ਤੋਂ ਮੂੰਹ ਛਪਾਨ ਲੱਗੇ
ਏਸ ਗੱਲ ਨੂੰ ਤਾੜਿਆ ਹਰੀ ਸਿੰਘ ਨੇ ਢਿੱਲੇ ਪੈਨ ਹਰ ਥਾਂ ਪਠਾਨ ਲੱਗੇ

---

*ਵਾੱਲੀਆਂ ਕੱਠੀਆਂ ਬੰਦੂਕਾਂ ਚਲਾਨੀਆਂ।

ਹੱਲਾ ਕਰ ਦਿੱਤਾ ਮੌਕਾ ਤਾੜ ਚੰਗਾ ਸਿੰਘ ਵਧ ਚੰਡੀ ਖੜਕਾਨ ਲੱਗੇ
ਤੇਗਾਂ ਸੂਤ ਕੇ ਸਿੰਘ ਜਾ ਗਲ ਪੈ ਗਏ ਗ਼ਾਜ਼ੀ ਛੱਡ ਕੇ ਮੋਰਚੇ ਜਾਨ ਲੱਗੇ
ਏਸ ਵਾਰ ਕੋਈ ਜ਼ੁੰਮੇਵਾਰ ਨਹੀਂ ਸੀ ਛੱਡ ਮੋਰਚੇ ਪਿੱਠਾਂ ਦਿਖਾਨ ਲੱਗੇ
ਹਰੀਆ ਰਾਗਲੇ ਦੇ,ਹਰੀਆ ਰਾਗ਼ਲੇ ਦੇ ਮੂੰਹੋਂ ਆਖਦੇ ਕਦਮ ਉਠਾਨ ਲੱਗੇ
ਇਕ ਦੂਸਰੇ ਨੂੰ ਕਿਸੇ ਪੁੱਛਯਾ ਨ ਆਪੋ ਆਪਨੇ ਰਾਹ ਤਕਾਨ ਲੱਗੇ
ਹਰੀ ਸਿੰਘ ਸਰਦਾਰ ਚੜ੍ਹ ਗਿਆ ਮੋਢੀਂ ਸਿੰਘ ਵਾਢ ਜਵਾਰ ਦੀ ਪਾਨ ਲੱਗੇ
ਤੋਬਾ ਤੋਬ ਕਰਦੇ ਗ਼ਾਜ਼ੀ ਜਾਨ ਨੱਠੇ ਸਿੰਘ ਮਾਰ ਸਥਾਰ ਵਛਾਨ ਲੱਗੇ
ਦਿਨ ਛਿਪਦੇ ਨੂੰ ਛਿਪ ਗਏ ਗ਼ਾਜ਼ੀ ਹੋਯਾ ਬਹੁਤ ਨੁਕਸਾਨ ਪਛਤਾਨ ਲੱਗੇ
ਖ਼ਾਲੀ ਸਭ ਥਾਂ ਹੋਇ ਕਰਤਾਰ ਸਿੰਘਾ, ਸਿੰਘ ਪਰਤ ਕੇ ਡੇਰੇ ਜਮਾਨ ਲੱਗੇ

ਵਾਕ ਕਵੀ

ਫਿਰਕੇ ਫੱਟੜਾਂ ਵਾਲੀ ਸੰਭਾਲ ਕੀਤੀ ਡੇਰੀਂ ਬੈਠ ਗਏ ਰਾਤ ਤਕੜਾਈ ਕਰਕੇ
ਯੂਸਫ਼ ਜ਼ੲੀਆਂ ਪਠਾਨਾ ਦਾ ਲੱਕ ਟੁੱਟਾ ਇਹ ਬੇ-ਤਰਤੀਬੀ ਲੜਾਈ ਕਰਕੇ
ਫੂਕ ਦਿਤੀਆਂ ਗੜ੍ਹੀਆਂ ਦਿਨੇ ਫਿਰ ਕੇ ਫੜ ਖ਼ਾਨਾ ਦੀ ਖ਼ੂਬ ਸੁਧਾਈ ਕਰਕੇ
ਕਈਆਂ ਪਿੰਡਾਂ ਨੂੰ ਭੀ ਅੱਗਾਂ ਲਾਈਆਂ ਜੀ ਫੌਜਾਂ ਹਟੀਆਂ ਬੁਰੀ ਤਬਾਹੀ ਕਰਕੇ
ਧੁਮ੍ਹਾਂ ਪਿਆ ਸਰਦਾਰ ਦਾ ਦੇਸ਼ ਅੰਦਰ ਗ਼ਾਜ਼ੀ ਮਰਦੇ ਨਿੱਤ ਗੁਮਰਾਹੀ ਕਰਕੇ
ਪੌਨ ਵਿਚ ਪਹਾੜਾਂ ਦੇ ਵੈਨ ਡੂੰਘੇ ਯਾਦ ਪੁੱਤ, ਭਤੀਜੇ ਤੇ ਭਾਈ ਕਰਕੇ
ਬੇ-ਸ਼ੁਮਾਰ ਪਹਾੜਾਂ ਦੇ ਵਿਚ ਰੰਡਾਂ ਨਿੱਤ ਪਾਂਦੀਆਂ ਵੈਨ ਸੁਨਾਈ ਕਰਕੇ
ਹਰੀ ਪੁਰ ਨੂੰ ਮੁੜੇ ਕਰਤਾਰ ਸਿੰਘਾ ਸਿੰਘ ਵੈਰੀ ਦੀ ਖ਼ਾਸ ਸਫ਼ਾਈ ਕਰਕੇ

ਪਸ਼ਾਵਰ ਦੀ ਖ਼ਰਾਬੀ

ਬਾਰਾਂ ਸਾਲਾਂ ਤੋਂ ਲੈ ਪਸ਼ੌਰ ਉੱਤੇ ਹੈ ਸੀ ਖ਼ਾਲਸੇ ਕਬਜ਼ਾ ਜਮਾਇਆ ਹੋਯਾ
ਪਰਇਹਕਬਜ਼ਾ ਨਾਮ-ਮੱਤ੍ਰ ਹੀਸੀ ਬਾਰਕਜ਼ੲੀਆਂਹੈਸੀਦਾਉਲਾਇਆ ਹੋਯਾ
ਛਾਹਰ ਟਕੇ ਸਰਕਾਰ ਨੂੰ ਦੇਇ ਛਡਦੇ ਅੰਦਰ ਖ਼ੱਨੇ ਸੀ ਭੇਦ ਛਪਾਇਆ ਹੋਯਾ
ਵੇਲੇਚੰਗੇ ਦੀ ਤਾੜ ਦੇ ਵਿਚ ਰਹਿੰਦੇ ਹੈਸੀ ਮਾਰੀਦਿਆਂ ਸਿਰ ਝੁਕਾਇਆ ਹੋਯਾ
ਉੱਕੀਚੈਨ ਨਹੀਂ ਸੀ ਕਾਬਲ ਵਾਲਿਆਂ ਨੂੰ ਜਿਨ੍ਹਾਂਹਥੋਂਪਸ਼ੌਰ ਖੁਹਾਇਆ ਹੋਯਾ
ਰਹਿੰਦਾ ਦੋਸਤ ਮੁਹੰਮਦ ਦੰਦ ਪੀਂਹਦਾ ਜਿਦੇ ਦਿਲ ਹੰਕਾਰ ਸਮਾਇਆ ਹੋਯਾ
ਕੁਝ ਦਿਨਾਂ ਤੋਂ ਸੀ ਹੱਜੀ ਖ਼ਾਨ ਕਾਕੜ ਅਮੀਰਦਾ ਹੈਸੀ ਸਿਖਲਾਇਆ ਹੋਯਾ
ਆ ਵੜਿਆ ਪਸ਼ੌਰ ਕਰਤਾਰ ਸਿੰਘਾ ਜੰਗ ਵਾਸਤੇ ਸਾਜ ਸਜਾਇਆ ਹੋਯਾ

ਤਥਾ-

ਸੁਲਤਾਨ ਮੁਹੰਮਦ ਖ਼ਾਨ ਸੂਬੇ ਹੱਜੀ ਖ਼ਾਂ ਰਲ ਸੁਰ ਰਲਾਈ ਦੋਹਾਂ
ਤੋੜੇ ਸਿੰਘਾਂ ਦੀ ਈਨ ਨੂੰ ਸਿਰ ਉਤੋਂ ਕਲ੍ਹਾ ਮੁੱਕੀ ਮੁਕਾਈ ਉਠਾਈ ਦੋਹਾਂ
ਸਰਕਾਰ ਦੇ ਆਦਮੀ ਕਤਲ ਕੀਤੇ ਡੌਂਡੀ ਗ਼ਦਰ ਦੀ ਫੇਰ ਫਿਰਾਈ ਦੋਹਾਂ
ਲੁੱਟ ਲਿਆ ਪਸ਼ੌਰ ਵਿਚ ਹਿੰਦੂਆਂ ਨੂੰ ਅੰਧਾ ਧੁੰਦ ਹਨੇਰੀ ਮਚਾਈ ਦੋਹਾਂ
ਕਰਨ ਲੱਗ ਪਏ ਕੱਠ ਜਹਾਦੀਆਂ ਦਾ ਬਿਨਾਂ ਸੋਚਿਆਂ ਧੂੜ ਧੁਮਾਈ ਦੋਹਾਂ
ਪਹੁੰਚੀ ਖ਼ਬਰ ਲਾਹੌਰ ਕਰਤਾਰ ਸਿੰਘਾ ਜਿਹੜੀ ਰਲ ਕੀਤੀ ਕਾਰਵਾਈ ਦੋਹਾਂ

ਲਾਹੌਰੋਂ ਫ਼ੌਜਾਂ ਦੀ ਚੜ੍ਹਾਈ

ਖ਼ਬਰਾਂ ਪਹੁੰਚੀਆਂ ਜਦੋਂ ਸਰਕਾਰ ਨੂੰ ਏਹ ਗੁਸਾ ਦਿਲ ਦੇ ਵਿਚ ਸਮਾਯਾ ਜੀ
ਬਾਰਕਜ਼ੱਈਆਂ ਦਾ ਫ਼ੈਸਲਾਕਰਨ ਖ਼ੱਾਤਰ ਕੌਰ ਸਾਹਿਬ ਨੂੰ ਹੁਕਮ ਸੁਨਾਯਾ ਜੀ
ਬੜੇ ਬੜੇ ਸਰਦਾਰ ਚੁਣ ਨਾਲ ਚਾੜ੍ਹੇ ਫੌਜਾਂ ਤਈਂ ਤਯਾਰ ਕਰਾਯਾ ਜੀ
*ਵੈਂਤੂਰਾ ਤੇ ਕੋਰਟ ਚੜ੍ਹੇ ਦੋਵੇਂ ਤੋਪ ਖ਼ਾਨਯਾਂ ਤਈਂ ਸਜਾਯਾ ਜੀ
ਭਾਰੀ ਜੰਗ ਦੇ ਸਾਜ਼ ਸਾਮਾਨ ਕਰ ਕੇ ਰਸਦਾਂ ਬਸਦਾਂ ਤਾਈਂ ਲਦਾਯਾ ਜੀ
ਹਰੀ ਸਿੰਘ ਪਹਿਲਾਂ ਚਲਾ ਗਿਆ ਅੱਗੇ ਭੇਦ ਜਾ ਸਾਰਾ ਓਸ ਪਾਯਾ ਜੀ
ਬੰਦੋ ਬਸਤ ਹਜ਼ਾਰੇ ਦਾ ਕਰ ਚੰਗਾ ਵੱਲ ਅਟਕ ਦੇ ਕੂਚ ਬੁਲਾਯਾ ਜੀ
ਏਧਰ ਚੜ੍ਹੇ ਵੈਸਾਖ਼ ਫਿਰ ਕੌਰ ਜੀ ਨੇ ਸਣੇ ਲਸ਼ਕਰਾਂ ਕਦਮ ਉਠਾਯਾ ਜੀ
ਅਕੋੜੇ ਦੇ ਪਹੁੰਚ ਮੈਦਾਨ ਅੰਦਰ ਹਰੀ ਸਿੰਘ ਨੇ ਡੇਰਾ ਜਮਾਯਾ ਜੀ
ਓਥੇ ਹੋਯਾ ਜਾ ਕੱਠ ਕਰਤਾਰ ਸਿੰਘਾਂ ਓਧਰ ਵੈਰੀਆਂ ਭੀ ਸੁਣ ਪਾਯਾ ਜੀ

ਪਸ਼ੌਰ ਤੇ ਧਾਵਾ

ਫੌਜ ਕਾਬਲੀ ਬਾਰਾਂ ਹਜ਼ਾਰ ਹੈ ਸੀ ਆਈ ਸਿੰਘਾਂ ਤੋਂ ਦੇਸ ਛੁਡਾਵਨੇ ਨੂੰ
ਬਹੁਤ ਸਾਰਾ ਮੁਲਖੱਈਆ ਭੀ ਨਾਲ ਰਲਯਾ ਦੀਨਮਜ਼੍ਹਬੀ ਜੰਗ ਮਚਾਵਨੇ ਨੂੰ
ਸੁਲਤਾਨ ਮੁਹੰਮਦ ਖ਼ਾਨ ਹੋਰੀ ਤੱਯਾਰ ਉੱਕਾ ਹੀ ਝੇੜਾ ਮੁਕਾਵਨੇ ਨੂੰ
ਮਿਚਨੀ ਵਿਚ ਛੱਡ ਆਇ ਕਬੀਲਯਾਂ ਨੂੰ ਨੰਗੇ ਧੜ ਹੋ ਤੇਗ਼ ਖੜਕਾਵਨੇ ਨੂੰ
ਬੂਹੇ ਬੰਦ ਪਸ਼ੌਰ ਦੇ ਕਰ ਲਏ ਆੜਾਂ ਵਿਚ ਬਹਿ ਅੱਗ ਬਰਸਾਵਨੇ ਨੂੰ
ਸੁਣ ਖ਼ਬਰਾਂ ਸਿੰਘ ਭੀ ਚੜ੍ਹ ਪਏ ਮਜ਼ਾ ਗ਼ਾਜ਼ੀਆਂ ਤਈਂ ਚਖਾਵਨੇ ਨੂੰ
ਪਹਿਲੇ ਹੱਥ ਚਮਕਣੀ ਨੂੰ ਕਰ ਕਾਬੂ ਵਧੇ ਅਗ੍ਹਾਂ ਪਸ਼ੌਰ ਵੱਲ ਜਾਵਨੇ ਨੂੰ
ਘਾਬਰ ਗਏ ਪਠਾਨ ਕਰਤਾਰ ਸਿੰਘਾ ਬਹੁਤੇ ਤਯਾਰ ਹੋਇ ਪੈਰ ਖਿਸਕਾਵਨੇ ਨੂੰ

---

*ਇਹ ਦੋਵੇਂ ਯੂਰਪ ਦੇਸ ਦੇ ਮਹਾਂਰਾਜੇ ਦੇ ਜਰਨੈਲ ਸਨ।

ਪਠਾਨਾਂ ਦਾ ਹਾਲ

ਹਰੀ ਸਿੰਘ ਦੇ ਨਾਮ ਤੋਂ ਕੰਬਦੇ ਸਨ ਛੇੜ ਖ਼ਾਨੀਆਂ ਐਵੇਂ ਹਿਲਾ ਲੈਂਦੇ
ਪੈਂਦਾ ਟੱਕਰਾ ਤੇ ਫੇਰ ਦੌੜ ਜਾਂਦੇ ਮੁਫ਼ਤ ਵਿਚ ਨੁਕਸਾਨ ਉਠਾ ਲੈਂਦੇ
ਸੁਣਯਾਂ ਹੁਣ ਭੀ ਹਰੀ ਸਿੰਘ ਆਇ ਰਿਹਾ ਛੱਡ ਤੇਜ਼ੀਆਂ ਹੌਂਸਲੇਢਾਇ ਲੈਂਦੇ
ਜੇਕੋਈ ਆਨ ਕਹਿੰਦਾ ਸਿੰਘ ਆਗਏ ਨੇ ਨੱਠਜਾਣ ਨੂੰ ਕਾਠੀਆਂਪਾਇ ਲੈਂਦੇ
ਫੇਰ ਕੋਈ ਕਹਿੰਦਾ ਅਜੇ ਨਹੀਂ ਆਏ ਤਕੜੇ ਹੋ ਕੇ ਕਾਠੀਆਂ ਲਾਹਿ ਲੈਂਦੇ
ਵੇਖਨਵਾਲਾ ਤਮਾਸ਼ਾ ਪਸ਼ੌਰ ਬਨਯਾਂ ਘੜੀ ਘੜੀ ਦੀਆਂ ਸੋਆਂ ਆਇ ਲੈਂਦੇ
ਏਸੇ ਤਰ੍ਹਾਂ ਹਫ਼ੜਾਦਫ਼ੜੀ ਵਿਚ ਫਿਰਦੇ ਕਦੇਉੱਠ ਭੱਜਨ ਕਦੇ ਆਇ ਬਹਿੰਦੇ
ਸਿੰਘ ਪਹੁੰਚ ਪਏ ਜਾ ਕਰਤਾਰ ਸਿੰਘਾ ਘੇਰਾ ਘੱਤ ਪਸ਼ੌਰ ਵਲਾਇ ਲੈਂਦੇ

੧੫ ਵੈਸਾਖ ੧੯੯੧ ਨੂੰ ਪਸ਼ੌਰ ਤੇ ਕਬਜ਼ਾ

ਹੱਜੀ ਖ਼ਾਂ ਸੁਲਤਾਨ ਮੁਹੰਮਦ ਖ਼ਾਂ ਨੇ ਕੁਝ ਮੋਰਚੀਂ ਬੈਠ ਲੜਾਈ ਕੀਤੀ
ਪਰ ਸਿੰਘਾਂ ਦਿਆਂ ਤੋਪ ਖ਼ਾਨਯਾਂ ਨੇ ਸੀ ਪਠਾਨਾਂ ਦੀ ਮਾਰ ਤਬਾਹੀ ਕੀਤੀ
ਬਾਹਰੋਂ ਕੋਟ ਦੇ ਅੰਦਰ ਜਾਇ ਵੜੇ ਹਰੀ ਸਿੰਘ ਨੇ ਫੇਰ ਚਤੁਰਾਈ ਕੀਤੀ
ਹੇਠ ਕੋਟ ਬਾਰੂਦ ਦਬਵਾ ਦਿੱਤਾ ਉੱਡ ਗਈ ਦੀਵਾਰ ਸਫ਼ਾਈ ਕੀਤੀ
ਸਿੰਘ ਜਾ ਵੜੇ ਵਿਚ ਸ਼ਹਿਰ ਦੇ ਜੀ ਗ਼ਾਜ਼ੀ ਨੱਠ ਗਏ ਹਾਲ ਦੁਹਾਈ ਕੀਤੀ
ਫੱਟੜ ਹੋ ਸੁਲਤਾਨ ਖ਼ਾਂ ਨਿਕਲਗਿਆ ਕਿਸੇ ਪਾਸਿਓਂ ਅੱਖ ਬਚਾਈ ਕੀਤੀ
ਹਾਜੀ ਖ਼ਾਂ ਕੱਲਾ ਕੁਝ ਚਿਰ ਅੜਿਆ ਚੰਗੀ ਓਸ ਨੇ ਹੱਥ ਦਿਖਾਈ ਕੀਤੀ
ਪਰ ਓਹ ਭੀ ਆ ਅੰਤ ਨੂੰ ਹੋਯਾ ਫੱਟੜ ਗੁੰਮ ਹੋਗਿਆ ਜਿੰਦ ਛਪਾਈ ਕੀਤੀ
ਪਲੋਪਲੀ ਸਾਰਾ ਸ਼ਹਿਰ ਹੋਯਾ ਖ਼ਾਲੀ ਸਿੰਘਾਂ ਚਾਰ ਚੁਫੇਰਿਓਂ ਧਾਈ ਕੀਤੀ
ਗ਼ਾਜ਼ੀਨੱਠ ਗਏਸਭ ਕਰਤਾਰਸਿੰਘਾ ਬਾਰਕਜ਼ੱਈਆਂਇਹਭੀ ਮੂਰਖਤਾਈ ਕੀਤੀ

ਵਾਕ ਕਵੀ

ਕੰਵਰ ਵਿੱਚ ਪਸ਼ੌਰ ਦੇ ਹੋਯਾ ਦਾਖ਼ਲ ਪਹਿਰ ਪਿਛਲੇ ਸ਼ਾਨ ਦਿਖਾਯਾ ਚੰਗਾ
ਵਿੱਚ ਗਲੀ ਬਾਜ਼ਾਰਾਂ ਦੇ ਪਏ ਮੁਰਦੇ ਸੁਣਯਾਂ ਹਾਜੀ ਖ਼ਾਂ ਜੰਗ ਮਚਾਯਾ ਚੰਗਾ
ਲੋੱਕਾਂ ਆਗਤ-ਭਾਗਤ ਬਹੁਤ ਕੀਤੀ ਤੇ ਜਲੂਸ ਦਾ ਸ਼ਾਨ ਵਧਾਯਾ ਚੰਗਾ
ਬੱਲਾ ਹਿਸਾਰ ਕਿਲ੍ਹਾ ਕਬਜ਼ੇ ਕਰ ਲਿਆ ਥਾਂ ਥਾਂ ਤੇ ਤਹਤ ਬੈਠਾਯਾ ਚੰਗਾ
ਸਾਰੇ ਧੋਹੀ ਸਰਕਾਰ ਦੀ ਫੇਰ ਦਿੱਤੀ ਅਮਨ ਸ਼ਹਿਰ ਦੇ ਵਿੱਚ ਕਰਾਯਾ ਚੰਗਾ
ਬਾਰਕ ਜ਼ੱਈ ਹੋਇ ਖ਼ਤਮ ਕਰਤਾਰ ਸਿੰਘਾ ਵੇਖੋ ਰੱਬ ਸਬੱਬ ਬਨਾਯਾ ਚੰਗਾ

ਬੰਦੋਬਸਤ

ਫੌੱਜਾਂ ਗਸ਼ਤੀਆਂ ਫੇਰ ਕੇ ਦੇਸ ਅੰਦਰ ਠਾਣੇ ਬਾਗ਼ੀਆਂ ਦੇ ਉਠਵਾਇ ਸਾਰੇ
ਇਰਦ ਗਿਰਦ ਜਿੰਨੇ ਆੱਗੂ ਕਰ ਕਠੇ ਭੇਦ ਓਹਨਾਂ ਤਾਈਂ ਸਮਝਾਇ ਸਾਰੇ
ਤੱਬੇ ਰਹਿਨਾ ਲਾਹੌਰ ਦਰਬਾਰ ਤੁਸਾਂ ਖੋਲ੍ਹ ਨਫ਼ੇ ਨੁਕਸਾਨ ਸੁਨਾਇ ਸਾਰੇ
ਫੇਰ ਕਿਲ੍ਹੇ ਤੇ ਕੋਟ ਦੇ ਥਾਂ ਢੱਠੇ ਵੇਖ ਵਾਖ ਮੁਰੰਮਤ ਕਰਵਾਇ ਸਾਰੇ
ਦਿਲਬਰੀ ਦਿੱਤੀ ਸ਼ਹਿਰ ਵੱਾਸੀਆਂ ਨੂੰ ਥਾਉਂ ਥਾਂ ਵਿੱਚ ਅਮਨ ਬੈਠਾਇ ਸਾਰੇ
ਹਰੀ ਸਿੰਘ ਦੇ ਬਿਨਾਂ ਕਰਤਾਰ ਸਿੰਘਾ ਹੋਰ ਪਰਤ ਲਾਹੌਰ ਨੂੰ ਆਇ ਸਾਰੇ

ਅਮੀਰ ਦੋਸਤ ਮੁਹੰਮਦ ਕਾਬਲੀ

ਕਬਜਾ ਹੋਯਾ ਪਸ਼ੌਰ ਤੇ ਖ਼ਾਲਸੇ ਦਾ ਬਾਰਕ ਜ਼ੱਈ ਸਭ ਜ਼ੋਰ ਅਜ਼ਮਾ ਬੈਠੇ
ਖ਼ਬਰਾਂ ਕਾਬਲ ਵਿਚ ਜਾ ਪਹੁੰਚੀਆਂ ਏਹ ਹਾਜੀ ਖ਼ਾਂ ਜਹੇ ਖੁੰਬ ਠਪਾ ਬੈਠੇ
ਦੁਖੀ ਦੋਸਤ ਮੁਹੰਮਦ ਬਹੁਤ ਹੋਯਾ ਕਬਜ਼ਾ ਸਿੰਘ ਪਸ਼ੌਰ ਜਮਾ ਬੈਠੇ
ਲੈਨਾ ਚਾਹੁੰਦੇ ਅਸੀਂ ਪੰਜਾਬ ਹੈ ਸਾਂ ਸਗੋਂ ਹਥੋਂ ਪਸ਼ੌਰ ਖੁਹਾ ਬੈਠੇ
ਜਿੰਨਾਂ ਲੋੱਕਾਂ ਨੂੰ ਲੁੱਟਦੇ ਸਦੀਆਂ ਤੋਂ ਓਹ ਬੂਹੇ ਸੱਾਡੇ ਉੱਤੇ ਆ ਬੈਠੇ
ਅੱਗੇ ਡਰਦਾ ਹਿੰਦਸਤਾਨ ਸਾਥੋਂ ਅਸੀਂ ਡਰ ਹੁਣ ਮੂੰਹ ਛਪਾ ਬੈਠੇ
ਸਾਡਾ ਹੱਕ ਪੁਸ਼ਤੈਨੀ ਪਸ਼ੌਰ ਤੇ ਸੀ ਜੰਮੇ ਅਸੀਂ ਨਾ-ਲਾਇਕ ਗੁਵਾ ਬੈਠੇ
ਸਾਡੇ ਵਾਸਤੇ ਸ਼ਰਮ ਕਰਤਾਰ ਸਿੰਘਾ ਖ਼ਾਨ-ਦਾਨ ਨੂੰ ਦਾਗ਼ ਲਵਾ ਬੈਠੇ

---

ਕਾਬਲ ਵਿੱਚ ਤਯਾਰੀਆਂ

ਸਿੰਘਾਂ ਪਾਸੋਂ ਪਸ਼ੌਰ ਛੁਡਾਨ ਦੇ ਲਈ ਕਰਦਾ ਦੋਸਤ ਮੁਹੰਮਦ ਤੱਯਾਰੀਆਂ ਜੀ
ਓਸ ਚੁੱਕਯਾ ਕਾਜ਼ੀ ਮੁਲਾਣਿਆਂ ਨੂੰ ਕੌਮਾਂ ਸਾਰੀਆਂ ਜਿਨ੍ਹਾਂ ਉਭਾਰੀਆਂ ਜੀ
ਝੰਡਾ ਖੜਾ ਜਹਾਦ ਦਾ ਕਰ ਦਿੱਤਾ ਦੀਨ ਮਜ਼ੂਬ ਦੀਆਂ ਡੀਂਗਾਂ ਮਾਰੀਆਂ ਜੀ
ਕੱਠਾ ਗੋਲਾ ਬਾਰੂਦ ਭੀ ਬਹੁਤ ਕੀੱਤਾ ਜਮ੍ਹਾਂ ਕੀਤੀਆਂ ਭਾਰ ਬਰਦਾਰੀਆਂ ਜੀ
ਅੱਗ ਫੂਕ ਦਿੱਤੀ ਸਾਰੇ ਦੇਸ ਅੰਦਰ ਫੂੱਕਾਂ ਕਾਜ਼ੀ ਮੁਲਾਣਿਆਂ ਮਾਰੀਆਂ ਜੀ
ਸਾਰਾ ਸਾਲ ਤੱਯਾਰੀਆਂ ਰਿਹਾ ਕਰਦਾ ਐਸ਼ਾਂ ਇਸ਼ਰਤਾਂ ਸਭ ਵਿਸਾਰੀਆਂ ਜੀ
ਗਈਆਂਸਰਦੀਆਂ ਚੜ੍ਹੇ ਵੈਸਾਖ ਅੰਦਰ ਚੜ੍ਹਯਾਨਾਲ ਲੈਕੇ ਫੌਜਾਂ ਭਾਰੀਆਂ ਜੀ
ਪੈਂਤੀ ਪਲਟਨਾ ਤੇ ਭਾਰੇ ਤੋਪ ਖ਼ਾਨੇ ਭੀੜਾਂ ਨਾਲ ਕਬੀਲਿਆਂ ਸਾਰੀਆਂ ਜੀ
ਨਦੀ ਕਾਬਲ ਤੋਂ ਪਾਰ ਲੰਘ ਆਯਾ ਫੌੱਜਾਂ ਪਾਸ ਸੀਕਾਨ ਉਤਾਰੀਆਂ ਜੀ
ਮਿਲੇ ਖ਼ਾਨ ਅਮੀਰ ਕਰਤਾਰ ਸਿੰਘਾ ਦੀਨ ਮਜ਼ੂਬੀ ਕੁੰਡੀਆਂ ਡਾਰੀਆਂ ਜੀ

ਸਰਕਾਰ ਵੱਲੋਂ ਤੱਯਾਰੀਆਂ

ਖ਼ਬਰਾਂ ਪਹੁੰਚੀਆਂ ਸਾਰੀਆਂ ਹਰੀਸਿੰਘ ਨੂੰ ਓਸ ਭੇਜਯਾ ਇੱਕ ਅਸਵਾਰ ਜਲਦੀ
ਓਸ ਪੇਸ਼ ਮੁਰਾਸਲਾ ਆਇ ਕੀੱਤਾ ਲੰਘ ਅਟਕ ਦਰਯਾ ਤੋਂ ਪਾਰ ਜਲਦੀ
ਦੌਰੇ ਚੜ੍ਹੇ ਮਹਾਂਰਾਜ ਜੀ ਛੱਛ ਵੱਲੇ ਪਿਛ੍ਹਾਂ ਪਰਤ ਆਇ ਸੁਣਦੇਸਾਰ ਜਲਦੀ
ਫੌੱਜਾਂ ਸਾਰੀਆਂ ਤੇ ਵਡੇ ਤੋਪ ਖ਼ਾਨੇ ਦਿਤੇ ਆਣ ਪਸ਼ੌਰ ਉਤਾਰ ਜਲਦੀ
ਫਿਰ ਕੇ ਹਾਲ ਪਸ਼ੌਰ ਦੇ ਸਭ ਦੇਖੇ ਕੱਠੇ ਕਰ ਲਏ ਸਭ ਸਰਦਾਰ ਜਲਦੀ
ਜਿਵੇਂ ਦੋਸਤ ਮੁਹੰਮਦ ਘੇਰਿਆ ਜਾਏ ਕਰੋ ਮੋਰਚਾ ਬੰਦੀ ਵਿਚਾਰ ਜਲਦੀ
ਹਰੀ ਸਿੰਘ ਦੇ ਤਈਂ ਕਮਾਨ ਦੇ ਕੇ ਤੁਰਤ ਸੌਂਪ ਦਿੱਤੀ ਸਾਰੀ ਕਾਰ ਜਲਦੀ
ਦੋ ਮੀਲ ਪਸ਼ੌਰ ਤੋਂ ਵਧ ਅੱਗੇ ਹਰੀ ਸਿੰਘ ਨੇ ਹੋ ਹੁਸ਼ਯਾਰ ਜਲਦੀ
ਦੱਖਨ, ਉਤਰ ਵਿਚ ਗੁਲਾਈ ਦੇ ਜੀ ਬਧੇ ਮੋਰਚੇ ਚੰਦਰਾ ਕਾਰ ਜਲਦੀ
ਅੱਗੇ ਰੱਖਯਾ ਸਾਰਿਆਂ ਪੈਦਲਾਂ ਨੂੰ ਰੱਖੇ ਲਾਂਭਾਂ ਤੇ ਘੋੜ ਅਸਵਾਰ ਜਲਦੀ
ਬੀੜੇ ਵਿਚ ਜ਼ੰਬੂਰਚੇ ਰਹਿਕਲੇ ਚਾ ਜਿੱਥੋਂ ਕਰਨ ਵੈਰੀ ਉੱਤੇ ਮਾਰ ਜਲਦੀ
ਤੋੱਪਾਂ ਵੱਡੀਆਂ ਬੀੜੀਆਂ ਸਾਮ੍ਹਣੇ ਧਰ ਮੱਲੇ ਛੋਟੀਆਂ ਦੋਇ ਕਨਾਰ ਜਲਦੀ
ਜਦੋਂ ਮੋਰਚਾ ਬੰਦੀ ਤਯਾਰ ਹੋ ਗਈ ਫਿਰਕੇ ਥਾਂ ਵੇਖੇ ਸਰਕਾਰ ਜਲਦੀ
ਦੇਖ ਭਾਲ ਕਰਦੇ ਕਰਤਾਰ ਸਿੰਘਾ ਟੋੱਲੇ ਵਧ ਅੱਗੇ ਕਈ ਵਾਰ ਜਲਦੀ

ਸੁਲਤਾਨ ਮੁਹੰਮਦ ਖ਼ਾਂ

ਹੈ ਸੀ ਛੋੱਟਾ ਭਰਾ ਅਮੀਰ ਦਾ ਏਹ ਸੁਲਤਾਨ ਮੁਹੰਮਦ ਖ਼ਾਨ ਭਾਈ

ਸੂਬੇ ਦਾਰੀ ਖੁਹਾ ਕੇ ਨੱਠ ਗਿਆ ਹਾਜੀ ਖ਼ਾਂ ਨਾਲ ਰਲ ਅੰਞਾਨ ਭਾਈ
ਏਸ ਤਰਫ਼ ਸਰਕਾਰ, ਅਮੀਰ ਓਧਰ ਫਸੀ ਦੂਹ ਸ਼ੇਰਾਂ ਵਿਚ ਜਾਨ ਭਾਈ
ਰਹਿੰਦਾ ਮਿੱਚਨੀ ਵਿਚ ਪਰਿਵਾਰ ਸਣੇ ਕੀਤੀ ਓਸ ਵਿਚਾਰ ਸੁਜਾਨ ਭਾਈ
ਕਿੱਧਰ ਹੋਵਾਂ ਤੇ ਮੇਰਾ ਬਚਾ ਹੋਵੇ ਕਿੱਧਰ ਹੋਵਾਂ ਤੇ ਹੋਵੇ ਨੁਕਸਾਨ ਭਾਈ
ਦੋਹਾਂ ਤਾਕਤਾਂ ਦੀ ਓਹਨੂੰ ਖ਼ਬਰ ਹੈਸੀ ਏਸੇ ਲਈ ਕਰ ਗਿਆ ਪਛਾਨ ਭਾਈ
ਵਧਯਾਬੜਾ ਪ੍ਰਤਾਪ ਰਣਜੀਤਸਿੰਘ ਦਾ ਇਹੋ ਤਾੜ ਕਦਮੀਂ ਡਿੱਗਾ ਆਨ ਭਾਈ
ਰਹਾਂ ਨਿਮਕ-ਹਲਾਲ ਕਰਤਾਰ ਸਿੰਘਾ ਕਸਮਾਂ ਖਾਧੀਆਂ ਚੁੱਕ ਕੁਰਾਨ ਭਾਈ

ਅਮੀਰ ਦੀਆਂ ਫੌਜਾਂ

ਲੰਘ ਖ਼ੈਬਰੋਂ ਪਾਰ ਅਮੀਰ ਆਯਾ ਡੇਰੇ ਓਸ ਨੇ ਆਣ ਉਤਾਰ ਦਿੱਤੇ
ਫੌਜਾਂ ਵੰਡੀਆਂ ਤੇ ਕੀਤੇ ਕਈ ਹਿੱਸੇ ਡੇਰੇ ਸਾਮ੍ਹਣੇ ਸਿੰਘਾਂ ਦੇ ਡਾਰ ਦਿੱਤੇ
ਦੋਹਾਂ ਲਾਂਭਾਂ ਤੇ ਰੱਖ ਕਬੀਲਯਾਂ ਨੂੰ ਵੱਡੇ ਮੋਰਚੇ ਓਸ ਉਸਾਰ ਦਿੱਤੇ
ਓਹਦੇ ਪਾਸ ਭੀ ਹੈਸਨ ਤੋਪ ਖ਼ੱਾਨੇ ਓਹ ਭੀ ਮਾਰਾਂ ਦੇ ਉਤੇ ਖਲ੍ਹਾਰ ਦਿੱਤੇ
ਬੜਾ ਭੀੜ ਭੜੱਕਾ ਸੀ ਨਾਲ ਓਹਦੇ ਡੇਰੇ ਕੋਹਾਂ ਦੇ ਵਿੱਚ ਖਿਲਾਰ ਦਿੱਤੇ
ਸ਼ਮੀ ਖ਼ਾਂ ਦੀ ਤੱਬੇ ਕਰਤਾਰ ਸਿੰਘਾ ਥਾਂ, ਥਾਂ ਤੇ ਵੰਡ ਸਰਦਾਰ ਦਿੱਤੇ

ਵਾਕ ਕਵੀ

ਹੈਸੀ ਬੜਾ ਹੁਸ਼ਯਾਰ ਦਲੇਰ ਯੋਧਾ ਕਈ ਢੰਗ ਫ਼ਰੇਬ ਚਲਾਇ ਉਸ ਨੇ
ਦਾਬ ਮਾਰ ਸਰਕਾਰ ਵੱਲ ਕਈਘੱਲੇ ਕਲਾ ਬਾਜ਼ੀਆਂ ਦੇ ਪੇਚ ਲਾਇ ਉਸ ਨੇ
ਏਥੋਂ ਚਲੇ ਜਾਹੁ ਨਾਲ ਭਲਿਮਾਨਸੀ ਦੇ ਸੱਡੀ ਮਾਲਕੀ,ਹੱਕ ਜਤਾਇ ਉਸ ਨੇ

---

ਖ਼ੂਨ-ਖ਼ਾਰ ਪਠਾਨਾ ਦੀ ਕੌਮ ਅਸੀਂ ਬੀਤੇ ਗੁਜ਼ਰ ਚੁੱਕੇ*ਦੱਬੇ ਪਾਇ ਉਸ ਨੇ
ਸਾਡੇ ਨਾਲ ਬੰਨਾਂ ਕਾਇਮ ਕਰ ਲਵੇ ਹੋਰ, ਫੇਰ ਕਈ ਕਰ ਦਿਖਾਇ ਉਸ ਨੇ
ਹੋਯਾ ਅਸਰ ਨ ਕੁਝ ਕਰਤਾਰ ਸਿੰਘਾ ਕਈ ਲਹਾ, ਚੜ੍ਹਾਉ ਬਨਾਇ ਉਸ ਨੇ

ਅਮੀਰ ਦੋਸਤ ਮੁਹੰਮਦ ਦੀ ਇਖ਼ਲਾਕੀ ਕਮਜ਼ੋਰੀ

ਆਇ ਏਲਚੀ ਕਈ ਅਮੀਰ ਦੇ ਜਾਂ ਤਾਂ ਕਰ ਸਰਕਾਰ ਵਿਚਾਰ ਭਾਈ
()ਮਿਸਟਰ ਹਾਰਲਨ ਅਤੇ ਅਜ਼ੀਜ਼ ਦੀਂ ਨੂੰ ਸੱਦ ਆਖਯਾ ਹੋਵੇ ਤੱਯਾਰ ਭਾਈ
ਸੁਲਤਾਨ ਮੁਹੰਮਦ ਨਾਲ ਕੀਤਾ ਰਾਜ-ਨੀਤ ਕੋਈ ਖ਼ਾਸ ਚਿਤਾਰ ਭਾਈ
ਕਹਯਾ ਜਾਇ ਅਮੀਰ ਦੇ ਤਈਂ ਆਖੋ ਜਾਓ ਪਿਛ੍ਹਾਂ ਨੂੰ ਮੋੜ ਮੁਹਾਰ ਭਾਈ
ਐਵੇਂ ਖ਼ਲਕ-ਖ਼ੁਦਾ ਮਰਵਾਉ ਨਾਹੀਂ ਗ਼ਾਜ਼ੀ ਪੁਣੇ ਦਾ ਕਰ ਹੰਕਾਰ ਭਾਈ
ਸਿੰਘਾਂ ਨਾਲ ਮੁਕਾਬਲਾ ਨਹੀਂ ਸੌਖਾ ਅਗੇ ਵੇਖ ਚੁੱਕੇ ਕਈ ਵਾਰ ਭਾਈ
ਨਹੀਂ ਹੁਣ ਪਸ਼ੌਰ ਦਾ ਦਖ਼ਲ ਮਿਲਦਾ ਕਰੋ ਕਾਬਲ ਦੀ ਜਾ ਸੰਭਾਰ ਭਾਈ
?ਤਿੰਨੇ ਗਏ ਅਮੀਰ ਦੇ ਵੱਲ ਡੇਰੇ ਸੁਲਤਾਨ ਮੁਹੰਮਦ ਸਰਦਾਰ ਭਾਈ
ਉਰੇ ਇਹਨਾਂ ਦੋਹਾਂਤਾਈਂ ਛੱਡਗਿਆ ਕੱਲ੍ਹਾਗਿਆ ਕੁਝ ਦਿਲ ਵਿਚਧਾਰ ਭਾਈ
ਮਿਲੇ ਦੋਇੰ ਭਰਾ ਇਕਾਂਤ ਅੰਦਰ ਜ਼ਾਹਰ ਦਾਰੀ ਦਿਖਾ ਪਿਆਰ ਭਾਈ
ਕਹਯਾ ਦੋਸਤ ਮੁਹੰਮਦ ਸੁਲਤਾਨ ਖ਼ਾਂ ਨੂੰ ਹੱਕ ਆਪਨੇ ਦੀ ਕਰ ਸਾਰ ਭਾਈ
ਰਲ ਮਿਲ ਸਾਰੇ, ਰਣਜੀਤ ਸਿੰਘ ਨੂੰ ਧੱਕ ਅਟਕ ਤੋਂ ਕਰੀਏ ਪਾਰ ਭਾਈ
ਦਿੱਤਾ ਅੱਗੋਂ ਜਵਾਬ ਸੁਲਤਾਨ ਖ਼ਾਂ ਨੇ ਅੱਗੇ ਵੇਖ ਚੁੱਕੇ ਕਈ ਵਾਰ ਭਾਈ
ਪਹਿਲਾਂ ਹਜ਼ਰੋ, ਫੇਰ ਨੁਸ਼ਹਿਰੇ ਅੰਦਰ ਖ਼ੜਕਾ ਚੁੱਕੇ ਤਲਵਾਰ ਭਾਈ
ਓਹੋ ਅਸੀਂ ਤੇ ਓਹੋ ਰਣਜੀਤ ਸਿੰਘ ਹੈ ਨਹੀਂ ਪੁੱਜਨੀ ਜੰਗ ਦੀ ਕਾਰ ਭਾਈ
ਨਾਲ ਇੱਜ਼ਤ ਦੇ ਏਥੋਂ ਹੀ ਪਰਤ ਜਾਵੇ ਬਿਨਾਂ ਚੁਕੇ ਨੁਕਸਾਨ ਦਾ ਭਾਰ ਭਾਈ
ਫੇਰ ਦੋਸਤ ਮੁਹੰਮਦ ਆਖਯਾ ਇਓਂ ਚਾਲਾ ਚੱਲੀਏ ਹੋਰ ਸੰਭਾਰ ਭਾਈ
ਤੂੰ ਲੈ ਆ ਫ਼ਕੀਰ ਅਜ਼ੀਜ਼ ਦੀਂ ਨੂੰ ਏਥੇ ਕਰ ਲਾਂ ਗੇ ਗ੍ਰਿਫ਼ਤਾਰ ਭਾਈ
ਇਹਦੇ ਬਦਲੇ ਪਸ਼ੌਰ ਨੂੰ ਮੰਗ ਲਾਂ ਗੇ ਕੁੱਝ ਮੁਆਵਜ਼ਾ ਭੀ ਨਾਲ ਸਾਰ ਭਾਈ
ਸੁਲਤਾਨਖ਼ਾਂ ਕਹਯਾ ਰਣਜੀਤਸਿੰਘ ਨਾਲ ਕੀਤੇਚੁੱਕ ਕੁਰਾਨ ਇਕਰਾਰ ਭਾਈ
ਓਸ ਆੱਖਯਾ ਫੇਰ ਕੀਹ ਹੋ ਗਿਆ ਏ ਹੈਨ ਕਾਹਦੇ ਇਕਰਾਰ ਮਦਾਰ ਭਾਈ

---

*ਇਹਨਾਂ ਪ੍ਰਸੰਗਾਂ ਲਈ ਦੇਖੋ ਸਰਕਾਰ ਖ਼ਾਲਸਾ।
()ਮਿਸਟਰ ਹਾਰਲਨ ਅਮਰੀਕਨ ਸੀ।
?ਏਸ ਸਾਰੀ ਗੱਲ ਬਾਤ ਵਾਸਤੇ ਦੇਖੋ ਹਿਸਟਰੀ ਆਫ਼ ਦੀ ਪੰਜਾਬ ਮੁਹੰਮਦ ਲਤੀਫ਼ ਸਫ਼ਾ ੪੭੦–੭੧ ।

ਜਿਹਾਦਾਉ ਲੱਗੇ ਤਿਹਾਲਾਈਦਾ ਏ ਬਾਦਸ਼ਾਹੀ ਦਾ ਦਰਜਾ ?ਮੱਕਾਰ ਭਾਈ
ਓਹ ਦੋਹਾਂ ਵਕੀਲਾਂ ਨੂੰ ਲੈ ਗਿਆ ਆ ਕੀਤੇ ਪੇਸ਼ ਜਾ ਵਿੱਚ ਦਰਬਾਰ ਭਾਈ
ਅੱਗੋਂ ਦੋਸਤ ਮੁਹੰਮਦ ਕਰਤਾਰ ਸਿੰਘਾ ਆਯਾ ਪੇਸ਼ ਬੁਰਿਆਈ ਨੂੰ ਧਾਰ ਭਾਈ

ਤਥਾ

ਮਿਸਟਰ ਹਾਰਲਨ ਤੇ ਅਜ਼ੀਜ਼ ਦੀਂ ਨੂੰ ਬੁਰੇ ਬੋਲਦਾ ਲਫ਼ਜ਼ ਅਮੀਰ ਭਾਈ
ਕਹਿੰਦਾ ਹੋ ਕੇ ਮੋਮਨ ਕਾਫ਼ਰਾਂ ਦਾ ਹੋ ਰਿਹੋਂ ਨੌਕਰ ਬੇ-ਜ਼ਮੀਰ ਭਾਈ
ਵੱਧ ਘੱਟ ਗੱਲਾਂ ਬਹੁਤ ਆੱਖੀਓਂ ਸੁ ਫੇਰ ਬੋੱਲਯਾ ਅੱਗੋਂ ਫ਼ਕੀਰ ਭਾਈ
ਬਾਦਸ਼ਾਹਾਂ ਨੂੰ ਇਹ ਅਮਲ ਚਾਹੀਦਾ ਨਹੀਂ ਗੰਦੀ ਆਪਦੀ ਹੈ ਤਕਰੀਰ ਭਾਈ
ਪੱਾਸੋਂ ਸੁਲਤਾਨ ਮੁਹੰਮਦ ਬੋਲ ਪਿਆ ਸੁਣ ਗੱਲ ਮੇਰੀ ਮੇਰੇ ਵੀਰ ਭਾਈ
ਬੁਰਾ ਨਾਲ ਵਕੀਲ ਸਲੂਕ ਕਰਨਾ ਹੋਣਾ ਦੁਨੀਆਂ ਵਿੱਚ ਹਕੀਰ ਭਾਈ
ਕਹਿੰਦਾ ਦੋਸਤ ਮੁਹੰਮਦ ਨਾਲ ਗੁੱਸੇ ਸਿੰਘ ਹੈਨ ਕਾਫ਼ਰ, ਬੇ-ਪੀਰ ਭਾਈ
ਓਹਨਾਂ ਨਾਲ ਕਰਨਾ ਜੋ ਕੁਝ ਪੁੱਜ ਆਵੇ ਖ਼ੁਸ਼ੀਆਂ ਬਖ਼ਸ਼ੇ ਰੱਬ ਕਬੀਰ ਭਾਈ
ਸੁਲਤਾਨ ਮੁਹੰਮਦ ਵੱਟ ਖਾਧਾ ਓਹਦਾ ਜਿਗਰ ਘੱਤਾ ਵਿਚੋਂ ਚੀਰ ਭਾਈ
ਹਠੀ ਦੋਸਤ ਮੁਹੰਮਦ ਕਰਤਾਰ ਸਿੰਘਾ ਕੋਈ ਨ ਓਸਤੇ ਹੋਈ ਤਾਸੀਰ ਭਾਈ

ਤਥਾ

ਕਹਿੰਦਾ ਫੇਰ ਭਿਰਾ ਨੂੰ ਨਾਲ ਗੁੱਸੇ ਇਹਨਾਂ ਦੋਹਾਂ ਤਾਈਂ ਗ੍ਰਿਫ਼ਤਾਰ ਰੱਖੋ
ਖ਼ੱਾਲੀ ਕਰ ਪਸ਼ੌਰ ਨੂੰ ਸਿੰਘ ਜਾਵਨ ਕੁਝ ਨਕਦ ਭੀ ਦੇਣ ਵਿਚਾਰ ਰੱਖੋ
ਤਾਂ ਇਹਨਾਂ ਤਾਈਂ ਫੇਰ ਛੱਡ ਦੇਨਾ ਕਾਇਮ ਥਾਂ ਸਿਰ ਆਪਨੀ ਤਾਰ ਰੱਖੋ
ਸੁਲਤਾਨ ਮੁਹੰਮਦ ਮੰਨਯਾਂ ਨ ਉਲਟ ਪਿਆ ਅਮੀਰ ਚਿਤਾਰ ਰੱਖੋ
ਕਹਿੰਦਾ ਫੇਰ ਫ਼ਕੀਰਅਜ਼ੀਜ਼ਦੀਂ ਨੂੰ ਸੱਾਡੇ ਨਾਲ ਕੁਝ ਦੀਨ ਦਾ ਪਿਆਰ ਰੱਖੋ
ਮੇਰੇ ਕੈਂਪ ਅੰਦਰ ਨਾਲ ਜਮਾਂ ਖ਼ੱਾਤਰ ਰਹੋ, ਜ਼ਰਾ ਨ ਖ਼ਤਰਾ ਸਾਰ ਰੱਖੋ
ਚਿੱਠੀਲਿਖ ਦਿਹੋ ਇੱਕ ਰਣਜੀਤ ਸਿੰਘ ਨੂੰ ਜਿੰਨੇ ਆਪਨੇ ਤੁਸੀਂ ਅਧਿਕਾਰ ਰੱਖੋ
ਅੱਧਾ ਦੇਸ ਪਸ਼ੌਰ ਦਾ ਦੇ ਜਾਵੇ ਮੇਰੇ ਭਾਈ ਦੇ ਨਾਲ ਇਕਰਾਰ ਰੱਖੋ
ਹੱਦ ਬੰਨਾਂ ਸਾਡੇ ਨਾਲ ਕਾਇਮ ਕਰੋ ਓਦੂੰ ਅਗ੍ਹਾਂ ਨ ਪੈਰ ਪਸਾਰ ਰੱਖੋ
ਅਸੀਂ ਜਾਵੀਏ ਪਰਤ ਕਰਤਾਰ ਸਿੰਘਾ ਮੇਰੀ ਗੱਲ ਨੂੰ ਯਾਦ ਹੁਸ਼ਯਾਰ ਰੱਖੋ

---

?ਬਾਦਸ਼ਾਹ ਮੱਕਾਰ ਹੁੰਦੇ ਹਨ, ਰਾਜਨੀਤੀ ਓਹਨਾਂ ਨੂੰ ਇਜਾਜ਼ਤ ਦੇਂਦੀ ਹੈ ਕਿ ਜਿਹਾ ਦਾਉ ਲੱਗੇ ਲਾਓ।

ਅਜ਼ੀਜ਼ ਦੀਨ

ਅਗੋਂ ਧੀਰਜ ਨਾਲ ਫ਼ਕੀਰ ਆੱਖੇ ਅਸੀਂ ਕਰਾਂਗੇ ਅਰਜ਼ ਸਰਕਾਰ ਅੱਗੇ
ਜੇ ਓਹ ਮੰਨ ਜਾਵਨ ਕਰਨ ਏਸੇ ਤਰ੍ਹਾਂ ਹੈ ਓਹਨਾਂ ਦਾ ਹੀ ਅਖ਼ਤਯਾਰ ਅੱਗੇ
ਮੋੜ ਘੇੜ ਅਮੀਰ ਨੇ ਬਹੁਤ ਕੀਤੀ ਫ਼ਕੀਰ ਦੀ ਗੂਹੜੀ ਵਿਚਾਰ ਅੱਗੇ
ਗਈ ਪੇਸ਼ ਨ ਕੁਝ ਕਰਤਾਰ ਸਿੰਘਾ ਹੋ ਖੜਾ, ਕਰ ਹੋਛੇ ਹਥਯਾਰ ਅੱਗੇ

ਅਮੀਰ ਦਾ ਸਿਲਸਿਲਾ ਬਿਗੜ ਜਾਨਾ

ਕਰਦੋਵੇਂ ਸਪੁਰਦਸੁਲਤਾਨਖ਼ਾਂ ਦੇ ਕਹਿੰਦਾਇਨ੍ਹਾਂ ਦੇ ਤਾਈਂਸਮਝਾਇ ਜਲਦੀ
ਚਿੱਠੀ ਇਹਨਾਂ ਪਾਸੋਂ ਲਿਖਵਾ ਭੇਜੋ ਕਾਰਗਰ ਤਦਬੀਰ ਹੋ ਜਾਇ ਜਲਦੀ
ਡੇਰੇ ਆਪਨੇ ਦੇ ਵਿਚ ਲੈ ਗਿਆ ਓਹ ਫੇਰ ਮਿੱਚਨੀ ਵਿੱਤੇ ਪੁਚਾਇ ਜਲਦੀ
ਏਸ ਗੱਲ ਨੂੰ ਸੁਣ ਅਮੀਰ ਕਾਬਲ ਛੱਡ ਹੌਂਸਲਾ ਗਿਆ ਘਬਰਾਇ ਜਲਦੀ
ਓਧਰ ਹਰੀਸਿੰਘ ਨੇ ਜਦ ਰਾਤਪਈ ਕਢੀਕਾਢ ਇਕ ਸੋਚ ਦੁੜਾਇ ਜਲਦੀ
ਕਰ ਲਸ਼ਕਰਾਂ ਦੇ ਦਿਤੇ ਤਿੰਨ ਹਿੱਸੇ ਪਸ਼ੌਰ ਤੋਂ ਅਗ੍ਹਾਂ ਚਲਾਇ ਜਲਦੀ
ਐਨ ਨੇੜੇ ਅਮੀਰ ਦੇ ਪਹੁੰਚ ਗਿਆ ਜਿਥੋਂ ਝਟ ਲਵੇ ਘੇਰਾ ਪਾਇ ਜਲਦੀ
ਹਿਸੇ ਪਹਿਲੇ ਨੇ ਫ਼ਤ੍ਹੇ ਗਜਾਈਆਂ ਜਾ ਦਿਤੀ ਗੂੰਜ ਅਕਾਸ਼ ਗੂੰਜਾਇ ਜਲਦੀ
ਏਸੇ ਤਰ੍ਹਾਂ ਸਾਰੀ ਰਾਤ ਰਹੇ ਕਰਦੇ 'ਜੋ ਬੋੱਲੇ ਸੋ ਨਿਹਾਲ' ਸੁਨਾਇ ਜਲਦੀ
ਸੁਣ, ਸੁਣ ਅਮੀਰ ਦੀ ਫੌਜ ਕੰਬੀ ਸਿੰਘ ਗਏ ਲਾਹੌਰ ਤੋਂ ਆਇ ਜਲਦੀ
ਸਾਰੀ ਰਾਤਰਹੀਆਂ ਫੌਂਜਾਂਆਉਦੀਆਂ ਜੀ ਹਟੇਪਿਛ੍ਹਾਂ ਨੂੰ ਡੇਰੇਉਠਾਇ ਜਲਦੀ
ਓਧਰ ਗ਼ਾਜੀਆਂ ਫੌੱਜੀ ਬਾਜ਼ਾਰ ਅੰਦਰ ਦਿੱਤੀਹੱਲਾ ਕਰਲੁੱਟ ਮਚਾਇ ਜਲਦੀ
ਸਭ ਸਾਜ਼ ਸਾਮਾਨ ਬਰਬਾਦ ਕਰ ਕੇ ਆਪੋ ਆਪਣੇ ਪੈ ਗਏ ਰਾਹਿ ਜਲਦੀ

---

ਉਧਰਵਿਗੜ ਸੁਲਤਾਨਖ਼ਾਂ ਚਲਾਗਿਆ ਦਿਤੇ ਦੋਵੇਂ ਵਕੀਲ ਭਜਾਇ ਜਲਦੀ
ਏਧਰ ਸਾਮ੍ਹਣੇ ਪੰਜ ਬਰਗੇਡ ਜਿਹੜੇ ਹਰੀ ਸਿੰਘ ਲਏ ਘੇਰ ਵਲਾਇ ਜਲਦੀ
ਹੁਣ ਇਹਨਾਂ ਦਾ ਨਹੀਂ ਬਚਾਉ ਹੋਨਾ ਤਾਣੀ ਸਾਰੀ ਗਈ ਉਲਝਾਇ ਜਲਦੀ
ਨਾਲੇ ਗ਼ਾਜ਼ੀ ਹੋ ਬੇ-ਲਗ਼ਾਮ ਗਏ ਦਿੱਤੇ ਸਿਲਸਿਲੇ ਸਭ ਤੁੜਾਇ ਜਲਦੀ
ਸੋਚਾਂ ਕਰ ਅਮੀਰ ਪਿਛ੍ਹਾਂ ਹਟਯਾ ਲਿਆ ਫ਼ਿਕਰਾਂ ਓਹਨੂੰ ਦਬਾਇ ਜਲਦੀ
ਖੇਹ ਛਾਨ ਜਲਾਲਾਂ ਬਾਦ ਪਹੁੰਚਾ ਦਿੱਤੀ ਫ਼ੌਜਾਂ ਧੂੜ ਧੁਮਾਇ ਜਲਦੀ
ਸ਼ਹਿਰਸਦਰ ਵਿਚਲੁੱਟਮਚਾਇ ਦਿੱਤੀਗਿਆ ਦੋਸਤਮੁਹੰਮਦਸ਼ਰਮਾਇ ਜਲਦੀ
ਸ਼ਾਮੀ ਖ਼ਾਂ ਵਜ਼ੀਰ ਅਮੀਰ ਦੋਹਾਂ ਬੀਮਾਰੀ ਦੇ ਪੱਜ ਬਨਾਇ ਜਲਦੀ
ਪਏ ਸੋਗ ਦੇ ਮੰਜੇ ਕਰਤਾਰ ਸਿੰਘਾ ਆਇ ਹੱਸਦੇ, ਰੋਂਦੇ ਗਏ ਧਾਇ ਜਲਦੀ

ਵਾਕ ਕਵੀ

ਬਿਨਾਂ ਜੰਗ ਤੋਂ ਦੌੜ ਅਮੀਰ ਗਿਆ ਬਣਯਾਂ ਆਪਨਾਂ ਧਮ੍ਹਾਂ ਗਵਾਇ ਕੇ ਜੀ
ਫੌਜਾਂ ਹਟੀਆਂ ਵਿਚ ਪਸ਼ੌਰ ਆਈਆਂ ਉੱਚੇ ਫ਼ਤ੍ਹੇ ਨਸ਼ਾਨ ਝੁਲਾਇ ਕੇ ਜੀ
ਕੀਤੀ ਖ਼ਾਲਸੇ ਨੇ ਗਸ਼ਤ ਦੇਸ ਅੰਦਰ ਵੱਡੇ ਖ਼ੌਨਾ ਨੂੰ ਫੜ ਫੜਾਇ ਕੇ ਜੀ
ਝੰਬ ਝਾੜ ਕੇ ਸਭਾ ਨੂੰ ਸਾਫ਼ ਕੀੱਤਾ ਦੂਰ ਸੁਆਂਤ ਬਨੇਰ ਤੱਕ ਜਾਇ ਕੇ ਜੀ
ਗੜ੍ਹੀਆਂ ਫੂਕ ਕੇ ਖ਼ੌਨਾਂ ਦੇ ਪੁੱਟ ਠਾਣੇ, ਠਾਣੇ ਆਪਨੇ ਸਾਰੇ ਬੈਠਾਇ ਕੇ ਜੀ
ਸੁਲਤਾਨ ਮੁਹੰਮਦ ਖ਼ਾਂ ਤਾਈਂ *ਹਸ਼ਤ ਨਗਰ ਜਾਗੀਰ ਸੌਂਪਾਇ ਕੇ ਜੀ
ਅਮਨ ਕਾਇਮ ਕੀੱਤਾ ਸਾਰੇ ਦੇਸ ਅੰਦਰ ਸਰਕਾਰ ਨੇ ਨਜ਼ਰ ਦੁੜਾਇ ਕੇ ਜੀ
ਨੌਨਿਹਾਲ ਸਿੰਘ ਤਾਈਂ ਪਸ਼ੌਰ ਸੌਂਪੀ ਓਹਦੇ ਸਭ ਅਧਿਕਾਰ ਵਧਾਇ ਕੇ ਜੀ
ਹਰੀਸਿੰਘਨੂੰਫੌਜੀ ਅਖ਼ਤਯਾਰ ਸਾਰੇ ਸ਼ਾਨ ਬਖ਼ਸ਼ਯਾਬਹੁਤ ਵਡਿਆਇ ਕੇ ਜੀ
ਮੌਲੀ ਮਹਿਕਮਾ ਸੌਂਪ ਗੁਲਾਬ ਸਿੰਘ ਨੂੰ ਐਬੂ ਟੇਬਲ ਨਾਲ ਰਲਾਇ ਕੇ ਜੀ
ਹੋਰ ਕਾਰ ਵਿਹਾਰ ਸੁਧਾਰ ਸਾਰੇ ()ਗਿਆਰਾਂ ਜੇਠ ਨੂੰ ਕੂਚ ਬੁਲਾਇ ਕੇ ਜੀ
ਵੜੇ ਆਣ ਲਾਹੌਰ ਕਰਤਾਰ ਸਿੰਘਾ ਬੈਠੇ ਖ਼ੁਸ਼ੀਆਂ ਜਸ਼ਨ ਮਨਾਇ ਕੇ ਜੀ

ਸਰਦਾਰ ਹਰੀ ਸਿੰਘ ਨੇ ਪਸ਼ੌਰ ਦਾ ਗਵਰਨਰ ਬਣ ਕੇ ਬੰਦੋਬਸਤ ਕਰਨੇ

ਗੁਲਾਬ ਸਿੰਘ ਬੀਮਾਰ ਹੋ ਗਿਆ ਝਬਦੇ ਅਧਰੰਗ ਨੇ ਆ ਦਬਾਯਾ ਜੀ
ਓਹਨੂੰ ਵਿੱਚ ਲਾਹੌਰ ਦੇ ਲੈ ਆਂਦਾ ਵੈਂਤੂਰਾ ਪਸ਼ੌਰ ਪੁਚਾਯਾ ਜੀ

---

*ਸਰਦਾਰ ਸੁਲਤਾਨ ਮੁਹੰਮਦ ਖ਼ਾਂ ਨੂੰ ਓਹਦੀ ਖ਼ਿਦਮਤ ਦੇ ਬਦਲੇ ਦੁਾਬਾ ਹਸ਼ਤ ਨਗਰ ਤੇ ਕੋਹਾਟ ਵਿੱਚ ਤਿੰਨ ਲੱਖ ਪੰਜਾਹ ਹਜ਼ਾਰ ਦੀ ਭਾਰੀ ਜਾਗੀਰ ਬਖ਼ਸ਼ੀ । ਹਿਸਟਰੀ ਔਫ਼ ਦੀ ਪੰਜਾਬ ਮੁਹੰਮਦ ਲਤੀਫ਼ ਸਫ਼ਾ ੪੭੩ ।

()੧੧ ਜੇਠ ੧੮੯੩ ।

ਭਾਦੋਂ ਵਿੱਚ ਮਹਾਂਰਾਜ ਬੀਮਾਰ ਹੋ ਗਏ ਹਿੱਸੇ ਇਨ੍ਹਾਂ ਅਧਰੰਗ ਭੀ ਆਯਾ ਜੀ
ਕੰਵਰ ਸਾਹਿਬ ਪਸ਼ੌਰੋਂ ਭੀ ਚਲੇ ਆਏ ਹਰੀ ਸਿੰਘ ਨੂੰ ਦੇਸ ਸੌਂਪਾਯਾ ਜੀ
ਸੂਬਾ ਬਣ ਪਸ਼ੌਰ ਦਾ ਹਰੀ ਸਿੰਘ ਨੇ ਸਿੱਕਾ ਆਪਨੇ ਨਾਮ ਚਲਾਯਾ ਜੀ
ਏਸ ਨਾਲ ਹੀ ਖ਼ੈਬਰ ਦੇ ਮੂੰਹ ਅੱਗੇ ਕਿਲ੍ਹਾ ਪਾਸ ਜਮਰੋਦ ਬਨਾਯਾ ਜੀ
ਫ਼ਤ੍ਹੇ ਗੜ੍ਹ ਫਿਰ ਉਸ ਦਾ ਨਾਮ ਧਰਯਾ ਜਮਰੋਦ ਦਾ ਕਿਲਾ ਕਹਾਯਾ ਜੀ
ਮਾਂਹ ਸਿੰਘ ਪੁਤਰੇਲੇ ਨੂੰ ਏਸ ਅੰਦਰ ਕਿਲ੍ਹੇਦਾਰ ਬਨਾ ਠਹਿਰਾਯਾ ਜੀ
ਕਿਲ੍ਹਾ ਮਿਚਨੀ, ਸ਼ਬਕਦਰ ਦਾ ਥਾਂ ਚੰਗੇ ਸ਼ੰਕਰ ਗੜ੍ਹ ਦੇ ਨਾਮ ਤੇ ਪਾਯਾ ਜੀ
ਇਹ ਭੀ ਰਸਤਾ ਆਉਂਦਾ ਕਾਬਲੋਂ ਸੀ ਨਦੀ ਕਾਬਲ ਤਈਂ ਰੁਕਾਯਾ ਜੀ
ਥੋੜ੍ਹੀ ਦੂਰ ਪਸ਼ੌਰ ਤੋਂ ਹੋ ਅੱਗੇ ਛੋਟਾ ਜਿਹਾ ਇੱਕ ਕਿਲ੍ਹਾ ਰਚਾਯਾ ਜੀ
ਬੁਰਜ ਹਰੀਸਿੰਘ ਓਹਦਾ ਨਾਮ ਪਿਆ ਅੱਗੇ ਹੋਰ ਇੱਕ ਕਿਲ੍ਹਾ ਚਿਣਵਾਯਾ ਜੀ
ਕੱਚਾ ਗੜ੍ਹੀ ਯਾ ਓਸ ਨੂੰ ਕਿਲ੍ਹਾ ਬਾੜਾ ਲੋਕੀ ਆਖਦੇ ਮੈਂ ਸੁਣ ਪਾਯਾ ਜੀ
ਦੋ ਬਰਸ ਜਮਰੋਦ ਮੈਂ ਆਪ ਰਿਹਾ ਝੱਟ ਪਲਟਨ ਨਾਲ ਲੰਘਾਯਾ ਜੀ
ਅੱਖੀਂ ਆਪਨੀ ਸੱਭੇ ਏਹ ਥਾਂ ਦੇਖੇ ਲਿਖ ਨਹੀਂ ਵਧਾ ਵਧਾਯਾ ਜੀ
ਹਰੀ ਸਿੰਘ ਸਰਦਾਰ ਕਰਤਾਰ ਸਿੰਘਾ ਸਭ ਰਾਹਾਂ ਨੂੰ ਕਾਬੂ ਕਰਾਯਾ ਜੀ

### ਅਮੀਰ ਦੋਸਤ ਮੁਹੰਮਦ ਦੀ ਘਬਰਾਹਟ

ਖ਼ਬਰਾਂ ਹੋਈਆਂ ਅਮੀਰ ਨੂੰ ਵਿੱਚਕਾਬਲ ਸਿੰਘ ਕਦਮ ਹੁਣ ਅਗ੍ਹਾਂ ਵਧਾਨਗੇ ਜੀ
ਕਿਲ੍ਹੇ ਰਾਹਾਂ ਦੇ ਉੱਤੇ ਬਨਾ ਲਏ ਨੇ ਕਿਸੇ ਦਿਨ ਫ਼ਤੂਰ ਮਚਾਨਗੇ ਜੀ
ਹੈ ਖ਼ਤਰਾ ਜਲਾਲਾ ਬਾਦ ਤਾਈਂ ਝੰਡੇ ਕਾਬਲ ਆਇ ਝੁਲਾਨਗੇ ਜੀ
ਪੈਰ ਜੰਮ ਪਸ਼ੌਰ ਦੇ ਵਿੱਚ ਗਏ ਸਾਨੂੰ ਬੜਾ ਨੁਕਸਾਨ ਪੁਚਾਨਗੇ ਜੀ
ਅਸੀਂ ਜਿਨ੍ਹਾਂ ਨੂੰ ਮੁੱਢ ਤੋਂ ਲੁੱਟਦੇ ਰਹੇ ਓਹ ਪੰਜਾਬੀ ਸਾਨੂੰ ਲੁੱਟ ਖਾਨਗੇ ਜੀ
ਡਰਦੇ ਰਹੇ ਪਠਾਨਾਂ ਦੇ ਨਾਮ ਤੋਂ ਜੋ ਸਾਡੀ ਘਰੀਂ ਆ ਹੁਣ ਡਰਾਨਗੇ ਜੀ
ਏਸ ਵੇਲੇ ਜੇ ਸਾਥੋਂ ਨ ਰੁਕ ਸੱਕੇ ਖੁਰਾਸਾਨ ਨੂੰ ਵਧਦੇ ਜਾਨਗੇ ਜੀ
ਵਿਚ ਕਾਬਲ ਆਇ ਕਰਤਾਰ ਸਿੰਘਾ ਕਾਫ਼ਰ 'ਬੋਲੇ, ਨਿਹਾਲ' ਸੁਨਾਨਗੇ ਜੀ

### ਸਰਦਾਰ ਹਰੀ ਸਿੰਘ ਦੀ ਗੈਰ ਹਾਜ਼ਰੀ

ਹਰੀ ਸਿੰਘ ਪਸ਼ੌਰ ਦੇ ਵਿੱਚ ਨਹੀਂ ਸੀ ਓਹ ਲਾਹੌਰ ਦੇ ਵਿੱਚ ਸੀ ਆਯਾ ਹੋਯਾ
ਫੱਗਨ ਵਿੱਚ *ਵਿਆਹ ਸੀ ਕੰਵਰ ਜੀ ਦਾ ਹਰੀ ਸਿੰਘ ਨੂੰ ਹੈਸੀ ਬੁਲਾਯਾ ਹੋਯਾ

---

*ਕੰਵਰ ਨੌ ਨਿਹਾਲ ਸਿੰਘ ਦੇ ਵਿਆਹ ਦੀਆਂ ਰੌਣਕਾਂ ਦੇਖਣ ਵਾਸਤੇ ਪੜ੍ਹੋ, ਸਰਕਾਰ ਖ਼ਾਲਸਾ ।

ਮਾਹ ਦੋ ਕੁ ਏਧਰ ਹੀ ਗੁਜ਼ਰ ਗਏ ਸੀ ਪਸ਼ੌਰ ਦਾ ਫ਼ਿਕਰ ਭੁਲਾਯਾ ਹੋਯਾ
ਮਾਂਹ ਸਿੰਘ ਨੇ ਕੱਲੇ ਕਰਤਾਰ ਸਿੰਘਾ ਓਸ ਤਰਫ਼ ਸੀ ਕੰਮ ਚਲਾਯਾ ਹੋਯਾ

ਗਾਜ਼ੀਆਂ ਦਾ ਕੱਠ

ਕਾਬਲ ਵਿੱਚ ਤੱਯਾਰੀਆਂ ਜੰਗਦੀਆਂ ਨਵੇਂ ਸਿਰੇ ਹੋ ਰਹੀਆਂ ਮਸ਼ਹੂਰ ਹੋਈਆਂ
ਹਾਜ਼ਰ ਫੌਜਾਂ ਪਸ਼ੌਰ ਵਿੱਚ ਥੋੜੀਆਂ ਨੇ ਇਹ ਸੁਣ ਕੌਮਾਂ ਮਗ਼ਰੂਰ ਹੋਈਆਂ
ਹਾਜੀ ਖ਼ਾਂ ਸੀ ਅਲੀ ਮਸੀਤ ਬੈਠਾ ਕੁੱਤ-ਕੁਤੀਆਂ ਓਹਨੂੰ ਜ਼ਰੂਰ ਹੋਈਆਂ
ਸ਼ੇਰ ਖ਼ਾਂ ਨੂੰ ਨਾਲ ਰਲਾਇਓ ਸੂ ਝੱਟ ਖ਼ਬਰਾਂ ਜਾ ਦੂਰ, ਦੂਰ ਹੋਈਆਂ
ਗ਼ਾਜ਼ੀ ਅਲੀ ਮਸੀਤ ਆ ਹੋਇ ਕੱਠੇ ਆ ਨਸ਼ਾਨੀਆਂ ਜ਼ਾਹਿਰ ਫ਼ਤੂਰ ਹੋਈਆਂ
ਪਿਛਲੀ ਮਾਰ ਭੁਲਾ ਕਰਤਾਰ ਸਿੰਘਾ ਧਾੜਾਂ ਕੱਠੀਆਂ ਧਾਰ ਗ਼ਰੂਰ ਹੋਈਆਂ

ਹੱਜੀ ਖ਼ਾਂ ਕਾਕੜ ਨੇ ਪਸ਼ੌਰ ਤੇ ਧਾਵਾ ਕਰਨਾ

ਏਧਰ ਵਿਆਹ ਹੋ ਰਿਹਾ ਸੀ ਕੌਰ ਜੀ ਦਾ ਓਧਰ ਹਾਜੀ ਖ਼ਾਂ ਢੋਲ ਵਜਾ ਆਯਾ
ਠਾਰਾਂ ਸੌ ਤ੍ਰਿਆਨਵੇਂ ਵਿੱਚ ਫੱਗਨ ਚੜ੍ਹ ਦਰ੍ਹੇ ਵਿੱਚੋਂ ਦਰਯਾ ਆਯਾ
ਮਾਂਹ ਸਿੰਘ ਨੇ ਖ਼ਬਰ ਲਾਹੌਰ ਭੇੱਜੀ ਹਰੀ ਸਿੰਘ ਨ ਵਾਗ ਪਰਤਾ ਆਯਾ
ਨ ਕੋਈ ਹੋਰ ਹੀ ਮੱਦਦੀ ਪਹੁੰਚਯਾ ਸੀ ਵੈਰੀ ਸਿਰ ਤੇ ਜ਼ੋਰ ਵਧਾ ਆਯਾ
ਕੀੱਤੇ ਕਈ ਮੁਕਾਬਲੇ ਗ਼ਾਜ਼ੀਆਂ ਦੇ ਹੁੰਦਾ ਹਰ ਥਾਂ ਕੁੱਝ ਬਚਾ ਆਯਾ
ਹੋਈਆਂ ਝੜਫ਼ਾਂ ਬਹੁਤ ਕਰਤਾਰ ਸਿੰਘਾ ਡਰਦਾ ਹੱਜੀ ਨ ਅਗ੍ਹਾਂ ਦਬਾ ਆਯਾ

ਸਰਦਾਰ ਹਰੀ ਸਿੰਘ ਨੇ ਪਸ਼ੌਰ ਪਹੁੰਚਨਾ

ਵਿਆਹ ਵਿਚ ਹੀ ਖ਼ਬਰਾਂ ਪਹੁੰਚੀਆਂ ਸਨ ਵਿਹਲਾ ਹੋ ਕੇ ਕੂਚ ਬੁਲਾਵੰਦਾ ਏ
ਲੈ ਕੇ ਪਲਟਨਾ ਅਤੇ ਰਸਾਲਯਾਂ ਨੂੰ ਤੋਪ ਖ਼ੱਨਯਾਂ ਦੇ ਸਣੇ ਧਾਵੰਦਾ ਏ
ਅਹੀ ਚੰਦਰੀ ਘੜੀ ਸੀ ਕੂਚ ਕੀਤਾ ਮੁੜ ਪਰਤ ਲਾਹੌਰ ਨਾ ਆਵੰਦਾ ਏ
ਕੱਲ੍ਹਾ ਗਿਆ ਨਾਹੀਂ, ਰਾਜ ਖ਼ਾਲਸੇ ਦਾ ਅਕਬਾਲ ਭੀ ਨਾਲ ਲੈ ਜਾਵੰਦਾ ਏ
ਮਾਰੋ ਮਾਰ ਕਰਦਾ ਜਾ ਪਸ਼ੌਰ ਪਹੁੰਚਾ ਸੁਣ ਗ਼ਾਜ਼ੀਆਂ ਤੇ ਡਰ ਢਾਵੰਦਾ ਏ
ਗ਼ਾਜ਼ੀ ਨੱਠ ਗਏ ਥਾਵਾਂ ਸਾਰਿਆਂ ਤੋਂ ਇਰਦਗਿਰਦ ਫਿਰ ਤਹਿਤ ਬੈਠਾਵੰਦਾ ਏ
ਹਰੀਆ ਰਾ:ਗਲੇਦੇ ਹਰੀਆ ਰਾ:ਗਲੇ ਦੇ ਦਲ ਗ਼ਾਜ਼ੀਆਂ ਦਾ ਮੂੰਹ ਛਪਾਵੰਦਾ ਏ
ਕਰ ਅਮਨ ਪਸ਼ੌਰ ਕਰਤਾਰ ਸਿੰਘਾ ਜਮਰੋਦ ਨੂੰ ਕਦਮ ਉਠਾਵੰਦਾ ਏ

ਹਾਜ਼ੀ ਖ਼ਾਂ ਹੋਰਾਂ ਨੇ ਅਲੀ ਮਸੀਤ ਨੂੰ ਨੱਠ ਜਾਨਾ

ਹਰੀ ਸਿੰਘ ਪਸ਼ੌਰ ਤੋਂ ਚੜ੍ਹ ਪਿਆ ਬਿਨਾਂ ਜੰਗ ਤੋਂ ਜਾਨ ਪਠਾਨ ਨੱਠੇ
ਜਿਵੇਂ ਬਾਘ ਬੇੱਲੇ ਵਿਚ ਆਣ ਬੁੱਕੇ ਹਰਨ ਮਾਰਦੇ ਚੁੰਘੀਆਂ ਜਾਨ ਨੱਠੇ

ਸ਼ੇਰ ਜੰਗਲ ਦੇ ਵਿਚ ਜਾਇ ਵੜਿਆ ਹੱਥੀ ਢੁੱਕ ਸੁੰਡਾਂ ਬੇ-ਤ੍ਰਾਨ ਨੱਠੇ
ਬਿਨਾਂ ਲੜਿਆਂ ਮੋਰਚੇ ਛੱਡ ਗਏ ਹਰੀਆ, ਹਰੀਆ ਕਰਦੇ ਲੈਕੇ ਪਰਾਨ ਨੱਠੇ
ਬਿਨਾਂ ਰੋਕ ਜਮਰੋਦ ਵਿਚ ਜਾਇ ਵੜਿਆ ਖ਼ਤਰੇ ਕਿਲ੍ਹੇ ਦੇ ਸਭ ਪਛਾਨ ਨੱਠੇ
ਦਰ੍ਹਿਓਂ ਧੱਕ ਪਠਾਨ ਸਭ ਪਾਰ ਕੀੱਤੇ ਗ਼ਾਜ਼ੀ ਹਰ ਥਾਂ ਛੱਡ ਮੈਦਾਨ ਨੱਠੇ
ਹੀੱਲੇ ਹਾਜੀ ਖ਼ਾਂ ਦੇ ਸਾਰੇ ਖ਼ਤਮ ਹੋਏ ਥਾਂ, ਥਾਂ ਪਏ ਛੱਡ ਸਾਮਾਨ ਨੱਠੇ
ਖੇਡਾਂ ਕਰਦੇ ਪਏ ਕਰਤਾਰ ਸਿੰਘਾ ਹਰੀ ਸਿੰਘ ਦਾ ਨਾਮ ਸੁਣ ਆਨ ਨੱਠੇ

ਵਾਕ ਕਵੀ

ਤਿੰਨ ਚਾਰ ਹੱਲੇ ਹਾਜੀ ਖ਼ਾਨ ਕੀਤੇ ਹਰੀ ਸਿੰਘ ਅਗੇ ਪੇਸ਼ ਜਾਵੰਦੀ ਨ
ਭੀੜਾਂ ਕੱਠੀਆਂ ਕਰ ਲੈ ਆ ਜਾਂਦੇ ਪੈਰ ਮਾਂਗਵੀ ਧਾੜ ਠਹਿਰਾਵੰਦੀ ਨ
ਏਧਰ ਫੌਜ ਆਈਨ ਦੀ ਲੜਨ ਵਾਲੀ ਕੁਝ ਪਿੰਡਾਂ ਦੀ ਵਾਹਰ ਬਨਾਵੰਦੀ ਨ
ਹੁੰਦੇ ਸਾਜ਼ ਸਾਮਾਨ ਭੀ ਪਾਸ ਥੋੜੇ ਨਿਰੀ ਤੇਗ ਬੰਦੂਕ ਕੰਮ ਆਵੰਦੀ ਨ
ਪਰ ਬਹੁਤ ਹੱਡੀ ਸਖ਼ਤ ਗ਼ਾਜ਼ੀਆਂ ਦੀ ਹਾਰਾਂ ਖਾ ਜ਼ਮੀਰ ਸ਼ਰਮਾਵੰਦੀ ਨ
ਦੀਨ ਮਜ਼੍ਹਬੀ ਵੱਜਦਾ ਢੋਲ ਜਦੋਂ ਲਹਿਰ ਜੋਸ਼ ਵਾਲੀ ਡੱਕੀ ਜਾਵੰਦੀ ਨ
ਐਲੀ, ਐਲੀ ਕਰਦੇ ਕੱਠੇ ਹੋ ਆਉਂਦੇ ਫੌਜ ਖ਼ਾਲਸਾ ਵੇਖ ਘਬਰਾਵੰਦੀ ਨ
ਸਿੰਘਾਂ ਪਾ ਲਏ ਭੇਦ ਕਰਤਾਰ ਸਿੰਘਾ ਝੱਲੀ ਤੇਗ਼ ਪਠਾਨਾਂ ਤੋਂ ਜਾਵੰਦੀ ਨ

ਤਥਾ

ਹਾਜੀ ਖ਼ਾਂ ਹੋ ਨ ਉਮੈਦ ਬੈਠਾ ਡੇਰੇ ਅਲੀ ਮਸੀਤ ਦੇ ਵਿੱਚ ਲਾਏ
ਫੌਜ ਕਾਬਲੀ ਬਾਹੁੜੀ ਨ ਅਜੇ ਤੋੜੀ ਨ ਅਮੀਰ ਦੇ ਸਾਜ਼-ਸਾਮਾਨ ਆਏ
ਇਰਦਗਿਰਦ ਕਾਬਲ ਰੌਲੇ ਬਹੁਤ ਪੈਰਹੇ ਮੁੱਲਾਂ ਕਾਜ਼ੀਆਂ ਨੇ ਸ਼ੋਰਬਹੁਤ ਪਾਏ
ਬੈਠਾ ਵਿਚ ਉਡੀਕ ਕਰਤਾਰ ਸਿੰਘਾ ਹਾਜੀ ਖ਼ਾਂ ਪਸ਼ੌਰ ਨੂੰ ਲੈਣ ਚਾਹੇ

ਦੋਸਤ ਮੁਹੰਮਦ ਦੀ ਚਾਲਾਕੀ

ਚੜ੍ਹਦੇ ਗੁਸੇ ਭੀ ਤੇ ਪੈਂਦਾ ਹੌਂਸਲਾ ਨ ਕਈ ਵਾਰ ਸੀ ਜ਼ੋਰ ਅਜ਼ਮਾ ਬੈਠਾ
ਖ਼ਾਂ ਦੋਸਤ ਮੁਹੰਮਦ ਹਰੀ ਸਿੰਘ ਤੋਂ ਥਾਂ, ਥਾਂ ਹੈ ਸੀ ਹਾਰਾਂ ਖਾ ਬੈਠਾ
ਝੰਡੇ ਕਰ ਜਹਾਦ ਦੇ ਖੜੇ ਥੱਕਾ ਬੇ-ਸ਼ੁਮਾਰ ਸਾਥੀ ਮਰਵਾ ਬੈਠਾ
ਹਾਰ ਪਿਛਲੀ ਨੂੰ ਯਾਦ ਕਰ ਕਰ ਕੇ ਹੈ ਸੀ ਹੌਂਸਲਾ ਉਕਾ ਹੀ ਢਾ ਬੈਠਾ
ਏਸ ਵਾਰ ਕੁਝ ਹੋਰ ਹੀ ਸੋਚਿਆ ਸੂ ਚੱਲ ਠੀਕ ਨਸ਼ਾਨੇ ਤੇ ਆ ਬੈਠਾ
ਗ਼ਾਜ਼ੀ ਫ਼ਸਨ ਜਿਵੇਂ ਕਰਤਾਰ ਸਿੰਘਾ ਵਾਂਗ ਫਾਂਧਕੀ ਦੇ ਬੋਰਾਂ ਲਾ ਬੈਠਾ

ਤਬਾ

ਬੜਾ ਭਾਰੀ ਅਕੱਠ ਕਰ ਗ਼ਾਜ਼ੀਆਂ ਦਾ ਵਿਚ ਦੋਸਤ ਮੁਹੰਮਦ ਆ ਭਾਈ
ਕਹਿੰਦਾ ਗ਼ਾਜ਼ੀ ਬਹਾਦਰੋ ਸੁਣੋ ਸਾਰੇ ਖ਼ਤਰਾ ਪਿਆ ਇਸਲਾਮ ਦੇ ਭਾ ਭਾਈ
ਦੇਸ ਮੱਲ ਲਿਆ ਸਾਡਾ ਕਾਫ਼ਰਾਂ ਨੇ ਖ਼ੈਬਰ ਦਰ੍ਹੇ ਤੇ ਪੈਰ ਜਮਾ ਭਾਈ
ਘਾਟਾ ਦੀਨ ਇਸਲਾਮ ਨੂੰ ਪੈ ਰਿਹਾ ਏ ਸੁਣੋ ਮੋਮਨੋ ਖ਼ਿਆਲ ਦੁੜਾ ਭਾਈ
ਹਰੀ ਸਿੰਘ ਸੱਡੇ ਰਾਹ ਬੰਦ ਕੀਤੇ ਲਏ ਆਪਨੇ ਕਿਲ੍ਹੇ ਬਨਾ ਬਾਈ
ਫ਼ਤ੍ਹੇ ਕਰੂ ਜਲਾਲਾ ਬਾਦ ਤਾਈਂ ਫੇਰ ਕਾਬਲ ਤੇ ਚੜ੍ਹ ਧਾ ਭਾਈ
ਮਾਰੂ ਕਾਫ਼ਰ, ਕਰ, ਕਰ ਮੋਮਨਾ ਨੂੰ ਮੁਲ਼ਕ ਲੈਣ ਗੇ ਸਿੰਘ ਦਬਾ ਭਾਈ
ਹੀਲਾ ਕਰੋ ਤੇ ਰਲ ਕੇ ਕਾਫ਼ਰਾਂ ਨੂੰ ਦਿਹੋ ਅਟਕ ਤੋਂ ਪਾਰ ਧਕਾ ਭਾਈ
ਏਸ ਕੰਮ ਲਈ ਮੇਰੇ ਪੁੱਤ ਹਾਜ਼ਰ ਦਿੱਤੇ ਸਾਮ੍ਹਣੇ ਖੜੇ ਦਿਖਾ ਭਾਈ
ਹੋਰ ਮੇਰੇ ਖ਼ਜ਼ਾਨੇ ਤੇ ਸਣੇ ਲਸ਼ਕਰ ਹੈ ਮਲਕੀਯਤ ਕੌਮ ਸਬਾ ਭਾਈ
ਮੈਂ ਚਾਹੁੰਦਾ ਦੀਨ ਇਸਲਾਮ ਸਿਰੋਂ ਸਾਰੇ ਖ਼ਤਰੇ ਦਿਹੋ ਮੁਕਾ ਭਾਈ
ਏਸ ਗੱਲ ਨੇ ਬੜਾ ਹੀ ਅਸਰ ਕੀਤਾ ਦਿੱਤੀ ਅੱਗ ਪਹਾੜਾਂ ਵਿਚ ਲਾ ਭਾਈ
ਮਾਵਾਂ ਪੁੱਤਰਾਂ ਨੂੰ ਭੈਣਾਂ ਵੀਰਾਂ ਤਾਈਂ ਭਾਈ, ਭਾਈਆਂ ਨੂੰ ਕਹਿਨ ਸੁਨਾ ਭਾਈ
ਵੇਖੋ ਪੁੱਤ ਅਮੀਰ ਦੇ ਲੜਨ ਚੱਲੇ ਮੁਲਕ-ਕੌਮ ਲਈ ਖੰਡਾ ਉਠਾ ਭਾਈ
ਜਾਹੁ ਤੁਸੀਂ ਇਸਲਾਮ ਦੇ ਨਾਮ ਉਤੇ ਹੋ ਜੰਗ ਵਿਚ ਜਾਹੁ ਫ਼ਿਦਾ ਭਾਈ
ਥੋੜ੍ਹੇ ਦਿਨਾਂ ਦੇ ਵਿਚ ਹੀ ਏਸ ਤਰ੍ਹਾਂ ਕੱਠੇ ਹੋਇ ਗ਼ਾਜ਼ੀ ਹੁੰਮ-ਹੁਮਾ ਭਾਈ
ਕੱਠੇ ਹੋਏ ਜਵਾਨ ਕਬੀਲਿਆਂ ਦੇ ਗੱਨੇ ਬੰਨ੍ਹ ਤੇ ਮਹਿੰਦੀਆਂ ਲਾ ਭਾਈ
ਪਿਆ ਸ਼ੋਰ ਪਹਾੜੀਂ ਕਰਤਾਰ ਸਿੰਘਾ ਚੜ੍ਹਿਆ ਫੇਰ ਜਹਾਦ ਦਾ ਚਾ ਭਾਈ

ਕਾਬਲੋਂ ਲਸ਼ਕਰਾਂ ਦੀ ਚੜ੍ਹਾਈ

*ਪੰਜਪੁੱਤਰਅਮੀਰਦੇ ਹੋਇਸ਼ਾਮਲ ਮੁਹੰਮਦ ਅਕਬਰਤੇ ਆਹਜ਼ਮਖ਼ਾਨ ਸਮਝੋ
ਮੁਹੰਮਦ ਅਫ਼ਜ਼ਲਖ਼ਾਨ ਗ਼ੁਲਾਮਹੈਦਰਪੰਜਵਾਂ ਅਕਰਮਖ਼ਾਨ ਬਲਵਾਨ ਸਮਝੋ
ਚੜ੍ਹਯਾ ਨਾਲ ਜੱਬਾਰ ਖ਼ਾਂ ਬਲੀ ਯੋਧਾ ਤੇ ਮੁਹੰਮਦ ਸਆਦਤ ਖ਼ਾਨ ਸਮਝੋ
ਮੀਰ ਆਲਮ ਖ਼ਾਨ ਬਜੌੜ ਵਾਲਾ ਅਤੇ ਸੱਯਦ ਬਾਬਾ ਜਾਨ ਸਮਝੋ
ਚੜ੍ਹਿਆ ਪੁੱਤਰ ਮੁਹੰਮਦ ਜ਼ਮਾਨ ਖ਼ਾਂ ਦਾ ਸ਼ੰਮਸਦੀਨ ਖ਼ਾਂ ਉਮਰ ਜਵਾਨ ਸਮਝੋ
ਇਹ ਸਕਾ ਭਣੇਵਾਂ ਅਮੀਰ ਦਾ ਸੀ, ਸੀ ਦਲੇਰ ਤੇ ਮਰਦਿ-ਮੈਦਾਨ ਸਮਝੋ

---

*ਏਸ ਸਾਰੇ ਪ੍ਰਸੰਗ ਨੂੰ ਦੇਖਨ ਵਾਸਤੇ ਵੇਖੋ ਹਿਸਟਰੀ ਆਫ਼ ਦੀ ਪੰਜਾਬ ਸੱਯਦ ਮੁਹੰਮਦ ਲਤੀਫ਼, ਸਫ਼ਾ ੪੯੨-੯੩ ।

ਸਾਕ ਅੰਗ ਅਮੀਰ ਦੇ ਚੜ੍ਹੇ ਸਾਰੇ ਵਿਚੇ ਪੁੱਤ ਭਤੀਜੇ ਪਠਾਨ ਸਮਝੋ
ਕੱਠ ਗ਼ਾਜ਼ੀਆਂ ਦਾ ਨਾਲ ਬੜਾ ਭਾਰਾ ਫੌਜਾਂ, ਤੋਪ ਖ਼ਾਨੇ ਤੇ ਸਾਮਾਨ ਸਮਝੋ
ਹੜ੍ਹ ਚੱਲਯਾ ਚੜ੍ਹ ਕੇ ਕਾਬਲੋਂ ਏਹ ਹਿੰਦੂ ਵਾਸੀਆਂ ਤਈਂ ਰੁੜ੍ਹਾਨ ਸਮਝੋ
ਅੜ ਨਾਲ ਅਕਬਾਲ ਰਣਜੀਤਸਿੰਘ ਦੇ ਜਾਂਦੀ ਵਾਰ ਦਾਿਲੇਰ ਅਜ਼ਮਾਨ ਸਮਝੋ
ਇਹੋ ਆਖ਼ਰੀ ਵਾਰ ਪਠਾਨਾਂ ਦੀ ਸੀ ਸਿੰਘਾਂ ਨਾਲ ਕਰਦੇ ਘਮਸਾਨ ਸਮਝੋ
ਮੁੜ ਖ਼ੈਬਰੋਂ ਬਾਹਿਰ ਨ ਕਦੇ ਆਏ ਚੜ੍ਹ ਵੇਖਯਾ ਨ ਹਿੰਦੁਸਤਾਨ ਸਮਝੋ
ਬੜਾ ਭਾਰਾ ਇਹ ਲਸ਼ਕਰ ਗ਼ਾਜ਼ੀਆਂ ਦਾ ਰਲ ਚੜ੍ਹਯਾ ਵਾਂਗ ਤੂਫ਼ਾਨ ਸਮਝੋ
ਏਸ ਆਖ਼ਰੀ ਵਾਰ ਕਰਤਾਰ ਸਿੰਘਾ ਲਹਿਨ ਵਿਚ ਮੈਦਾਨ ਦੇ ਘਾਨ ਸਮਝੋ

### ਲਸ਼ਕਰਾਂ ਦੀ ਵੰਡ

ਚੜ੍ਹਿਆ ਮਾਹ ਵੈਸਾਖ ਚੁਰਾਨਵੇਂ ਦਾ ਗ਼ਾਜ਼ੀ ਚੜ੍ਹ ਕੇ ਬੇ-ਸ਼ੁਮਾਰ ਆਏ
ਜਲਾਲਾ ਬਾਦ ਤੋਂ ਲੰਘ ਦਰਯਾ ਟੱਪੇ ਨਦੀ ਕਾਬਲੋਂ ਉਰਲੇ ਪਾਰ ਆਏ
ਏੱਥੇ ਦੋ ਹਿੱਸੇ ਕੀਤੇ ਲਸ਼ਕਰਾਂ ਦੇ ਜਮਰੋਦ ਵੱਲੇ ਗੁੱਸਾ ਧਾਰ ਆਏ
ਅਮੀਰ ਘਰਾਨਾ ਆ ਗਿਆ ਏਧਰ ਭਾਰੇ ਲਸ਼ਕਰ ਨਾਲ ਜ਼ੋਰਾਰ ਆਏ
ਨਾਲ ਸੱਤ ਹਜ਼ਾਰ ਅਸਵਾਰ ਕਲਮੀ ਪੈਦਲ ਕਲਮੀ ਦੋ ਹਜ਼ਾਰ ਆਏ
ਵੀਹ ਇੱਕੀ ਹਜ਼ਾਰ ਮੁਲਖੱਈਆ ਲੈ ਕੇ ਸੰਮੀ ਖ਼ਾਨ ਹੋਰੀ ਮਾਰੋ ਮਾਰ ਆਏ
ਤੋਪਾਂ ਨਾਲ ਅਠਾਰਾਂ ਤੇ ਰਹਿਕਲੇ ਭੀ ਲੈ, ਉਡਾਵੰਦੇ ਗਰਦੁ-ਗ਼ੁਬਾਰ ਆਏ
ਹਾਜੀ ਖ਼ਾਂ ਕੱਕੜ ਤੇ ਅਮੀਰ ਆਲਮ ਤੇ ਸਆਦਤ ਖ਼ਾਂ ਹੁਸ਼ਯਾਰ ਆਏ

---

### ਤਵਾਰੀਖ ਖਾਲਸਾ ਦੀ ਲੜੀ ਪੰਦਰਵੀਂ (੧੫)

# ਸਰਕਾਰ ਖ਼ਾਲਸਾ

ਅਰਥਾਤ

## ਰਾਜ ਖ਼ਾਲਸਾ

### ਮਹਾਂਰਾਜੇ ਰਣਜੀਤ ਸਿੰਘ ਦੇ ਰਾਜ ਦੇ ਸੰਪੂਰਨ ਬ੍ਰਿਤਾਂਤ

ਕਿਲ੍ਹੇ ਸ਼ੰਕਰ ਗੜ੍ਹ ਨੂੰ ਗਏ ਸਿੱਧੇ ਰਲ ਪੈਦਲ ਤੇ ਅਸਵਾਰ ਆਏ
ਜੰਗ ਛਿੜੂ ਜਮਰੋਦ ਕਰਤਾਰ ਸਿੰਘਾ ਲਹਿਨ ਬੇ-ਸ਼ੁਮਾਰ ਸਬਾਰ ਆਏ

ਸਰਦਾਰ ਮਾਂਹ ਸਿੰਘ ਦੇ ਫ਼ਿਕਰ

ਪਹੁੰਚ ਰਹੀਆਂ ਸਨ ਖ਼ਬਰਾਂ ਮਾਂਹ ਸਿੰਘ ਨੂੰ ਕੱਠੇ ਹੋਕੇ ਲਸ਼ਕਰ ਆ ਰਹਿ ਨੇ
ਓਸ ਭੇੱਜੀਆਂ ਸਭ ਪਸ਼ੌਰ ਖ਼ਬਰਾਂ ਗ਼ਾਜ਼ੀ ਦਰ੍ਹੇ ਵੱਲ ਸ਼ੋਰ ਮਚਾ ਰਹਿ ਨੇ
ਜਲਦੀਨਾਲ ਚੜ੍ਹ ਤੁਸੀਂ ਜਮਰੋਦ ਪਹੁੰਚੋ ਸਿੰਘ ਕਿਲ੍ਹੇਦੇ ਬਹੁਤ ਘਬਰਾ ਰਹਿ ਨੇ
ਸਾਡੀ ਗੇਨਤੀ ਹੈ ਅੱਠ ਸੌ ਸਾਰੀ ਗ਼ਾਜ਼ੀ ਬੇ ਸ਼ੁਮਾਰ ਹੀ ਧਾ ਰਹਿ ਨੇ
ਜਲਦੀ ਨਾਲ ਲਾਹੌਰ ਅਸਵਾਰ ਭੇਜੋ ਕਾਂਗੀਂ ਕਾਬਲੀ ਚੜ੍ਹ ਦਰਯਾ ਰਹਿ ਨੇ
ਆਓ ਪਾਓ ਡੰਕਾ ਕਰਤਾਰ ਸਿੰਘਾ ਰਸਤਾ ਆਪ ਦਾ ਸਿੰਘ ਤਕਾ ਰਹਿ ਨੇ

ਸਰਦਾਰ ਹਰੀ ਸਿੰਘ ਦੀ ਬੀਮਾਰੀ

ਭਾਣਾ ਵਰਤਯਾ ਆਣ ਕਰਤਾਰ ਡਾਢਾ ਹਰੀ ਸਿੰਘ ਸਰਦਾਰ ਬੀਮਾਰ ਪਿਆ
ਤਾਪ ਚੜ੍ਹਯਾ ਜ਼ੋਰ ਦਾ ਬਹੁਤ ਭਾਰਾ ਬੇ-ਹੋਸ਼ ਹੋ ਸੁੱਧ ਵਸਾਰ ਪਿਆ
ਕੋਈ ਫ਼ਿਕਰ ਦੀ ਗੱਲ ਨ ਜਾਇ ਦੱਸੀ ਫ਼ਿਕਰ ਹੈ ਸੀ ਹਕੀਮਾਂ ਨੂੰ ਭਾਰ ਪਿਆ
ਮਤਾਂ ਹੋ ਨ ਹੋਰ ਵਿਗਾੜ ਜਾਵੇ ਹੈ ਸੀ ਮੂਧੜੇ ਮੂੰਹ ਸਰਦਾਰ ਪਿਆ
ਕੌਣ ਪਾਇ ਡੱਕਾ ਓਧਰ ਵੈਰੀਆਂ ਨੂੰ ਤਾਪ ਘੇਰਿਆ ਸਿਪਾਹ-ਸਾਲਾਰ ਪਿਆ
ਵੈਰੀ ਸਿਰ ਤੇ ਆਇ ਕਰਤਾਰ ਸਿੰਘਾ ਮਾਂਹ ਸਿੰਘ ਸਰਦਾਰ ਲਾਚਾਰ ਪਿਆ

ਕਿਲ੍ਹੇ ਜਮਰੌਦ ਤੇ ਧਾਵਾ

ਬੀਤ ਅੱਧਾ ਕੂ ਗਿਆ ਵੈਸਾਖ ਹੈ ਸੀ ਨਿਕਲ ਦਰ੍ਹੇ ਦੇ ਵਿਚੋਂ ਤੂਫ਼ਾਨ ਆਯਾ
ਢੋਲ ਵੱਜਦੇ ਹਰੇ ਨਸ਼ਾਨ ਝੂਲਨ ਕੱਠਾ ਹੋ ਕੇ ਦੇਸ ਮਹਾਨ ਆਯਾ
ਗੂੰਜਾਂ ਪਾਈਆਂ ਐਲੀ ਦੇ ਨਾਹਰਯਾਂ ਨੇ ਚੜ੍ਹ ਗਰਦੁ-ਗ਼ੁਬਾਰ ਅਸਮਾਨ ਆਯਾ
ਮੂੰਹ ਤੋਪਾਂ ਦੇ ਵੈਰੀਆਂ ਖੋਲ੍ਹ ਦਿੱਤੇ ਜਿਵੇਂ ਧਰਤ ਭੂਚਾਲ ਹਿਲਾਨ ਆਯਾ
ਛੁੱਟੇ ਏਧਰੋਂ ਕਿਲ੍ਹੇ ਦੇ ਤੋਪ ਖ਼ਾਨੇ ਮੂੰਹ ਅੱਡ ਕੇ ਕਾਲ ਭਗਵਾਨ ਆਯਾ
ਮਿੱਟੀ ਮਾਸ ਦੀ ਹੋਣ ਲੜਾਈ ਲੱਗੀ ਵਰ੍ਹੀ ਅੱਗ, ਨ ਅੰਤ ਪਛਾਨ ਆਯਾ
ਸਾਰਾ ਦਿਨ ਗੋਲਾ ਬਾਰੀ ਰਹੀ ਹੁੰਦੀ ਹਿੱਸੇ ਗ਼ਾਜ਼ੀਆਂ ਬਹੁਤ ਨੁਕਸਾਨ ਆਯਾ
ਹੋਯਾ ਦਿਨ ਬਤੀਤ ਕਰਤਾਰ ਸਿੰਘਾ ਵਿੱਚ ਪੈ, ਹਨੇਰਾ ਬਚਾਨ ਆਯਾ

ਮੰਗਲ ਵਾਰ ਨੂੰ ਭਾਰੀ ਜੰਗ

ਗ਼ਾਜ਼ੀ ਹਟ ਗਏ ਪਿਛ੍ਹਾਂ ਡੇਰਿਆਂ ਨੂੰ ਮਾਂਹ ਸਿੰਘ ਅਸਵਾਰ ਦੁੜਾਯਾ ਜੀ
ਆਓ ਸਿੰਘ ਜੀ ਕਿਲ੍ਹੇ ਦੀ ਸਾਰ ਲਵੋ ਗਿਰਦੇ ਗ਼ਾਜ਼ੀਆਂ ਨੇ ਘੇਰਾ ਪਾਯਾ ਜੀ

ਏਧਰ ਕਿਲ੍ਹੇ ਦੇ ਖ਼ਾਸ ਬਚਾਉਨ ਖ਼ਾਤਰ ਮਾਂਹ ਸਿੰਘ ਪਰਬੰਧ ਕਰਾਯਾ ਜੀ
ਤੋਪਾਂ ਵੱਡੀਆਂ ਛੋਟੀਆਂ ਬਾਈ ਹੈਸਨ ਓਹਨਾਂ ਤਈਂ ਮਾਰਾਂ ਤੇ ਠਹਿਰਾਯਾ ਜੀ
ਦਿੱਤੇ ਸਿੰਘਾਂ ਨੂੰ ਮੋਰਚੇ ਵੰਡ ਗਿਰਦੇ ਬਹੁਤਾ ਗੋਲੀ ਬਾਰੂਦ ਵਰਤਾਯਾ ਜੀ
ਦਿਨ ਚੜ੍ਹਦਿਆਂ ਹੀ ਫੇਰ ਗ਼ਾਜ਼ੀਆਂ ਨੇ ਹੱਲਾ ਕਿਲ੍ਹੇ ਦੇ ਉਤੇ ਬੁਲਾਯਾ ਜੀ
ਓਧਰ ਤੋਪਾਂ ਦੇ ਓਹਨਾਂ ਭੀ ਮੂੰਹ ਖੋਲ੍ਹੇ ਦਲ ਪੈਦਲ ਸਵਾਰਾਂ ਦਾ ਧਾਯਾ ਜੀ
ਹੈ ਸੀ ਦਿਸਦਾ ਚੜ੍ਹ ਤੂਫ਼ਾਨ ਆਯਾ ਹੈ ਡੁਬਾਯਾ ਕਿ ਕਿਲ੍ਹਾ ਡੁਬਾਯਾ ਜੀ
ਤੋਪਾਂ ਕਿਲ੍ਹੇ ਦੀਆਂ ਦਨਾਂ-ਦਨ ਦ਼ਗੀਆਂ ਧੂਆਂ-ਧਾਰ ਗ਼ੁਬਾਰ ਉਠਾਯਾ ਜੀ
ਘੋੜੇ ਸਣੇ ਸਵਾਰਾਂ ਦੇ ਉਡ ਰਹੇ ਝੱਖੜ ਪੱਤਯਾਂ ਨੂੰ ਜਿਉਂ ਉਡਾਯਾ ਜੀ
ਸਿੰਘਾਂ ਮੋਰਚੀਂ ਬੈਠ ਕੇ ਵੈਰੀ ਉਤੇ ਬੁਰਾ ਅੱਗ ਦਾ ਮੀਂਹ ਬਰਸਾਯਾ ਜੀ
ਅਗ੍ਹਾਂ ਵਧਨ ਨ ਵੈਰੀ ਨੂੰ ਮੂਲ ਦਿੱਤਾ ਭਾਵੇਂ ਗ਼ਾਜ਼ੀਆਂ ਨੇ ਜ਼ੋਰ ਲਾਯਾ ਜੀ
ਐਲੀ, ਐਲੀ ਕਰਦੇ ਕਈ ਵਾਰ ਆਏ ਸਿੰਘਾਂ ਬਹੁਤ ਨੁਕਸਾਨ ਪੁਚਾਯਾ ਜੀ
ਤੋਪਾਂ ਕਿਲ੍ਹੇ ਦੀਆਂ ਗ਼ੜਬੜਾਹਿ ਰਹੀਆਂ ਬਾਹਰੋਂ ਲਸ਼ਕਰ ਮਾਰ ਮੁਕਾਯਾ ਜੀ
ਸਫ਼ਾਂ ਹੋਣ ਖ਼ਾਲੀ ਜਿੱਧਰ ਪੈਨ ਗੋਲੇ ਦਲ ਗ਼ਾਜ਼ੀਆਂ ਦਾ ਘਬਰਾਯਾ ਜੀ
ਇੱਕ ਪੈਰ ਨ ਸਿੰਘਾਂ ਨੇ ਵਧਨ ਦਿੱਤੇ ਲਾਭ ਕਿਲ੍ਹੇ ਨੇ ਬੜਾ ਪੁਚਾਯਾ ਜੀ
ਬੁੱਧ ਵਾਰ ਦਾ ਦਿਨ ਕਰਤਾਰ ਸਿੰਘਾ ਏਸੇ ਤਰ੍ਹਾਂ ਹੀ ਸਾਰਾ ਲੰਘਾਯਾ ਜੀ

### ਵੀਰ ਵਾਰ ਦਾ ਦਿਨ

ਅਲੀ ਅਕ਼ਬਰ ਅਮੀਰ ਦਾ ਜਵਾਨ ਪੁੱਤ੍ਰ ਓਸ ਆਪਨੇ ਹੱਥ ਕਮਾਨ ਲਈ
ਖੱਬੇ ਹੱਥ ਉਸ ਬਾਂਕੀ ਭਿਰਾ ਰੱਖੇ, ਪਿਛੋਂ ਕੁਝ ਮਦਦ ਪੁਚਾਨ ਲਈ
ਦਿਨ ਚੜ੍ਹਦਿਆਂ ਲਸ਼ਕਰਾਂ ਵਿੱਚ ਫਿਰਯਾ ਖ਼ਾਸ ਗੱਲ ਇਹਸਾਰੇ ਸੁਨਾਨ ਲਈ
ਹਰੀਆ ਨਹੀਂ ਜੇ ਕਿਲ੍ਹੇ ਦੇ ਵਿੱਚਹਾਜ਼ਰ ਏਸ ਵੇਲੇ ਤੋਂ ਫ਼ਾਇਦਾਉਠਾਨ ਲਈ
ਅੱਜ ਹੱਲਾ ਚੁਫੇਰਯੋਂ ਕਰੋ ਸਖ਼ਤਾ ਕਿਲ੍ਹੇ ਝੰਡਾ ਇਸਲਾਮ ਝੁਲਾਨ ਲਈ
ਨਹੀਂ ਮਦਦ ਲਾਹੌਰ ਤੋਂ ਕੋਈ ਆਈ ਫਸਯਾਂ ਸਾਥੀਆਂ ਤਈਂ ਛੁਡਾਨ ਲਈ
ਹਰੀ ਸਿੰਘ ਪਸ਼ੌਰ ਬੀਮਾਰ ਪਿਆ ਲਾਯਾ ਢੋ ਅੱਲਾ ਫ਼ਤੇ ਦਵਾਨ ਲਈ
ਇਉਂ ਹੌਂਸਲਾ ਦੇ ਕੇ ਗ਼ਾਜ਼ੀਆਂ ਨੂੰ ਆਪ ਸੱਜਿਓਂ ਹੱਲਾ ਬੁਲਾਨ ਲਈ
ਭਾਰੀ ਲਸ਼ਕਰ ਲੈ ਕੇ ਵਧ ਆਯਾ ਜ਼ੋਰ ਤੋਪਾਂ ਦੇ ਕਿਲ੍ਹਾ ਉਡਾਨ ਲਈ
ਏਧਰ ਕਿਲ੍ਹੇ ਦੀ ਬਾਹੀ ਅਧੂਰੀ ਹੈ ਸੀ ਭੇਦ ਪਾ ਕੇ ਆਯਾ ਗਿਰਾਨ ਲਈ
ਉਤਰ, ਪਛਮੋ, ਦੱਖਨੋ ਹੋਇ ਹੱਲੇ ਅੱਜ ਆਖ਼ਰੀ ਝੇੜਾ ਮੁਕਾਨ ਲਈ

ਢੋਇ, ਦੇਇ ਫੇਰਾ ਅੱਗੇ ਤੋਪ ਖ਼ਾਨੇ ਵਿੱਤਾ ਹੁਕਮ ਗੋਲਾ ਬਰਸਾਨ ਲਈ
ਏਸ ਰਮਜ਼ ਨੂੰ ਸਿੰਘ ਭੀ ਤਾੜ ਗਏ ਓਧਰ ਝੁਕੇ ਆ ਬਾਹੀ ਬਚਾਨ ਲਈ
ਹੋਯਾ ਬੜਾ ਘਮਸਾਨ ਕਰਤਾਰ ਸਿੰਘਾ ਅੱਜ ਇਕ ਦੂੰ ਇਕ ਕਰਾਨ ਲਈ

ਤਥਾ

ਗੂੰਜ ਤੋਪਾਂ ਦੀ ਸ਼ੂਕ ਬੰਦੂਕਾਂ ਦੀ ਨੇ ਬੁਰਾ ਭਿਆਨਕ ਦਿਨ ਬਨਾ ਦਿੱਤਾ
ਹੁੰਦਾ ਕਿਲ੍ਹੇ ਦੇ ਵਿੱਚ ਨੁਕਸਾਨ ਥੋੜ੍ਹਾ ਬਾਹਰ ਤੋਪਾਂ ਨੁਕਸਾਨ ਪੁਚਾ ਦਿੱਤਾ
ਜਿੰਨੀ ਵਾਰੀ ਵੈਰੀ ਅਗ੍ਹਾਂ ਵਧ ਆਏ ਓਨੀ ਵਾਰੀ ਹੀ ਪਿਛ੍ਹਾਂ ਹਟਾ ਦਿੱਤਾ
ਸਣੇ ਘੋੜਿਆਂ ਪਏ ਅਸਵਾਰ ਮੁਰਦੇ ਮਾਰ ਪੈਦਲਾਂ ਤਈਂ ਵਢਾ ਦਿੱਤਾ
ਅਲੀ ਅਕਬਰ ਨੇ ਵਧ ਕਈ ਵਾਰੀ ਦਲ ਕਿਲ੍ਹੇ ਦੇ ਵਲ ਝੁਕਾ ਦਿੱਤਾ
ਪਰ ਪੇਸ਼ ਨ ਤੋੱਪਾਂ ਨੇ ਜਾਨ ਦਿੱਤੀ ਮਾਰ ਗ਼ਾਜ਼ੀਆਂ ਨੂੰ ਘਬਰਾ ਦਿੱਤਾ
ਦਿਨ ਢਲ ਗਿਆ ਫੇਰ ਅਲੀ ਅਕਬਰ ਤੋਪ ਖ਼ਾਨਯਾਂ ਤਈਂ ਵਧਾ ਦਿੱਤਾ
ਗੋਲਾ ਕਿਲ੍ਹੇ ਦੀ ਬਾਹੀ ਤੇ ਵਰ੍ਹਨ ਲੱਗਾ ਧੂੰਆਂ ਧਾਰ ਖ਼ਰੂਦ ਮਚਾ ਦਿੱਤਾ
ਤੋੱਪਾਂ ਕਿਲ੍ਹੇ ਦੀਆਂ ਨੇ ਭੀ ਓਸ ਪਾਸੇ ਜ਼ੋਰ ਆਪਨਾ ਸਾਰਾ ਹੀ ਲਾ ਦਿੱਤਾ
ਰਿਹਾ ਗੋਲੇ ਦਾ ਗੋਲਾ ਜਵਾਬ ਮਿਲਦਾ ਏਸੇ ਤਰ੍ਹਾਂ ਹੀ ਦਿਨ ਲੰਘਾ ਦਿੱਤਾ
ਅੰਤ ਬਾਹਰ ਦੀਆਂ ਤੋੱਪਾਂ ਜ਼ੋਰ ਦੇ ਕੇ ਦੱਖਨ ਪਾਸਯੋਂ ਬਾਹੀ ਨੂੰ ਢਾ ਦਿੱਤਾ
ਵੇਖ ਗ਼ਾਜ਼ੀਆਂ ਨੇ ਕਰਤਾਰ ਸਿੰਘਾ ਜ਼ੋਰ ਸਾਰਾ ਹੀ ਓਧਰੇ ਪਾ ਦਿੱਤਾ

ਘੋਰ ਜੰਗ

ਥੋੜ੍ਹਾ ਦਿਨ ਰਿਹਾ ਬਾਹੀ ਡਿੱਗ ਪਈ ਇਹ ਵੇਖਕੇ ਕੁੱਦ ਪਠਾਨ ਆ ਪਏ
ਮੁਹੰਮਦ ਅਫ਼ਜ਼ਲਖ਼ਾਂ ਤੇ ਅਲੀ ਅਕਬਰ ਕਲਮੀ ਫੌਜ ਲੈ ਦੋਵੇਂ ਜਵਾਨ ਆ ਪਏ
ਵੇਖ ਸਿੰਘ ਭੀ ਧੂਹਕੇ ਸਿਰੀ ਸਾਹਿਬਾਂ ਡਿੱਗੀਬਾਹੀ ਦੇ ਤਈਂ ਬਚਾਨ ਆ ਪਏ
ਏਸੇ ਗਲੇ ਬਾਣੀ ਮੌਤ ਆ ਵੜਨਾ ਰਾਹ ਰੋਕ ਤੇੱਗਾਂ ਖੜਕਾਨ ਆ ਪਏ
ਉੱਤੋਂ ਤੋੱਪਾਂ ਨੇ ਭੀ ਧੂੰਆਂਧਾਰ ਘੱਤੀ ਲੰਘ ਗ਼ਾਜ਼ੀ ਭੀ ਜ਼ੋਰ ਅਜ਼ਮਾਨ ਆ ਪਏ
ਗ਼ਾਜ਼ੀ ਵਧਨ ਅੱਗੇ ਸਿੰਘ ਛਾਂਗ ਸੁੱਟਨ ਜਿਵੇਂ ਰੁੱਖ ਕਟਨ ਤ੍ਰਖਾਨ ਆ ਪਏ
ਸਿੰਘ ਥੋੜ੍ਹੇ ਜਹੇ ਅਸੀਂ ਬਹੁਤ ਸਾਰੇ ਗ਼ਾਜ਼ੀ ਰਖ ਕੇ ਇਹੋ ਧਯਾਨ ਆ ਪਏ
ਵੱਢੇ ਕੇੱਲਯਾਂ ਵਾਂਗ ਕਰਤਾਰ ਸਿੰਘਾ ਰਿੜ੍ਹਾ ਰਿੜ੍ਹ ਗ਼ਾਜ਼ੀ ਬੇ ਪਰਾਨ ਆ ਪਏ

ਤਥਾ

ਸਿੰਘ ਨ ਉਮੈਦ ਹੋ ਜ਼ਿੰਦਗੀ ਤੋਂ ਮਸਤ ਹੋ ਓਹ ਤੇਗ਼ ਚਲਾਈ ਸੀ ਜੀ
ਸੱਥਰ ਬੋਰੀਆਂ ਵਾਂਗ ਵਛਾ ਦਿਤੇ ਮਸਤੀ ਗ਼ਾਜ਼ੀਆਂ ਦੀ ਸਾਰੀ ਲਾਹੀ ਸੀ ਜੀ

ਖ਼ਤਰਨਾਕ ਕਿਆਮਤ ਦਾ ਸਮਾਂ ਬਨਯਾ ਚਾਰੋਂ ਤਰਫ਼ ਪੈਰਹੀ ਦੁਹਾਈ ਸੀ ਜੀ
ਅਲੀ ਅਕਬਰ ਅਤੇ ਮੁਹੰਮਦ ਅਫ਼ਜ਼ਲ ਹਲੇ ਕਰ ਤਾਕਤ ਅਜ਼ਮਾਈ ਸੀ ਜੀ
ਸੈ ਮਾਵਾਂ ਦੇ ਪੁੱਤ ਮਰਵਾ ਦਿੱਤੇ ਭਾਰੀ ਮੌਤ ਨੇ ਹੋੱਲੀ ਮਚਾਈ ਸੀ ਜੀ
ਆਯਾ ਹੱਥ ਨ ਕੁਝ ਕਰਤਾਰ ਸਿੰਘਾ ਐਵੇਂ ਖ਼ਲਕ ਖ਼ੁਦਾ ਮਰਵਾਈ ਸੀ ਜੀ

ਅਖ਼ੀਰ ਗ਼ਾਜ਼ੀਆਂ ਨੇ ਪਿਛਾਂਹ ਹਟ ਜਾਨਾ

ਜੁਸ਼ੀਲੇ ਅਮੀਰ ਦੇ ਪੁੱਤ ਭਾਰੇ ਕਹਿੰਦੇ ਵਧੋ ਅੱਗੇ ਮੌਤੋਂ ਡਰੋ ਨਾਹੀਂ
ਪਰ ਸਿਆਣਿਆਂ ਨੇ ਆਕੇ ਰੋਕ ਦਿੱਤੇ ਕਹਿੰਦੇ ਪੈਰ ਅਗ੍ਹਾਂ ਹੁਣ ਧਰੋ ਨਾਹੀਂ
ਤੇਗ਼ ਸਿੰਘਾਂ ਦੀ ਕਹਿਰ ਖ਼ੁਦਾ ਦਾ ਏ ਅਣਿਆਈ ਮੌਤੇ ਹੁਣ ਮਰੋ ਨਾਹੀਂ
ਤੁਹਾਨੂੰ ਬੜੇ ਮਹਿੰਗੇ ਮੁੱਲ ਪਏਗੀਏਹ ਸੋ ਲੜਾਈ ਤਲਵਾਰ ਦੀ ਲੜੋ ਨਾਹੀਂ
ਜੰਗ ਤੇਗ਼ ਦਾ ਸਿੰਘਾਂ ਦੇ ਨਾਲ ਔਖਾ ਪਿਛ੍ਹਾਂ ਹਟ ਚੱਲੋ ਗ਼ਲਤੀ ਕਰੋ ਨਹੀਂ
ਘੇਰਾ ਘੱਤ ਕੇ ਬਹੋ ਕਰਤਾਰ ਸਿੰਘਾ ਸ਼ੇਖ਼ੀ ਕਰ ਕੇ ਕਿਲ੍ਹੇ ਵਿਚ ਵੜੋ ਨਾਹੀਂ

ਤਥਾ

ਸੰਮੀ ਖ਼ਾਂ ਦੀ ਮੰਨ ਸਲਾਹ ਲਈ ਗ਼ਾਜ਼ੀ ਛੱਡ ਕੇ ਪਿਛਾਂਹ ਮੈਦਾਨ ਹਟ ਗਏ
ਧੂਆਂ ਧਾਰ, ਗ਼ੁਬਾਰ ਤੇ ਰਾਤ ਪੈ ਗਈ ਵੱਲ ਡੇਰਿਆਂ ਸਭ ਪਠਾਨ ਹਟ ਗਏ
ਏਸ ਦਿਨ ਬੜਾ ਘਮਸਾਨ ਕਰਕੇ ਗ਼ਾਜ਼ੀ ਝੱਲਕੇ ਬੜਾ*ਨੁਕਸਾਨ ਹਟ ਗਏ
ਛੱਡ ਫ਼ਤ੍ਹੇ ਨੂੰ ਹੱਥੋਂ ਕਰਤਾਰ ਸਿੰਘਾ ਖੁੰਝ ਵੇਲਯੋਂ ਪਿਛਾਂਹ ਅੰਞਾਨ ਹਟ ਗਏ

ਸਰਦਾਰ ਮਾਂਹ ਸਿੰਘ ਨੇ ਸਿੰਘਾਂ ਨੂੰ ਦਲੇਰੀ ਦੇਣੀ

ਗ਼ਾਜ਼ੀ ਜਾ ਬੈਠੇ ਵਿੱਚ ਡੇਰਿਆਂ ਦੇ ਹਟਦਯਾਂ ਕਿਸੇ ਨ ਕੁਝ ਵਿਚਾਰ ਕੀਤੀ
ਔਖੀ ਘੜੀ ਓਹ ਸਿਰੋਂ ਟਪਾ ਦਿੱਤੀ ਆਪ ਸਿੰਘਾਂ ਦੀ ਮਦਦ ਕਰਤਾਰ ਕੀਤੀ
ਖਾ, ਪੀ ਕੇ ਕਿਲ੍ਹੇ ਦੇ ਖ਼ਾਲਸੇ ਨੇ ਲੰਮੀ ਸੋਚ ਵਿਚਾਰ ਅਪਾਰ ਕੀਤੀ
ਕਰਨਾ ਕੀਹ ਹੁਣਚਾਹੀਦਾਖ਼ਾਲਸਾਜੀ ਬਿਨਤੀਬੋਲਮਾਂਹਸਿੰਘ ਸਰਦਾਰ ਕੀਤੀ
ਅਜੇ ਤੱਕ ਇਮਦਾਦ ਨਹੀਂ ਕਿਤੋਂ ਆਈ ਖ਼ਬਰ ਵਿਚ ਪਸ਼ੌਰ ਕਈ ਵਾਰ ਕੀਤੀ
ਇਹੋ ਰਾਤ ਹੁਣ ਬੱਸ ਕਰਤਾਰ ਸਿੰਘਾ ਸਾਡੇ ਨਾਲ ਚੰਗੀ ਹੋਨ-ਹਾਰ ਕੀਤੀ

ਤਥਾ

ਸੁਣੋ ਖ਼ਾਲਸਾ ਬੀਰ ਬਹਾਦਰੋ ਜੀ ਅਸੀਂ ਘੇਰੇ ਹਾਂ ਵਿਚ ਤੂਫ਼ਾਨ ਸਮਝੋ
ਪਏ ਗਿਰਦ ਨੇ ਬੇ-ਸ਼ੁਮਾਰ ਗ਼ਾਜ਼ੀ ਸਾਡੀ ਜਾਨ ਦੇ ਵੈਰੀ ਪਠਾਨ ਸਮਝੋ
ਪਿਛ੍ਹਾਂ ਖ਼ਬਰਾਂ ਭੇੱਜੀਆਂ ਬਹੁਤ ਵਾਰੀ ਕੋਈਬਾਹੁੜਿਆ ਨਹੀਂਕਿਤੋਂ ਆਨ ਸਮਝੋ

*ਬੇਸ਼ੁਮਾਰ ਜ਼ਖ਼ਮੀਆਂ ਦੇ ਸਵਾਇ ੩੦੦ ਗਾਜ਼ੀ ਗਲੇ ਤੇ ਹੀ ਰਹਿ ਗਏ।

ਸੁੱਖ ਹੋਇ ਸਰੀਰ ਸਰਦਾਰ ਜੀ ਦੀ ਸੁੱਟੇ ਹੋਇ ਨੇ ਤਾਪ ਰੰਜਾਨ ਸਮਝੋ
ਪਤਾ ਨਹੀਂ ਲਾਹੋਰ ਨੂੰ ਕੀਹ ਹੋਯਾ ਏਧਰ ਕਿਸੇ ਨਹੀਂ ਕੀੱਤਾ ਧਯਾਨ ਸਮਝੋ
ਬਾਹੀ ਕਿਲ੍ਹੇ ਦੀ ਤੋਪਾਂ ਨੇ ਢਾਹਿ ਘੱਤੀ ਘੇਰਾ ਖਾ ਬੈਠੇ ਅਫ਼ਿਗਾਨ ਸਮਝੋ
ਦਿਨੇ ਕਰਨ ਗੇ ਓਹ ਜ਼ੋਰਦਾਰ ਧਾਵਾ ਬੁਰੇ ਲਹਿਨਗੇ ਓਸ ਥਾਂ ਘਾਨ ਸਮਝੋ
ਅਸੀਂ ਬਹੁਤ ਥੋੜ੍ਹੇ ਓਹ ਬਹੁਤ ਬਹੁਤੇ ਨਹੀਂ ਮੁਕਾਬਲਾ ਕੋਈ ਆਸਾਨ ਸਮਝੋ
ਚਾਰੋਂ ਤਰਫ਼ ਹੀ ਨ ਉਮੈਦੀਆਂ ਨੇ ਸੌੱਖਾ ਨਹੀਂ ਹੁਣ ਕਿਲ੍ਹਾ ਬਚਾਨ ਸਮਝੋ
ਕੂਕਾਂ ਮਾਰਦੀ ਮੌਤ ਕਰਤਾਰ ਸਿੰਘਾ ਵੈਰੀ ਦਿੱਸਦੇ ਜ਼ਿਮੀਂ ਆਸਮਾਨ ਸਮਝੋ

ਤਥਾ

ਇਹਦੇ ਵਿੱਚ ਨਹੀਂ ਸ਼ੱਕ ਅਸੀਂ ਘੇਰ ਘੱਤੇ ਵਾੱਜਾਂ ਮਾਰਕੇ ਮੌਤ ਡਰਾ ਰਹੀ ਏ
ਕੋਹਾਂ ਤੱਕ ਵੈਰੀ ਪਏ ਗਿਰਦ ਸਾਡੇ ਘੁੰਮਨ ਘੇਰ ਅੰਦਰ ਬੇੜੀ ਆ ਰਹੀ ਏ
ਕਿਤੋਂ ਆਸ ਉਮੈਦ ਇਮਦਾਦ ਦੀ ਨਹੀਂ ਇਹੋ ਸੋਚ ਮੇਰਾ ਦਿਲ ਖਾ ਰਹੀ ਏ
ਦੱਸੋ ਖ਼ਾਲਸਾ ਜੀ ਹੁਣ ਕੀਹ ਕਰੀਏ ਘੜੀ, ਘੜੀ ਅਨਮੁੱਲੜੀ ਜਾ ਰਹੀ ਏ
ਇਹੋ ਰਾਤ ਇੱਕ ਸਾਡੇ ਬਚਾਉ ਦੀ ਏ ਮੌਤ ਗਿਰਦ ਸਾਡੇ ਘੇਰਾ ਪਾ ਰਹੀ ਏ
ਸੀ ਸਾਹਿਬ ਦੀ ਆਸ ਕਰਤਾਰ ਸਿੰਘਾ ਕੁਝ ਧੀਰਜ ਮੈਨੂੰ ਬਨ੍ਹਾ ਰਹੀ ਏ

ਤਥਾ

ਦਿਨ ਚੜ੍ਹਨ ਤੋਂ ਪਹਿਲਾਂ ਨ ਮੱਦਦ ਪਹੁੰਚੀ ਵੈਰੀ ਬੁਰਾ ਤੂਫ਼ਾਨ ਮਚਾਨਗੇ ਜੀ
ਹੜ ਕਾਬਲੀ ਬੇ-ਸ਼ੁਮਾਰ ਆਏ ਅੱਗੇ ਧਰ ਕੇ ਕਿਲ੍ਹਾ ਰੁੜ੍ਹਾਨਗੇ ਜੀ
ਹੈ ਇਹ ਕਿਲ੍ਹਾ ਪਠਾਨਾ ਦੀ ਛਾਤੀ ਉੱਤੇ ਫੜ ਕੰਡੇ ਦੇ ਵਾਂਗ ਪੁਟਾਨਗੇ ਜੀ
ਬੜੀਆਂ ਮਿਹਨਤਾਂ ਨਾਲ ਬਨਾਯਾ ਜੋ ਬੜੇ ਖ਼ੁਸ਼ੀ ਹੋ ਕੇ ਵੈਰੀ ਢਾਨਗੇ ਜੀ
ਖ਼ਾਲਸਈ ਨਸ਼ਾਨ ਜੋ ਝੂਲ ਰਿਹਾ ਇਹਨੂੰ ਪੁੱਟ ਕੇ ਪਰ੍ਹੇ ਵਗਾਨਗੇ ਜੀ
ਦਿਨ ਚੜ੍ਹਦੇ ਨਾਲ ਕਰਤਾਰ ਸਿੰਘਾ ਸਾਰੇ ਰੰਗ ਸਾਡੇ ਬਦਲ ਜਾਨਗੇ ਜੀ

ਸਿੰਘਾਂ ਦੀ ਦਲੇਰੀ

ਜੋਸ਼ ਖਾ ਸਰਦਾਰ ਤੇ ਸਿੰਘ ਬੋੱਲੇ ਜੋ ਕੁਝ ਹੋਵਨਾ ਦਿਨੇ ਹੋ ਜਾਇਗਾ ਜੀ
ਤੁਸੀਂ ਜ਼ਰਾ ਸਰਦਾਰ ਜੀ ਨਾਹਿੰ ਡੋੱਲੋ ਦਿਨੇ ਖ਼ਾਲਸਾ ਹੱਥ ਵਿਖਾਇਗਾ ਜੀ
ਅਸੀਂ ਛੇ ਸੱਤ ਸੌ ਜਦ ਤਕ ਜ਼ਿੰਦੇ ਕੌਣ ਕਿਲ੍ਹੇ ਅੰਦਰ ਪੈਰ ਪਾਇਗਾ ਜੀ
ਜਦ ਤਕ ਸਰੀਰਾਂ ਵਿੱਚ ਜਾਨ ਰਹਿਗੀ ਕੌਣ ਆਣ ਸੱਡਾ ਝੰਡਾ ਲਾਹਿਗਾ ਜੀ
ਇਹ ਤਾਂ ਦਿੱਸਦਾ ਮਰ ਜ਼ਰੂਰ ਜਾਨਾ ਪਿੱਛੋਂ ਪਤਾ ਨਹੀਂ ਕੀਹ ਹੋ ਜਾਇਗਾ ਜੀ
ਪਰ ਕੌਮ ਪਠਾਨਾਂ ਦੀ ਯਾਦ ਰੱਖੂ ਖੰਡਾ ਖ਼ਾਲਸਾ ਇਹਾ ਖੜਕਾਇਗਾ ਜੀ

ਦਿਨ ਚੜ੍ਹੇ ਪਠਾਨਾਂ ਦੇ ਬੰਨ੍ਹ ਪੁਸ਼ਤੇ ਵਾਂਗ ਬੇਰੀਆਂ ਖ਼ਾਲਸਾ ਲਾਇਗਾ ਜੀ
ਲਹਿ ਜਾਨ ਗੇ ਘਾਨ ਕਰਤਾਰ ਸਿੰਘਾ ਕੱਲ ਨਾਰਦ ਡੌਰੂ ਵਜਾਇਗਾ ਜੀ

ਤਥਾ

ਅਸੀਂ ਪੁੱਤ ਹਾਂ ਗੁਰੂ ਗੋਬਿੰਦ ਸਿੰਘਦੇ ਓਹਦੇ ਨਾਮ ਨੂੰ ਲਾਜ ਨ ਲਾਵਾਂਗੇ ਜੀ
"ਸਵਾ ਲਾਖ ਸੇਂ ਏਕ ਲੜਾਊਂ" ਇਹ ਬਚਨ ਕਰ ਸੱਚ ਦਿਖਾਵਾਂਗੇ ਜੀ
ਦਸ ਲੱਖ ਸਾਹਵੇਂ ਸਾਹਿਬ ਜ਼ਾਦੇ ਲੜੇ ਅਸੀਂ ਓਹੋ ਮਸਾਲ ਦੁਹਰਾਵਾਂਗੇ ਜੀ
ਜੱਸਾ ਸਿੰਘ, ਨਵਾਬ ਕਪੂਰ ਸਿੰਘ ਨੂੰ ਲਾਜ ਦੀਪਸਿੰਘ ਨੂੰਨਹੀਂ ਲਵਾਵਾਂਗੇ ਜੀ
ਬੀਤੇ ਪੰਥ ਅੰਦਰ ਪਿੱਛੇ ਕਾਰਨੱਾਮੇ ਦੁਨੀਆਂ ਸਾਮ੍ਹਣੇ ਫੇਰ ਲਿਆਵਾਂਗੇ ਜੀ
ਅਸਾਂ ਖੰਡੇ ਦਾ ਅੰਮ੍ਰਤ ਛਕਿਆ ਏ ਸ਼ੇਰ ਬਣ ਕੇ ਮਿਰਗ ਨਸਾਵਾਂਗੇ ਜੀ
ਸ੍ਰੀ ਸਾਹਿਬ ਸਾਨੂੰ ਦਸਮੇਸ਼ ਸੌਂਪੀ ਅਹੀ ਵਿੱਚ ਮੈਦਾਨ ਖੜਕਾਵਾਂਗੇ ਜੀ
ਕੁਲਾਂ ਤੱਕ ਪਠਾਨ ਨ ਭੁੱਲ ਸੱਕਨ ਰੰਡਾਂ ਵਿੱਚ ਪਹਾੜਾਂ ਬੈਠਾਵਾਂਗੇ ਜੀ
ਸਾਨੂੰ ਧਰਮ ਨ ਕੁਝ ਸ਼ਹੀਦੀਆਂ ਦਾ ਤਖ਼ਤ ਤਾਜ ਤੋਂ ਜਿੰਦ ਘੁਮਾਵਾਂਗੇ ਜੀ
ਏਸ ਝੰਡੇ ਦੇ ਲਈ ਕਰਤਾਰ ਸਿੰਘਾ ਨਾਲ ਖ਼ੂਨ ਦੇ ਧਰਤ ਨੁਲ੍ਹਾਵਾਂਗੇ ਜੀ

ਸਰਦਾਰ ਮਾਂਹ ਸਿੰਘ

ਹੈ ਤਾਂ ਇਹੋ ਹੀ ਆਸ ਉਮੈਦ ਮੈਨੂੰ ਜੋ ਕੁੱਝ ਪੁੱਜਦਾ ਲਈਏ ਪੁਜਾ ਰੱਤੀਂ
ਪਹਿਲਾਂ ਸਭ ਤੋਂ ਏਥੋਂ ਦੇ ਹਾਲ ਸਾਰੇ ਦਹੀਏ ਸਿੰਘ ਜੀ ਪਾਸ ਪੁਚਾ ਰੱਤੀਂ
ਕੋਈ ਸੂਰਮਾਂ ਨਿੱਤਰੇ ਏਸ ਵੇਲੇ ਦੇਵੇ ਚਿੱਠੀ ਪਸ਼ੌਰ ਲੈ ਜਾ ਰੱਤੀਂ
ਦੂਜਾ ਕੰਮ ਜਿਥੋਂ ਬਾਹੀ ਹੈ ਢੱਠੀ ਲੱਹੀਏ ਓਹਦੀ ਮੁਰੰਮਤ ਕਰਾ ਰੱਤੀਂ
ਦਿਨੇ ਕੰਮ ਦੋਵੇਂ ਹੋ ਸਕਣੇ ਨਹੀਂ ਬਣੇ ਜੋ ਕੁੱਝ ਲੱਈਏ ਬਨਾ ਰੱਤੀਂ
ਲਾਇਆ ਰੱਬ ਸਬੱਬ ਕਰਤਾਰ ਸਿੰਘਾ ਕਰ ਆਪਨਾ ਲਈਏ ਬਚਾ ਰੱਤੀਂ

---

ਸਰਦਾਰ ਹਰੀ ਸਿੰਘ ਵੱਲ ਚਿੱਠੀ

ਪਹਿਲਾਂ ਸਭ ਤੋਂ ਮਾਂਹ ਸਿੰਘ ਲਿਖੀ ਚਿੱਠੀ ਸਰਦਾਰ ਜੀ ਫ਼ਤ੍ਹੇ ਅਖ਼ੀਰ ਸਾੱਡੀ
ਲਿਖੀਆਂ ਚਿੱਠੀਆਂ ਤੁਸੀਂ ਨਹੀਂ ਬਾਹੁੜ ਸੱਕੇ ਏਸੇਤਰ੍ਹਾਂ ਹੈਸੀ ਤਕਦੀਰ ਸਾੱਡੀ
ਬਾਹੀ ਕਿਲ੍ਹੇ ਦੀ ਵੈਰੀਆਂ ਢਾਹਿ ਘੱਤੀ ਘੇਰੀ ਵੈਰੀਆਂ ਲਾ ਲਕੀਰ ਸਾੱਡੀ
ਢੱਠੀ ਅਸੀਂ ਦੀਵਾਰ ਬਨਾ ਰਹਿ ਹਾਂ ਕਰ ਰਹੇ ਹਾਂ ਜੋ ਤਦਬੀਰ ਸਾੱਡੀ
ਜੇ ਕਰ ਤੁਸੀਂ ਨ ਬਾਹੁੜੇ ਤੇ ਦਿਨੇ ਵੈਰੀ ਕਰ ਘੱਤਨ ਗੇ ਲੀਰ, ਲੀਰ ਸਾੱਡੀ
ਅਸੀਂ ਕਰਾਂ ਗੇ ਰੋਕ ਕਰਤਾਰ ਸਿੰਘਾ ਜਦ ਤਕ ਚੱਲੂ ਸ਼ਮਸ਼ੀਰ ਸਾੱਡੀ

ਤਥਾ

ਅੰਤ ਟਾਕਰਾ ਹੁੰਦਾ ਬ੍ਰਾਬਰੀ ਦਾ ਬਾਹਰ ਲੱਥੇ ਨੇ ਬੇ-ਸ਼ੁਮਾਰ ਵੈਰੀ
ਸਾਡੀ ਛੇ, ਸੱਤ ਸੌ ਦੀ ਗੇਣਤੀ ਏ ਹੈ ਤਕਰੀਬਨ ਤੀਹ ਹਜ਼ਾਰ ਵੈਰੀ
ਸਾਡੀ ਵਾਹਿਗੁਰੂ ਅੱਜ ਇਮਾਮ ਕੀਤੀ ਰਾਤੀਂ ਹਟ ਗਏ ਹੌਂਸਲਾ ਹਾਰ ਵੈਰੀ
ਜਾਰੀ ਰੱਖਦੇ ਹੱਲਾ ਜੇ ਓਸੇ ਤਰ੍ਹਾਂ ਲੰਮੀ ਕਰ ਕੇ ਸੋਚ ਵਿਚਾਰ ਵੈਰੀ
ਤਦ ਪਤਾ ਨਹੀਂ ਅੰਤ ਨੂੰ ਕੀਹ ਹੁੰਦਾ ਮੁੱਕ ਜਾਂਦੇ ਅਸੀਂ ਮਾਰ, ਮਾਰ ਵੈਰੀ
ਦਿਨ ਚੜ੍ਹੇ ਤੱਕ ਤੁਸੀਂ ਜੇ ਨ ਆਏ ਹੱਲਾ ਕਰਨ ਗੇ ਹੌਂਸਲਾ ਧਾਰ ਵੈਰੀ
ਰੱਬ ਨਾਂਹ ਕਰੇ ਕਾਮਯਾਬ ਹੋ ਗਏ ਕਰ, ਕਰ ਹੱਲੇ ਜ਼ੋਰ ਦਾਰ ਵੈਰੀ
ਫੇਰ ਸੋਚੋ ਕੀਹ ਕਿਲ੍ਹੇ ਦਾ ਹਸ਼ਰ ਹੋਸੀ ਖ਼ਾਲਸਈ ਨਸ਼ਾਨ ਉਤਾਰ ਵੈਰੀ
ਯਾਂ ਝੰਡਾ ਇਸਲਾਮ ਦਾ ਖੜਾ ਕਰਸਨ ਯਾਂ ਕਿਲ੍ਹੇ ਨੂੰ ਕਰਨ ਮਿਸਮਾਰ ਵੈਰੀ
ਕੀਤੀ ਕੱਤਰੀ ਰੂੰ ਕਰਤਾਰ ਸਿੰਘਾ ਕਾਮਯਾਬ ਜੇ ਹੋਇ ਏਸ ਵਾਰ ਵੈਰੀ

ਤਥਾ

ਸਾੱਡਾ ਫ਼ਿਕਰ ਸਰਦਾਰ ਜੀ ਨਹੀਂ ਕਰਨਾ ਦਮ ਆਖ਼ਰੀ ਤੱਕ ਤਾਂ ਲੜਾਂਗੇ ਜੀ
ਤਖ਼ਤ ਤਾਜ ਦੀ ਸ਼ਾਨ ਬਚਾਨ ਖ਼ਾਤਰ ਸਾਰੇ ਪਾ ਸ਼ਹੀਦੀਆਂ ਮਰਾਂਗੇ ਜੀ
ਸਾਨੂੰ ਆਪਨੀ ਮੌਤ ਦਾ ਫ਼ਿਕਰ ਨਾਹੀਂ ਹੱਸ, ਹੱਸ ਕਦਮ ਅੱਗੇ ਧਰਾਂਗੇ ਜੀ
ਸਾਨੂੰ ਫ਼ਿਕਰ ਤਾਂ ਏਸ ਨਸ਼ਾਨ ਦਾ ਏ ਜੀਊਂਦੇ ਕਿਵੇਂ ਬੇ-ਅਦਬੀ ਜਰਾਂਗੇ ਜੀ
ਹਾਈਂ ਮਾਈਂ ਨਹੀਂ ਵੈਰੀ ਲਤਾੜ ਲੰਘੂ ਸ੍ਰੀ ਸਾਹਿਬ ਜਦੋਂ ਅਸੀਂ ਫੜਾਂਗੇ ਜੀ
ਬੇੜੇ ਤੇਗ਼ ਦੇ ਚੜ੍ਹ ਕਰਤਾਰ ਸਿੰਘਾ ਜਨਮ ਮਰਨ ਦੇ ਸਾਗਰੋਂ ਤਰਾਂਗੇ ਜੀ

ਤਥਾ

ਇਹ ਤਾਂ ਆਸ ਹੈ ਜਦੋਂ ਲਾਹੌਰ ਵਿੱਚੋਂ ਦਲ ਖ਼ਾਲਸੇ ਦੇ ਭੀ ਚੜ੍ਹਨਗੇ ਜੀ
ਇਹਨਾਂ ਗ਼ਾਜ਼ੀਆਂ ਨੇ ਏਥੇ ਠਹਿਰਨਾ ਨਹੀਂ ਭੱਜਵਿੱਚ ਪਹਾੜਾਂ ਦੇ ਵੜਨਗੇ ਜੀ

ਮਹਾਂਰਾਜ ਦੇ ਤੇਜ ਪਰਤਾਪ ਅੱਗੇ ਗ਼ਾਜ਼ੀ ਪਾਜ਼ੀ ਇਹ ਕਿਸਤਰ੍ਹਾਂ ਅੜਨਗੇ ਜੀ
ਬੁੱਕੇ ਸ਼ੇਰ ਜਦ ਆਇ ਕਰਤਾਰਸਿੰਘਾ ਗ਼ਾਜ਼ੀ ਗਿੱਦੜਾਂ ਦੇ ਵਾਂਗ ਦੜਨਗੇ ਜੀ

ਵਾਕ ਕਵੀ

ਹੈ ਸਮਾਂ ਇਹ ਬੜੀ ਹੈਰਾਨਗੀ ਦਾ ਰੌਲਾ ਵੈਰੀਆਂ ਚਿਰਾਂ ਦਾ ਪਾਯਾ ਹੋਯਾ
ਕਈ ਦਿਨ ਹੋ ਗਏ ਲੰਘ ਗ਼ਾਜ਼ੀਆਂ ਨੇ ਜੰਗ ਕਿਲ੍ਹੇ ਜਮਰੋਦ ਮਚਾਯਾ ਹੋਯਾ
ਫੌਜ ਦਸ ਹਜ਼ਾਰ ਪਸ਼ੌਰ ਬੈਠੀ ਓਹਨਾਂ ਕੰਨੀ ਸੀ ਰੂੰ ਦਵਾਯਾ ਹੋਯਾ
ਗੂੰਜਾਂ ਤੋਪਾਂ ਦੀਆਂ ਓਹਨਾਂ ਸੁਣੀਆਂ ਨ ਕੀਹ ਸੀ ਓਹਨਾਂ ਦੇ ਦਿਲੀਂ ਸਮਾਯਾ ਹੋਯਾ
ਪਸ਼ੌਰ ਤੋਂ ਕਿਲ੍ਹਾ ਪਿਆ ਸਾਫ਼ ਦਿਸਦਾ ਬੱਦਲ ਵੈਰੀਆਂ ਦਾ ਜਿੱਥੇ ਛਾਯਾ ਹੋਯਾ
ਹਰੀ ਸਿੰਘ ਸੀ ਕੱਲਾ ਬੀਮਾਰ ਪਿਆ ਬਾਕੀ ਸਭ ਨੂੰ ਕਿਸ ਦਬਾਯਾ ਹੋਯਾ
ਕਿਉਂ ਨ ਕਿਸੇ ਨੇ ਆਣ ਇਮਦਾਦ ਕੀਤੀ ਭੇਦ ਏਸ ਵਿਚ ਕੋਈ ਛਪਾਯਾ ਹੋਯਾ
ਸਾਨੂੰ ਹੁਣ ਕੀਹ ਖ਼ਬਰ ਕਰਤਾਰ ਸਿੰਘਾ ਇਹ, ਕੀਹ ਸੀ ਚਾਲਾ ਬਨਾਯਾ ਹੋਯਾ

ਤਥਾ

ਚਿੱਠੀ ਲਿਖ ਕੇ ਵੱਲ ਪਸ਼ੌਰ ਭੇਜੀ ?ਪੁੱਜੀ ਜਿਸ ਤਰ੍ਹਾਂ ਤਿਵੇਂ ਪੁਚਾ ਦਿੱਤੀ
ਰਾਤੋ ਰਾਤ ਹੀਲਾ ਕਰ ਖ਼ਾਲਸੇ ਨੇ ਢੱਠੀ ਹੋਈ ਦੀਵਾਰ ਬਨਾ ਦਿੱਤੀ
ਹੱਲਾ ਵੈਰੀ ਵੱਲੋਂ ਰਾਤੀਂ ਹੋਯਾ ਕੋਈ ਨ ਗੁਰੂ ਟਾਲ ਬਲਾ ਲੰਘਾ ਦਿੱਤੀ
ਕਲਗ਼ੀਧਰ ਦੇਇ ਹੱਥ ਕਰਤਾਰ ਸਿੰਘਾ ਪਤ ਖ਼ਾਲਸੇ ਜੀ ਦੀ ਬਚਾ ਦਿੱਤੀ

ਕੁਦਰਤੀ ਮੱਦਦ

ਜੁਮੇ ਰਾਤ ਨੂੰ ਕਿਲ੍ਹੇ ਦੀ ਬਾਹੀ ਢੱਠੀ ਗ਼ਾਜ਼ੀ ਹਟ ਰੱਤੀਂ ਡੀਂਗਾਂ ਮਾਰਦੇ ਰਹੇ
ਡਰਦੇ ਰਾਤ ਨ ਕਿਲ੍ਹੇ ਤੇ ਚੜ੍ਹ ਸੱਕੇ ਡੱਕੇ ਬਾਹਰ ਹੀ ਡਰ ਤਲਵਾਰ ਦੇ ਰਹੇ
ਦਿਨ ਅਗਲਾ ਭਾਗਾਂ ਨੂੰ ()ਜੁਮਾਂ ਹੈ ਸੀ ਬੈਠੇ ਮਜ਼੍ਹਬੀ ਫ਼ਰਜ਼ ਗੁਜ਼ਾਰਦੇ ਰਹੇ
ਓਹ ਆਪਨੇ ਦਿਲੋਂ ਪਾ ਫ਼ਤ੍ਹੇ ਬੈਠੇ ਸੀ ਖ਼ਿਆਲਾਂ ਦੇ ਬੁਰਜ ਉਸਾਰਦੇ ਰਹੇ
ਆਉਨਾ ਹੁੰਦਾ ਲਹੌਰੋਂ ਕੋਈ ਆ ਜਾਂਦਾ ਗਈ ਖ਼ਬਰ ਨਹੀਂ ਓਥੇ, ਵਿਚਾਰਦੇ ਰਹੇ
ਫੌਜ ਥੋੜ੍ਹੀ ਪਸ਼ੌਰ ਦੀ ਹੈ ਰੱਖੀ ਏਥੇ ਆ ਨਹੀਂ ਸੱਕਦੀ ਧਾਰਦੇ ਰਹੇ
ਕਿਲ੍ਹੇ ਵਿੱਚ ਥੋੜੇ ਜਹੇ ਸਿੰਘ ਬਾਕੀ ਕਰ ਸੱਕਦੇ ਕੀਹ ਉਹ, ਚਿਤਾਰਦੇ ਰਹੇ
ਹਰੀਆ ਦੱਸੀਦਾ ਸਖ਼ਤ ਬੀਮਾਰ ਪਿਆ ਕੀਤੀ ਅੱਲਾ ਇਮਦਾਦ ਹੰਕਾਰਦੇ ਰਹੇ
ਕਿਲ੍ਹਾ ਢਾ ਦੇਨਾ ਕੱਲ ਮਾਰ ਕਾਫ਼ਰ ਪਰਸੋਂ ਲੈਨੀ ਪਸ਼ੌਰ ਭਬਕਾਰਦੇ ਰਹੇ
ਸਾਰੇ ਲਵਾਂ ਗੇ ਬਦਲੇ ਫੜ ਹਰੀਆ ਗਟੀ ਚਾੜ੍ਹਦੇ ਕਦੇ ਉਤਾਰਦੇ ਰਹੇ

---

?ਕਈ ਆਖਦੇ ਹਨ ਕਿ ਚਿੱਠੀ ਇੱਕ ਬੀਬੀ ਨੇ ਪਸ਼ੌਰ ਪੁਚਾਈ ਸੀ।

()ਸ਼ੁੱਕਰ ਵਾਰ ।

ਦਿਤਾ ਸਮਾਂ ਗਵਾ ਕਰਤਾਰ ਸਿੰਘਾ ਵਾਹੁੰਦੇ ਕੰਘੀਆਂ ਪਟੇ ਸਵਾਰਦੇ ਰਹੇ

### ਸਰਦਾਰ ਹਰੀ ਸਿੰਘ

ਰਾਤ ਪਿਛਲੀ ਚਿੱਠੀ ਪਸ਼ੌਰ ਪਹੁੰਚੀ ਪੜ੍ਹ ਸੁਣ ਕੇ ਸਾਰੇ ਲਾਚਾਰ ਹੋ ਗਏ
ਓਸੇ ਰਾਤ ਕੁਝ ਹੋਯਾ ਸੀ ਤਾਪ ਹੌਲਾ ਓਸੇ ਵਕਤ ਹੀ ਸਿੰਘਜੀ ਤਯਾਰ ਹੋ ਗਏ
ਲਿਖੀ ਬੈਠ ਕੇ ਚਿੱਠੀ ਸਰਕਾਰ ਵੱਲੇ ਲੈ ਸਾਂਡਨੀ ਸਵਾਰ ਉਡਾਰ ਹੋ ਗਏ
ਦਿਨ ਚੜ੍ਹਦਿਆਂ ਹੁਕਮ ਸੁਨਾਇ ਗਏ ਕੱਠੇ ਝੱਟ ਪੱਟ ਆ ਸਰਦਾਰ ਹੋ ਗਏ
ਸੁਣੇਹਾਲ ਜਮਰੌਦ ਦੇ ਜਿਸ ਵੇਲੇ ਗੁੱਸੇ ਵਿੱਚ ਸਭ ਆਪਾ ਤੋਂ ਬਾਹਰ ਹੋ ਗਏ
ਵਿੱਚ ਛਾਉਣੀ ਦੇ ਸੁਣ ਕਰਤਾਰਸਿੰਘਾ ਤੱਯਾਰ ਪੈਦਲ ਅਤੇਅਸਵਾਰ ਹੋ ਗਏ

### ਫੌਜਾਂ ਦੀ ਤਯਾਰੀ

ਫੌੱਜਾਂ ਵਿੱਚ ਤੱਯਾਰੀਆਂ ਵੱਜ ਪਈਆਂ ਹੁਕਮ ਸਭ ਦੇ ਤਈਂ ਸੁਨਾ ਦਿੱਤਾ
ਸਭ ਸਾਜ਼ ਸਾਮਾਨ ਤੱਯਾਰ ਕਰ ਕੇ ਝੱਟ ਗੋਲਾ ਬਾਰੂਦ ਵੰਡਾ ਦਿੱਤਾ
ਛੇ ਹਜ਼ਾਰ ਪੈਦਲ ਲੈ ਕੇ ਦਾਰੂ ਸਿੱਕਾ ਨੰਬਰ ਹਾਜ਼ਰੀ ਦੇ ਵਿੱਚ ਆ ਦਿੱਤਾ
ਘੋੜ ਚੜ੍ਹਾ ਸੀ ਚਾਰ ਹਜ਼ਾਰ ਪੂਰਾ ਓਸ ਸਾਜ਼ ਸਾਮਾਨ ਸਜਾ ਦਿੱਤਾ
ਤੋਪ ਖ਼ਾਨੇ ਦੇ ਅਫ਼ਸਰਾਂ ਹੁਕਮ ਪਾ ਕੇ ਤੋੱਪਾਂ ਠਾਰਾਂ ਨੂੰ ਤਖ਼ਤ ਚੜ੍ਹਾ ਦਿੱਤਾ
ਥੋੜ੍ਹੀ ਫੌਜ ਪਸ਼ੌਰ ਦੀ ਛੱਡ ਰੱਖੀ ਕਿਲ੍ਹੇ ਵਿੱਚ ਸਮਾਨ ਸੁਟਾ ਦਿੱਤਾ
ਲਈ ਹਾਜ਼ਰੀ ਨਿਕਲ ਸਰਦਾਰ ਜੀ ਨੇ ਫ਼ਤੇ ਬੋਲ ਕੇ ਕੂਚ ਬੁਲਾ ਦਿੱਤਾ
ਸੀ ਸਤਾਰਾਂ ਵੈਸਾਖ ਕਰਤਾਰ ਸਿੰਘਾ ਬੁਰਜ ਪਾਸ ਜਾ ਕੇ ਡੇਰਾ ਲਾ ਦਿੱਤਾ

### ਜਮਰੌਦ ਦੀਆਂ ਖ਼ਬਰਾਂ

ਦਿਨ ਚੜ੍ਹਨ ਤੋਂ ਪਹਿਲਾਂ ਹੀ ਗਏ ਸੂਹੇ ਓਹਨਾਂਆਨ ਇਹਖ਼ਬਰਪੁਚਾਈ ਸੀ ਜੀ
ਅੱਜ ਜੁਮੇ ਦੀ ਗ਼ਾਜ਼ੀਆਂ ਕਰੀ ਛੁੱਟੀ ਪੜ੍ਹਨੀ ਹੈ ਨਮਾਜ਼ ਸੁਨਾਈ ਸੀ ਜੀ
ਗ਼ਾਜ਼ੀ ਕਰਨਗੇ ਕਿਲ੍ਹੇ ਤੇ ਕੱਲ ਧਾਵਾ ਇਹ ਭੀ ਰੱਬ ਨੇ ਬਣਤ ਬਨਾਈ ਸੀ ਜੀ
ਨਹੀਂ ਤਾਂ ਦਿੱਸਦਾ ਸਾਫ਼ ਕਰਤਾਰਸਿੰਘਾ ਬਾਜ਼ੀ ਖ਼ਾਲਸੇ ਜੀ ਨੇ ਹਰਾਈ ਸੀ ਜੀ

### ਅਠਾਰਾਂ ਵੈਸਾਖ ੩੦ ਅਪ੍ਰੈਲ ਨੂੰ ਸਰਦਾਰ ਹਰੀ ਸਿੰਘ ਨੇ ਧਾਵਾ ਕਰਨਾ

ਪਹਿਰ ਰਾਤ ਛਨਿੱਛਰ ਵਾਰ ਦੀ ਸੀ ਅਰਦਾਸ ਸੁਧਾਇ ਸਰਦਾਰ ਚੜ੍ਹਯਾ
ਕੀਤੇ ਤਿੰਨ ਹਿੱਸੇ ਫੌਜ ਆਪਨੀ ਦੇ ਕਰ ਸੱਥੀਆਂ ਨੂੰ ਖ਼ਬਰਦਾਰ ਚੜ੍ਹਯਾ
ਘੁੜਨੈਲੀ ਤੋਪਾਂ ਕੁਝ ਨਾਲ ਲਈਆਂ ਨਾਲ*ਇਕ ਹਜ਼ਾਰ ਅਸਵਾਰ ਚੜ੍ਹਯਾ
ਸਰਮੁਖਸਿੰਘ ਬੁਤਾਲੀਆ ਬਲੀਯੋਧਾ ਕਾਹਨਸਿੰਘ ਮਜੀਠੀਆ ਭਾਰ ਚੜ੍ਹਯਾ

---

*ਇਹ ਇੱਕ ਹਜ਼ਾਰ ਅਸਵਾਰ ਕਵੈਦ ਦਾਨ ਸੀ ।

ਨਿਧਾਨ ਸਿੰਘ ਤੇ ਦੇਵੀ ਸਹਾਇ ਤਾਈਂ ਕਰ ਸੌਂਪਨੀ ਤਰਫ਼ ਪਹਾੜ ਚੜ੍ਹਯਾ
ਅਮਰ ਸਿੰਘ ਜਹੇ ਚਾੜ੍ਹੇ ਵੱਲ ਦੱਖਨ ਹਰੀ ਸਿੰਘ ਹੋ ਕੇ ਹੁਸ਼ਯਾਰ ਚੜ੍ਹਯਾ
ਪਿੱਛੇ ਪੈਦਲਾਂ ਨੂੰ ਕਹਯਾ ਆਉ ਜਲਦੀ ਸ੍ਰੀ ਵਾਹਿਗੁਰੂ ਫ਼ਤ੍ਹੇ ਉਚਾਰ ਚੜ੍ਹਯਾ
ਆਯਾ ਪਰਤ ਨ ਫੇਰ ਕਰਤਾਰ ਸਿੰਘਾ ਭੈੜੇ ਚੰਦਰੇ ਹੈ ਸੀ ਕੁ-ਵਾਰ ਚੜ੍ਹਯਾ।

ਗ਼ਾਜ਼ੀ

ਗ਼ਾਜ਼ੀ ਫ਼ਜ਼ਰ ਦੀ ਵਿੱਚ ਨਮਾਜ਼ ਰੁੱਝੇ ਦੀਨ ਮਜ਼੍ਹਬ ਦੇ ਫ਼ਰਜ਼ ਨਿਭਾ ਰਹਿ ਸਨ
ਕੁਝ ਡੇਰਿਆਂ ਦੇ ਵਿੱਚ ਪਏ ਹੋਏ ਲੈ ਉਬਾਸੀਆਂ ਤੇ ਅੰਗੜਾ ਰਹਿ ਸਨ
ਟੁਰੇ ਜਾਂਦੇ ਕੁਝ ਟੱਟੀ ਪਾਖ਼ਾਨਯਾਂ ਨੂੰ ਕੁਝ ਗ਼ੁਸਲ ਕਰਦੇ ਕੁਝ ਨ੍ਹਾ ਰਹਿ ਸਨ
ਕੁਝ ਫ਼ਤ੍ਹੇ ਦੀ ਖ਼ੁਸ਼ੀ ਦੇ ਵਿੱਚ ਬੈਠੇ ਗੱਪ-ਬਾਜ਼ੀਆਂ ਖ਼ੂਬ ਉਡਾ ਰਹਿ ਸਨ
ਕੁਝ ਉਠਦੇ ਤੇਲ ਲਾ ਪਟਯਾਂ ਨੂੰ ਵਾਹ ਕੰਘੀਆਂ ਖ਼ੂਬ ਲਿਸ਼ਕਾ ਰਹਿ ਸਨ
ਜਿਹੜੇ ਈਨ ਦੇ ਖ਼ਾਸ ਸਿਪਾਹੀ ਹੈਸਨ ਉਠ ਸਾਜ਼ ਸਾਮਾਨ ਸਜਾ ਰਹਿ ਸਨ
ਕੁਝ ਸੁਪਨੇ ਲੈ ਪਸ਼ੌਰ ਦੇ ਰਹੇ ਕੁਝ ਲੁੱਟ ਲਾਹੌਰ ਮਚਾ ਰਹਿ ਸਨ
ਹਰੀਸਿੰਘ ਦੇ ਤਈਂ ਕਰਤਾਰਸਿੰਘਾ ਉਕਾ ਦਿਲਾਂ ਦੇ ਵਿਚੋਂ ਭੁਲਾ ਰਹਿ ਸਨ

ਵਾਕ ਕਵੀ

ਵੇਖੋ ਕਿੱਡੀ ਹੈਰਾਨੀ ਦੀ ਗੱਲ ਹੈ ਇਹ ਕਿੱਡਾ ਹੌਂਸਲਾ ਗ਼ਾਜ਼ੀ ਵਧਾ ਬੈਠੇ
ਪਹਿਲਾਂ ਢਾਹ ਕੇ ਕਿਲ੍ਹੇ ਦੀ ਕੰਧ ਤਾਈਂ ਚੁੱਪ ਕੀਤੇ ਵਿਚ ਡੇਰਿਆਂ ਜਾ ਬੈਠੇ
ਧਾਵਾ ਅਗਲੇ ਦਿਨ ਵੀ ਨਾਹਿੰ ਕੀਤਾ ਜੁਮਾ ਪੜ ਕੇ ਦਿਨ ਗਵਾ ਬੈਠੇ
ਫੌਜ ਖ਼ਾਲਸੇ ਨੇ ਵੱਡੀ ਢਿੱਲ ਕੀਤੀ ਗ਼ਾਜ਼ੀ ਨਫ਼ੇ ਦਾ ਵੇਲਾ ਵੰਜਾ ਬੈਠੇ
ਓਧਰ ਓਹ ਢਿੱਲੇ ਏਧਰ ਏਹ ਢਿੱਲੇ ਪੱਸਾ ਵਿੱਚ ਹੰਕਾਰ ਉਲਟਾ ਬੈਠੇ
ਦਸ ਮੀਲ ਉਤੇ ਹਰੀ ਸਿੰਘ ਹੈ ਸੀ ਉਕਾ ਓਸ ਦਾ ਖ਼ੌਫ਼ ਭੁਲਾ ਬੈਠੇ
ਕੀਤਾ ਕਬਜ਼ਾ ਵਧ ਪਸ਼ੌਰ ਤੇ ਨਾ ਬੜਾ ਕੀਮਤੀ ਵੇਲਾ ਖੁੰਝਾ ਬੈਠੇ
ਹੈ ਸੀ ਇਹੋ ਹੀ ਵਾਰ ਕਰਤਾਰ ਸਿੰਘਾ ਜਿੱਤੀ ਬਾਜ਼ੀ ਨੂੰ ਗ਼ਾਜ਼ੀ ਹਰਾ ਬੈਠੇ

ਤਥਾ

ਹਰੀ ਸਿੰਘ ਗਿਆ ਸਿੱਧਾ ਵੱਲ ਕਿਲ੍ਹੇ ਦੋਵੇਂ ਹਿੱਸੇ ਸੱਜੇ ਖੱਬੇ ਦਾ ਗਏ
ਅਜੇ ਮੂੰਹ ਹਨੇਰੇ ਦਾ ਵੇਲਾ ਹੀ ਸੀ ਨੇੜੇ ਗ਼ਾਜ਼ੀਆਂ ਦੇ ਸਿੰਘ ਆ ਗਏ
ਤਿੰਨਾਂ ਪਾਸਿਆਂ ਤੋਂ ਛੁੱਟੇ ਤੋਪ ਖ਼ਾਨੇ ਗੂੰਜਾਂ ਸੁਣ ਗ਼ਾਜ਼ੀ ਘਬਰਾ ਗਏ
ਦਨਾ-ਦਨ ਗੋਲੇ ਵਿੱਚ ਲਸ਼ਕਰਾਂ ਦੇ ਪੈਨ ਲਗ ਗਏ ਥਰ-ਥਰਾ ਗਏ
ਸ਼ੋਰ ਮਚ ਪਿਆ ਵਿਚ ਡੇਰਿਆਂ ਦੇ ਗੋਲੇ ਤੰਬੂ ਕਨਾਤਾਂ ਉਲਟਾ ਗਏ

ਹਰੀਆ ਰਾ.ਗਲੇ ਦੇ, ਹਰੀਆ ਰਾ.ਗਲੇ ਦੇ .ਗਾਜ਼ੀ ਆਖਦੇ ਕਦਮ ਉਠਾ ਗਏ
ਜਿਹੜੇ ਡੇਰੇ ਸਨ ਪਏ ਕਬੀਲਯਾਂ ਦੇ ਓਹ ਤਾਂ ਹੌਂਸਲੇ ਛੱਡ ਛੁਡਾ ਗਏ
ਪਈ ਹਿਲ ਜੁਲੀ ਬਹੁਤ ਕਰਤਾਰ ਸਿੰਘਾ ਡਰ ਮਰਦ ਦੇ ਦਿਲਾਂ ਤੇ ਛਾ ਗਏ

ਘਮਸਾਨ ਦੀ ਲੜਾਈ

ਜਿਹੜਾ ਲਸ਼ਕਰ ਕਿਲ੍ਹੇ ਦੇ ਸਾਮ੍ਹਣੇ ਸੀ ਓਹੋ ਖ਼ਾਸ ਡੇਰਾ ਸੰਮੀ ਖ਼ਾਨ ਦਾ ਸੀ
ਪੱਕੀ ਫੌਜ ਓਹ ਸਾਰੀ ਆਈਨ ਦੀ ਸੀ ਓਹਦੇ ਪਾਸ ਜ਼ਖ਼ੀਰਾ ਸਾਮਾਨ ਦਾ ਸੀ
ਹਰੀ ਸਿੰਘ ਨੇ ਜਾਂਦਿਆਂ ਬੋਲ ਧਾਵਾ ਜੰਗ ਛੇੜ ਦਿੱਤਾ ਘਮਸਾਨ ਦਾ ਸੀ
ਓਹ ਭੀ ਚੋਣਵਾਂ ਲਸ਼ਕਰ ਖ਼ਾਸ ਹੈ ਸੀ ਜੰਗ ਢੰਗ ਦੇ ਫੰਨ ਨੂੰ ਜਾਨਦਾ ਦਾ ਸੀ
ਝੱਟ ਪੱਟ ਓਹ ਡਟੇ ਮੁਕਾਬਲੇ ਤੇ ਵਧਯਾ ਹੌਂਸਲਾ ਹਰ ਇੱਕ ਜਵਾਨ ਦਾ ਸੀ
ਹਰੀਸਿੰਘ ਦਾਖ਼ਿਆਲ ਕਰਤਾਰਸਿੰਘਾ ਕਿਲ੍ਹੇਦਵਾਲਿਓਂ ਘੇਰਾ ਉਠਾਨ ਦਾ ਸੀ

ਤਥਾ

ਬਾਹਰਬਿ.ਗਲ ਵੱਜੇ ਦਨਾ-ਦਨ ਹੋਈ ਕਿਲ੍ਹੇ ਵਾਲਿਆਂ ਸ਼ੁਕਰ ਹਜ਼ਾਰ ਕੀਤਾ
ਅੱਚਨ ਚੇਤ ਸਵੇਰੇ ਹੀ ਪਹੁੰਚ ਕਰ ਕੇ ਧਾਵਾ ਵੈਰੀ ਤੇ ਹੈ ਸਰਦਾਰ ਕੀਤਾ
ਇਹ ਸਮਝ ਕੇ ਤੋਪਾਂ ਦੇ ਮੂੰਹ ਖੋਲ੍ਹੇ ਫੇਰ ਸ਼ੁਰੂ ਭਾਰੀ ਇਕੋ ਵਾਰ ਕੀਤਾ
ਓਧਰ ਕਿਲ੍ਹੇ ਉੱਤੇ ਤੋੱਪਾਂ ਸਰ ਹੋਈਆਂ ਹਰੀ ਸਿੰਘ ਹੱਲਾ ਜ਼ੋਰ ਦਾਰ ਕੀਤਾ
ਪਰ ਪੈਰਾਂ ਤੋਂ ਵੈਰੀ ਨ ਹੱਲਯਾ ਸੀ ਡਟ ਓਹਨਾਂ ਮੁਕਾਬਲਾ ਭਾਰ ਕੀਤਾ
ਚਹੁੰ ਪੱਸਿਆਂ ਤੋਂ ਗੋਲਾ ਵਰ੍ਹ ਰਿਹਾ ਧੂੜ ਧੂੰਏਂ ਨੇ ਅੰਧ .ਗੁਬਾਰ ਕੀਤਾ
ਕੰਨ ਪਈ ਆਵਾਜ਼ ਨ ਸੁਨੀ ਦੀ ਸੀ ਸ਼ੁਰੂ .ਗਾਜ਼ੀਆਂ ਸ਼ੋਰ ਕੱਕਾਰ ਕੀਤਾ
ਵਰ੍ਹਯਾ ਅੱਗ ਦਾ ਮੀਂਹ ਕਰਤਾਰਸਿੰਘਾ ਪਰ .ਫ਼ੈਸਲਾ ਕੋਈ ਨ ਵਿਚਾਰ ਕੀਤਾ

ਤਥਾ

ਵੈਰੀ ਪੈਰਾਂ ਤੋਂ ਹੱਲਦਾ ਦਿੱਸਯਾ ਨ ਹਰੀ ਸਿੰਘ ਵਧਯਾ ਲਲਕਾਰ ਅੱਗੇ
ਸਤਿ ਸ੍ਰੀ ਅਕਾਲ ਜੈਕਾਰਿਆਂ ਦੇ ਨਾਲ ਉੱਲਰੇ ਘੋੜ ਅਸਵਾਰ ਅੱਗੇ
ਭੁੱਖੇ ਸ਼ੇਰਾਂ ਵਾਂਗੂੰ ਸਿੰਘ ਪਏ ਜਾ ਕੇ .ਗਾਜ਼ੀ ਧਰ ਲਏ ਨਾਲ ਤਲਵਾਰ ਅੱਗੇ
ਨੇਜ਼ੇ ਬਰਛੀਆਂ ਤੇ ਖੜਕ ਪਏ ਖੰਡੇ ਠਹਿਰ ਸੱਕਯਾ ਨ ਵੈਰੀ ਵਾਰ ਅੱਗੇ
ਮੁਹੰਮਦ ਅ.ਫ਼ਜ਼ਲ ਤੇ ਸੰਮੀ ਖ਼ਾਂ ਦੋਵੇਂ ਤੀੱਜਾ ਵਧਯਾ ਖ਼ਾਨ ਜੱਬਾਰ ਅੱਗੇ
ਏਧਰ ਹਰੀ ਸਿੰਘ ਜੁਟਾ ਮੁਕਾਬਲੇ ਤੇ ਕੀਤਾ ਸਾੱਥੀਆਂ ਤਈਂ ਲਲਕਾਰ ਅੱਗੇ
ਹੋਈ ਸਿੰਘਾਂ ਦੀ ਝੱਲਨੀ ਤੇ.ਗ ਔੱਖੀ ਪਈ .ਗਾਜ਼ੀਆਂ ਵਿਚ ਪੁਕਾਰ ਅੱਗੇ
ਜਿਹੜੀ ਤਰ.ਫ਼ ਪੈਂਦੇ ਸਿੰਘ ਕਰ ਹੱਲਾ ਪਲਾਂ ਵਿਚ ਲਹਿ ਜਾਂਦੇ ਸਥਾਰ ਅੱਗੇ

ਸਣੇ ਘੋੜਿਆਂ ਦੇ ਅਸਵਾਰ ਡਿੱਗੇ ਗ਼ਾਜ਼ੀ ਠਹਿਰੇ ਨ ਹੌਂਸਲਾ ਧਾਰ ਅੱਗੇ
ਉੱਖੜ ਪੈਰਾਂ ਤੋਂ ਗਏ ਕਰਤਾਰ ਸਿੰਘਾ ਅੜ ਸਕੇ ਨ ਤੇੱਗਾਂ ਦੀ ਮਾਰ ਅੱਗੇ

ਤਥਾ

ਸੰਮੀ ਖ਼ਾਂ ਜ਼ੱਬਾਰ ਖ਼ਾਂ ਹੋਇ ਜ਼ਖ਼ਮੀ ਲਸ਼ਕਰ ਉਨ੍ਹਾਂ ਦਾ ਪਿੱਠ ਵਿਖਾ ਨੱਠਾ
ਪਿਛੇ ਲਸ਼ਕਰ ਖੜਾ ਜ਼ੱਰੀਨ ਖ਼ਾਂ ਦਾ ਵਲ ਓਸ ਦੇ ਕਦਮ ਉਠਾ ਨੱਠਾ
ਪਹਿਲਾ ਮੋਰਚਾ ਸਿੰਘਾਂ ਨੇ ਤੋੜ ਲਿਆ ਦਸਤਾ ਚੋਣਵਾਂ ਸੀ ਹਾਰ ਖਾ ਨੱਠਾ
ਫ਼ਿਕਰ ਲਸ਼ਕਰੀਂ ਪਿਆ ਕਰਤਾਰ ਸਿੰਘਾ ਸੰਮੀ ਖ਼ਾਂ ਸਾਮਾਨ ਖੁਹਾ ਨੱਠਾ

ਤਥਾ

ਏਥੇ ਫੇਰ ਘਮਸਾਨ ਦਾ ਜੰਗ ਹੋਯਾ ਦੋ ਤਰਫ ਥੀਂ ਬੁਰੀ ਤਲਵਾਰ ਚੱਲੀ
ਓਧਰ ਦਿਨ ਦੁਪਹਿਰ ਭੀ ਹੋ ਗਿਆ ਸੀ ਤੇਗ਼ ਸਿੰਘਾਂ ਦੀ ਆ ਜ਼ੋਰ ਦਾਰ ਚੱਲੀ
ਲਹੂ ਮਿੱਝ ਦੇ ਕਈ ਥਾਂ ਘਾਨ ਹੋ ਗਏ ਪੈ ਲਸ਼ਕਰਾਂ ਵਿਚ ਪੁਕਾਰ ਚੱਲੀ
ਹਰੀ ਸਿੰਘ ਦੇ ਨਾਮ ਦਾ ਖ਼ੌਫ਼ ਛਾਯਾ ਭੀੜ ਗ਼ਾਜ਼ੀਆਂ ਹੋ ਉਡਾਰ ਚੱਲੀ
ਖੜੀ ਸਾਮ੍ਹਣੇ ਈਨ ਦੀ ਫੌਜ ਰਹਿ ਗਈ ਬਾਕੀ ਨੱਠਕੇ ਦਰ੍ਹੇ ਤੋਂ ਪਾਰ ਚੱਲੀ
ਇਹ ਭੀ ਅੰਤ ਨੂੰ ਹਟੀ ਕਰਤਾਰ ਸਿੰਘਾ ਡਰ ਸਿੰਘਾਂ ਦੀ ਤੇਗ਼ ਤੋਂ ਹਾਰ ਚੱਲੀ

ਤਥਾ

ਮੁਹੰਮਦ ਅਫ਼ਜ਼ਲ ਖ਼ਾਂ ਅਮੀਰ ਦਾ ਪੁੱਤ ਸੀ ਦਲੇਰ ਬਾਂਕਾ ਹੁਸ਼ਯਾਰ ਚੰਗਾ
ਤੀਜੇ ਮੋਰਚੇ ਦੇ ਉੱਤੇ ਖੜਾ ਹੈ ਸੀ ਨਾਲ ਦੋ ਹਜ਼ਾਰ ਅਸਵਾਰ ਚੰਗਾ
ਸਭ ਨੱਸੇ ਭੱਜੇ ਓਥੇ ਜਾ ਠਹਿਰੇ ਲੜਯਾ ਓਹ ਹੋ ਕੇ *ਖ਼ਬਰਦਾਰ ਚੰਗਾ
ਪਿਛੇ ਦਬੀ ਆਉਂਦਾ ਹਰੀ ਸਿੰਘ ਯੋਧਾ ਓਥੇ ਜੰਗ ਹੋਯਾ ਜ਼ੋਰ ਦਾਰ ਚੰਗਾ
ਸਿੰਘਾਂ ਬੁਰੀ ਤਲਵਾਰ ਦੀ ਮਾਰ ਕੀਤੀ ਪਿਆ ਧਰਤ ਤੇ ਡਿਗ ਸਥਾਰ ਚੰਗਾ
ਸੀ ਮੁਕਾਬਲਾ ਹੋਯਾ ਕਰਤਾਰ ਸਿੰਘਾ ਦੋ ਘੜੀਆਂ ਨਾਲ ਤਲਵਾਰ ਚੰਗਾ

ਤਥਾ

ਏਥੇ ਅੜੇ ਪਠਾਨ ਸਨ ਬਹੁਤ ਚੰਗੇ ਪਰ ਅੰਤ ਨੂੰ ਹੌਂਸਲਾ ਢਾ ਨੱਠੇ
ਝੱਲੀ ਗਈ ਨ ਸਿੰਘਾਂ ਦੀ ਤੇਗ਼ ਤਿੱਖੀ ਜਿੰਨਾ ਜ਼ੋਰ ਸੀ ਆਪਨਾ ਲਾ ਨੱਠੇ
ਜਿੰਦਾਂ ਲੈ ਕੇ ਦਰ੍ਹੇ ਦੇ ਵਲ ਹਟੇ ਸੱਭੇ ਸਾਜ਼-ਸਾਮਾਨ ਖੁਹਾ ਨੱਠੇ
ਤੋਂਪਾਂ ਚੌਂਦਾਂ ਹੀ ਸਿੰਘਾਂ ਨੇ ਖੋਹ ਲਈਆਂ ਖ਼ੌਲੀ ਜਾਨਾਂ ਹੀ ਗ਼ਾਜ਼ੀ ਬਚਾ ਨੱਠੇ
ਵਡੇ ਖ਼ਾਸ ਲਸ਼ਕਰ ਕਰਤਾਰ ਸਿੰਘਾ ਹਰੀ ਸਿੰਘ ਪਾਸੋਂ ਹਾਰਾਂ ਖਾ ਨੱਠੇ

*ਹਿਸਟ੍ਰੀ ਔਫ਼ ਦੀ ਪੰਜਾਬ ਸਫ਼ਾ ੪੯੩ ।

ਸਰਦਾਰ ਹਰੀ ਸਿੰਘ

ਗ਼ਾਜ਼ੀ ਭੱਜੇ ਜਾਂਦੇ ਸਭ ਪਿਛਾਂ ਪਰਤੇ ਸ਼ੰਮਸ਼ ਦੀਨ ਆ ਦਿਲ ਵਧਾਯਾ ਜੀ
ਅਲੀ ਅਕਬਰ ਸਣੇ ਭਰਾਵਾਂ ਦੇ ਆ ਹੱਲਾ ਕਿਲ੍ਹੇ ਤੇ ਫੇਰ ਬੁਲਾਯਾ ਜੀ
ਉਲਟ ਪੈ ਗਿਆ ਦੇਸ ਦਾ ਦੇਸ ਪਿਛੇ ਸਿੰਘਾਂ ਤਈਂ ਦਬਾ ਲੈ ਆਯਾ ਜੀ
ਖ਼ਤਰਨਾਕ ਹਾਲਤ ਬਣ ਗਈ ਭਾਵੇਂ ਹਰੀ ਸਿੰਘ ਨ ਦਿਲੋਂ ਘਬਰਾਯਾ ਜੀ
ਓਸੇ ਵੇਲੇ ਦੇ ਹੁਕਮ ਨਗਾਰਚੀ ਨੂੰ ਧੌਂਸਾ ਜ਼ੋਰ ਦਾ ਦੋਹਰਾ ਵਜਵਾਯਾ ਜੀ
ਕਿਲ੍ਹੇ ਵਿਚ ਸ਼ਤਾਬ ਅਸਵਾਰ ਗਿਆ ਆਖ ਤੋਪਾਂ ਦਾ ਰੁਖ ਬਦਲਾਯਾ ਜੀ
ਗੋਲੰਦਾਜ਼ਾਂ ਨੇ ਦਰ੍ਹੇ ਨੂੰ ਕਰ ਸਿਧਾ ਉੱਤੋਂ ਅੱਗ ਦਾ ਮੀਂਹ ਬਰਸਾਯਾ ਜੀ
ਤੋਪਾਂ ਬਾਕੀ ਦੀਆਂ ਇੱਕ ਥਾਂ ਕਰ ਕੇ ਉਤੇ ਗੋਲੇ ਦੇ ਗੋਲਾ ਵਰ੍ਹਾਯਾ ਜੀ
ਜਿੰਨੇ ਲੰਘੇ ਪਠਾਨ ਓਹ ਲੰਘ ਆਏ ਤੋਪਾਂ ਹੜ ਬਾਕੀ ਅਟਕਾਯਾ ਜੀ
ਏਧਰ ਹਰੀ ਸਿੰਘ ਧੂਹ ਤਲਵਾਰ ਨੰਗੀ ਸਤਿ ਸ੍ਰੀ ਅਕਾਲ ਗਜਾਯਾ ਜੀ
ਮੁੜੋ ਖ਼ਾਲਸਾ ਜੀ ਮੁੜੋ ਖ਼ਾਲਸਾ ਜੀ ਇਹ ਆਖਦੇ ਘੋੜਾ ਫਿਰਾਯਾ ਜੀ
ਬਾਜ਼ੀ ਜਿੱਤੀ ਹੋਈ ਨ ਹਰਾਓ ਸਿੰਘੋ ਗੁਰੂ ਦਸਮ ਦਾ ਵਾਸਤਾ ਪਾਯਾ ਜੀ
ਇਹ ਓਹੋ ਪਠਾਨ ਨੇ ਸੈ ਵਾਰੀ ਤੁਸਾਂ ਜਿੰਨਾਂ ਦੇ ਤਈਂ ਹਰਾਯਾ ਜੀ
ਦਾਗ਼ ਖ਼ਾਲਸੇ ਦੇ ਨਾਮ ਲਾਉ ਨਾਹੀਂ ਆਖ, ਆਖ ਕੇ ਜੋਸ਼ ਵਧਾਯਾ ਜੀ
ਸਵਾ ਲੱਖ ਦੇ ਨਾਲ ਇੱਕ ਸਿੰਘ ਮੇਰਾ ਕੱਲਾ ਲੜੇਗਾ ਗੁਰਾਂ ਲਖਾਯਾ ਜੀ
ਕਲਗ਼ੀਧਰ ਦੇ ਸ਼ੇਰ ਬਹਾਦਰੋ ਹੁਣ ਭੱਜੇ ਆਉ, ਕਿਉਂ ਹੌਂਸਲਾ ਢਾਯਾ ਜੀ
ਕਿਉਂ ਗਿੱਦੜਾਂ ਦੇ ਵਾਂਗ ਆਉ ਦੌੜੇ ਜਾਮਾ ਸ਼ੇਰ ਦਾ ਗੁਰਾਂ ਪਹਿਨਾਯਾ ਜੀ
ਕਿੱਥੇ ਜਾਉਗੇ ਨਹੀਂ ਲਾਹੌਰ ਨੇੜੇ ਏਥੇ ਮਰੋ ਜੇ ਮਰਨਾ ਆਯਾ ਜੀ
ਮੁਕਤ ਸਰ, ਚਮਕੌਰ ਤੇ ਘੱਲੂ ਘਾਰੇ ਓਹਨਾਂ ਸਮਯਾਂ ਤਈਂ ਭੁਲਾਯਾ ਜੀ
ਚੱਲੋ ਹੋਈਏ ਸ਼ਹੀਦ ਕਰਤਾਰ ਸਿੰਘਾ ਇਹ ਆਖ ਕੇ ਘੋੜਾ ਕੁਦਾਯਾ ਜੀ

ਭਿਆਨਕ ਜੰਗ

ਲੌ ਖ਼ਾਲਸਾ ਜੀ ਅਸੀਂ ਚੱਲਦੇ ਹਾਂ ਇਹ ਆਖ ਕੇ ਫ਼ਤ੍ਹੇ ਗਜਾ ਦਿੱਤੀ
ਭਲਾ ਕਿਹੜਾ ਹੁਣ ਸਿੰਘ ਜੋ ਪਿਛ੍ਹਾਂ ਪਰਤੇ ਵਾਗ ਸਭ ਨੇ ਤੁਰਤ ਭਵਾ ਦਿੱਤੀ
ਇਕ ਦਮ ਅੜਕੇ ਬਾੜਾਂ ਝਾੜੀਆਂ ਜੀ ਵਧੀ ਭੀੜ ਆਉਂਦੀ ਅਟਕਾ ਦਿੱਤੀ
ਓਧਰ ਅਲੀ ਅਕਬਰ ਹਰੀ ਸਿੰਘ ਏਧਰ ਜੁਟੇ ਸੂਰਮੇ ਧੂੜ ਧੁਮਾ ਦਿੱਤੀ
ਇਕ ਦਮ ਸਿੰਘਾਂ ਤੇਗਾਂ ਧੂਹ ਲਈਆਂ ਵਾਢ ਵਿਚ ਮੈਦਾਨ ਦੇ ਪਾ ਦਿੱਤੀ
ਚਾਉ ਚੜ੍ਹ ਗਏ ਆਣ ਸ਼ਹੀਦੀਆਂ ਦੇ ਵੱਢ, ਵੱਢ ਜਵਾਰ ਵਛਾ ਦਿੱਤੀ

ਓਧਰ ਦਿਨ ਥੋੜ੍ਹਾ ਜਿਹਾ ਰਹਿ ਗਿਆ ਸੀ ਹਰੀ ਸਿੰਘ ਆਵਾਜ਼ ਸੁਨਾ ਦਿੱਤੀ
ਅੱਜ ਤਖ਼ਤ ਯਾਂ ਤਖ਼ਤਾ ਖ਼ਾਲਸਾ ਜੀ ਆਖ ਦਰ੍ਹੇ ਵੱਲ ਫੌਜ ਵਧਾ ਦਿੱਤੀ
ਹੱਥੋ ਹੱਥੀ ਦੀ ਹੋਣ ਲੜਾਈ ਲੱਗੀ ਉੱਤੇ ਤੇਗ਼ ਦੇ ਤੇਗ਼ ਖੜਕਾ ਦਿੱਤੀ
ਗ਼ਾਜ਼ੀ ਥੋੜ੍ਹਾ ਚਿਰ ਅੜੇ ਕਰਤਾਰ ਸਿੰਘਾ ਤੇੱਗਾਂ ਤੋੱਪਾਂ ਨੇ ਹੋਸ਼ ਭੁਲਾ ਦਿੱਤੀ

ਤਥਾ

ਤੇਗ਼ ਸਿੰਘਾਂ ਦੀ ਕਹਿਰ ਖ਼ੁਦਾ ਦਾ ਸੀ ਗ਼ਾਜ਼ੀ ਵਧੇ ਆਉਂਦੇ ਅਟਕਾ ਦਿੱਤੇ
ਅੱਗੇ ਸਿੰਘਾਂ ਤੋਂ ਵਧ ਸਰਦਾਰ ਗਏ ਪਿਛੇ ਸਭ ਨੇ ਘੋੜੇ ਕੁਦਾ ਦਿੱਤੇ
ਕਿਤੇ ਪੈਦਲ ਕਿਤੇ ਅਸਵਾਰ ਢਹਿੰਦੇ ਵੈਰੀ ਕੇੱਲਯਾਂ ਵਾਂਗ ਵਿਛਾ ਦਿੱਤੇ
ਠਣਾਂ ਠਣ ਢਾਲਾਂ ਉਤੇ ਪੈਨ ਤੇੱਗਾਂ ਭਾਂਡੇ ਘੜਨ ਠਠਿਆਰ ਏਠਾ ਦਿੱਤੇ
ਮਚੀ ਵਾਢ ਤਲਵਾਰ ਦੀ ਬੁਰੀ ਆਕੇ ਗ਼ਾਜ਼ੀ ਤੇੱਗਾਂ ਦੀ ਮਾਰ ਘਬਰਾ ਦਿੱਤੇ
ਸੂਹਾ ਰੰਗ ਮੈਦਾਨ ਦਾ ਬਣ ਗਿਆ ਮੁਰਦੇ ਮੁਰਦਯਾਂ ਉੱਤੇ ਚੜ੍ਹਾ ਦਿੱਤੇ
ਪੈਰ ਉਖੜੇ ਅੰਤ ਨੂੰ ਗ਼ਾਜ਼ੀਆਂ ਦੇ ਫੇਰ ਦਰ੍ਹੇ ਦੇ ਵੱਲ ਧਕਾ ਦਿੱਤੇ
ਪਈ ਤੇੱਗਾਂ ਦੀ ਮਾਰ ਕਰਤਾਰ ਸਿੰਘਾ ਪਠਾਨਾਂ ਦੇ ਛੱਕੇ ਛੁਡਾ ਦਿੱਤੇ

ਤਥਾ

ਪਿਛੇ ਹਟਦਯਾਂ ਦੇ ਉੱਤੇ ਪੈਨ ਗੋਲੇ ਅਗ੍ਹਾਂ ਆਉਂਦਯਾਂ ਮਾਰ ਤਲਵਾਰ ਦੀ ਸੀ
ਹਰੀ ਸਿੰਘ ਦਾ ਦੱਬਾ ਪਠਾਨਾਂ ਉਤੇ ਵੱਡੀ ਬਖ਼ਸ਼ਸ਼ ਇਹ ਕਰਤਾਰ ਦੀ ਸੀ
ਜਦ ਸੁਣਯਾਂ ਹਰੀ ਸਿੰਘ ਆਪ ਲੜਦਾ ਭੀੜ ਗ਼ਾਜ਼ੀਆਂ ਹੌਂਸਲਾ ਹਾਰਦੀ ਸੀ
ਅਲੀ ਅਕਬਰ ਜਹੇ ਲਾ ਜ਼ੋਰ ਥੱਕੇ ਫੌਜ ਉਕੀ ਨ ਧੀਰਜ ਧਾਰਦੀ ਦੀ ਸੀ
ਗ਼ਾਜ਼ੀ ਭੱਜੇ ਮੈਦਾਨ ਤੋਂ ਬੁਰੀ ਤਰ੍ਹਾਂ ਲੜੀ ਟੁੱਟ ਗਈ ਸਾਰੀ ਹੰਕਾਰ ਦੀ ਸੀ
ਖ਼ੱਾਲੀ ਹੋਯਾ ਮੈਦਾਨ ਕਰਤਾਰ ਸਿੰਘਾ ਫ਼ਤ੍ਹੇ ਹੋ ਗਈ ਅੰਤ ਸਰਦਾਰ ਦੀ ਸੀ

ਵਾਕ ਕਵੀ

ਜੇ ਕਰਏਥੋਂ ਹੀ ਖ਼ਾਲਸਾ ਪਰਤਆਉਂਦਾ ਅਗ੍ਹਾਂ ਦਰ੍ਹੇ ਵਿੱਚਕਦਮ ਵਧਾਵੰਦਾ ਨ
ਹਾਰ ਗ਼ਾਜ਼ੀਆਂ ਨੂੰ ਉਕੀ ਹੋ ਗਈ ਸੀ ਹਰੀ ਸਿੰਘ ਪਿੱਛੇ ਵਧ ਜਾਵੰਦਾ ਨ
ਤਦ ਸਿੰਘਾਂ ਦਾ ਕੁਝ ਨੁਕਸਾਨ ਨਹੀਂ ਸੀ ਸਰਦਾਰ ਜੇ ਗ਼ਲਤੀ ਖ਼ਾਵੰਦਾ ਨ
ਭਾਣਾ ਮੇਟਦਾ ਕੌਨ ਕਰਤਾਰ ਸਿੰਘਾ ਭੇਦ ਕਾਲ ਭਗਵਾਨ ਦਾ ਆਵੰਦਾ ਨ

ਸਰਦਾਰ ਹਰੀ ਸਿੰਘ ਨੇ ਜ਼ਖ਼ਮੀ ਹੋ ਜਾਨਾ

ਵਧਯਾਹੌਂਸਲਾ ਬਹੁਤ ਸਰਦਾਰ ਦਾ ਸੀ ਭੱਜੇ ਗ਼ਾਜੀਆਂ ਤਈਂ ਦਬਾਂਦਾ ਗਿਆ
ਜੋ ਹੱਥ ਆਯਾ ਗਾਜੀ ਓਸ ਵੇਲੇ ਤਲਵਾਰ ਦੇ ਘਾਟ ਲੰਘਾਦਾ ਗਿਆ

ਜਥਾ ਨਾਲ ਭਾਰੀ ਘੋੜ ਚੜ੍ਹਿਆਂ ਦਾ ਸੱਥਰ ਵੈਰੀਆਂ ਮਾਰ ਵਛਾਂਦਾ ਗਿਆ
ਦਰ੍ਹੇ ਵਿਚ ਚੋਖੀ ਦੂਰ ਲੰਘ ਗਿਆ ਧਰਤ ਖ਼ੂਨ ਦੇ ਨਾਲ ਨੁਹਾਂਦਾ ਗਿਆ
ਜ਼ੁੰਮੇਵਾਰ ਅਫ਼ਗਾਨ ਸਭ ਨਿਕਲ ਗਏ ਲੰਡੀ ਬੁੱਚੀ ਤਈਂ ਕਾਲ ਖਾਂਦਾ ਗਿਆ
ਸੂਰਜ ਡੁੱਬ ਗਿਆ ਕਰਤਾਰ ਸਿੰਘਾ ਚਾਰੋਂ ਤਰਫ਼ ਹਨੇਰ ਆ ਛਾਂਦਾ ਗਿਆ

ਤਥਾ

ਨੀਲਾ ਘੋੜਾ ਸਰਦਾਰ ਦਾ ਵਿੱਚ ਰੌਲੇ ਗੋਲੀ ਖਾ ਸ਼ਹੀਦ ਹੋ ਗਿਆ ਸੀ ਜੀ
ਸਾਥੀ ਅ ਦਲ ਦੇ ਅਸਵਾਰ ਪਾਸੋਂ ਘੋੜਾ ਹੋਰ ਸਰਦਾਰ ਨੇ ਲਿਆ ਸੀ ਜੀ
ਦੂਰ ਗ਼ਾਜ਼ੀਆਂ ਤਈਂ ਭਜਾ ਕਰਕੇ ਪਿਛ੍ਹਾਂ ਪਰਤ ਸਰਦਾਰ ਆ ਰਿਹਾ ਸੀ ਜੀ
ਇਕ ਗ਼ਾਰ ਅੰਦਰ ਛਪੇ ਕੁੱਝ ਗ਼ਾਜ਼ੀ ਛਾਤੀ ਵਿੱਚ ਦੁਗਾੜਾ ਆ ਪਿਆ ਸੀ ਜੀ
ਇੱਕ ਖੱਬੀ ਵੱਖੀ ਦੂਜੀ ਵਿਚ ਮੇਧੇ ਵੱਜ ਗਿਆ ਦੁਗਾੜਾ ਅਜਿਹਾ ਸੀ ਜੀ
ਉਲਟ ਪਿਆ ਸਰਦਾਰ ਕਰਤਾਰ ਸਿੰਘਾ ਸਤਿਨਾਮ ਜ਼ਬਾਨ ਥੀਂ ਕਿਹਾ ਸੀ ਜੀ

ਤਥਾ

ਛਪੇ ਹੋਇ ਪਠਾਨਾਂ ਨੇ ਗ਼ਾਰ ਵਿਚੋਂ ਦੂੰਹ ਤਿੰਨਾਂ ਸਰਦਾਰਾਂ ਨੂੰ ਮਾਰਿਆ ਜੀ
ਸਿੰਘਾਂ ਪਾ ਘੇਰਾ ਫੜ ਲਏ ਸਾਰੇ ਟੋਟੇ ਓਹਨਾਂ ਤਾਈਂ ਕਰ ਡਾਰਿਆ ਜੀ
*ਮਾਂਹ ਸਿੰਘ ਨੇ ਆਪਨਾ ਛੱਡ ਘੋੜਾ ਸਰਦਾਰ ਜੀ ਤਈਂ ਸੰਭਾਰਿਆ ਜੀ
ਵੱਲ ਕਿਲ੍ਹੇ ਦੇ ਵਾਗ ਸ਼ਤਾਬ ਮੋੜੀ ਆਣ ਬੁਰਜ ਦੇ ਵਿਚ ਉਤਾਰਿਆ ਜੀ
ਉਸੇ ਵਕਤ ਬੁਲਾ ਜੱਰਾਹ ਲਏ ਅਗੇ ਬੂਹੇ ਦੇ ਪਹਿਰਾ ਖਲ੍ਹਾਰਿਆ ਜੀ
ਅੰਦਰ ਕੋਈ ਨ ਵੜੇ ਕਰਤਾਰ ਸਿੰਘਾ ਪਹਿਰੇ ਦਾਰਾਂ ਦੇ ਤਈਂ ਸਿਖਾਰਿਆ ਜੀ

ਵਾਕ ਕਵੀ

ਫ਼ਤ੍ਹੇ ਖ਼ਾਲਸੇ ਦੀ ਹੋਈ ਬੜੀ ਭਾਰੀ ਪਏ ਛੱਡ ਗਏ ਗ਼ਾਜ਼ੀ ਸਾਮਾਨ ਸਾਰੇ
ਅਹੇ ਗਏ ਨ ਪਰਤ ਕੇ ()ਫੇਰ ਆਏ ਸਦਾ ਲਈ ਰੁਕ ਗਏ ਪਏਨ ਸਾਰੇ
ਤੋਰ ਖ਼ਾਮ ਤੇ ਅਲੀ ਮਸੀਤ ਵੱਲੇ ਚਲੇ ਗਏ ਨਿਰਾਸ ਅਫ਼ਗਾਨ ਸਾਰੇ
ਪਰਤ ਖ਼ਾਲਸੇ ਸਭ ਕੁਝ ਸਾਂਭ ਲਿਆ ਦੇਖ ਭਾਲ ਕਰ ਵਿੱਚ ਮੈਦਾਨ ਸਾਰੇ
ਭਰੇ ਖ਼ੁਸ਼ੀ ਦੇ ਨਾਲ ਜੈਕਾਰਿਆਂ ਦੇ ਕਿਲ੍ਹੇ ਗਿਰਦ ਆ ਡੇਰੇ ਜਮਾਨ ਸਾਰੇ
ਦੂਰ, ਦੂਰ ਮਸਾਲਚੀ ਫਿਰ ਗਏ ਸਾਂਭ ਜ਼ਖ਼ਮੀ ਪਏ ਉਠਾਨ ਸਾਰੇ

---

*ਸ੍ਰੀ ਮਾਨ ਭਾਈ ਦੁਸੰਧਾ ਸਿੰਘ ਜੀ ਦੀ ਜ਼ਬਾਨੀ ਕਈਆਂ ਨੇ ਲਿਖਿਆ ਹੈ ਘੋੜਾ ਨਹੀਂ ਸੀ ਮਰਯਾ ਤੇ ਓਹੋ ਹੀ ਸਰਦਾਰ ਜੀ ਨੂੰ ਕਿਲ੍ਹੇ ਵਿੱਚ ਲੈ ਆਯਾ ਸੀ।

()ਓਸ ਦਿਨ ਤੋਂ ਪਿਛੋਂ ਪਠਾਨਾਂ ਦਾ ਲਸ਼ਕਰ ਦਰ੍ਹਿਓਂ ਉਰਾਰ ਕਦੇ ਨਹੀਂ ਆਯਾ, ਸਵਾਇ ਕੰਧਾਂ ਬਨਾਉਣ ਵਾਲੇ ਗ਼ਜ਼ਿਆਂ ਦੇ ਤੇ ਬਪਾਰੀਆਂ ਦੇ।

ਕਿਲ੍ਹੇ ਵਿੱਚ ਲੰਗਰ ਸਨ ਤੱਯਾਰ ਹੋਏ ਥੱਕੇ ਮਾਂਦੇ ਪ੍ਰਸ਼ਾਦਿ ਲੈ ਖਾਨ ਸਾਰੇ
ਹਰੀ ਸਿੰਘ ਲਾਚਾਰ ਕਰਤਾਰ ਸਿੰਘਾ ਹਾਲ ਵੇਖ, ਸਰਦਾਰ ਮੁਰਝਾਨ ਸਾਰੇ

ਸਰਦਾਰ ਜੀ ਦੀ ਨਾਜ਼ਕ ਹਾਲਤ

ਦੋ ਗੋਲੀਆਂ ਨੇੜਿਓਂ ਵੱਜੀਆਂ ਜੀ ਕਾਰੀ ਜ਼ਖ਼ਮ ਸਰਦਾਰ ਨੂੰ ਆ ਗਏ ਸਨ
ਹਾਲ ਵੇਖ ਜੱਰਾਹ ਸਰਦਾਰ ਜੀ ਦਾ ਨ ਉਮੈਦ ਹੋ ਕੇ ਘਬਰਾ ਗਏ ਸਨ
ਖ਼ੂਨ ਵੱਗ ਗਿਆ ਬਹੁਤ ਸਰੀਰ ਵਿਚੋਂ ਅੰਗ ਢੰਗ ਸਾਰੇ ਮੁਰਝਾ ਗਏ ਸਨ
ਧੱਸ ਗਈ ਸੰਜੋ ਸੀ ਟੁੱਟ ਅੰਦਰ ਛੱਲੇ ਨਿਕਲੇ ਜ਼ਖ਼ਮ ਵਧਾ ਗਏ ਸਨ
ਪਲੋ ਪਲੀ ਸਰੀਰ ਕਮਜ਼ੋਰ ਹੁੰਦਾ ਬੱਦਲ ਨ ਉਮੈਦੀ ਦੇ ਛਾ ਗਏ ਸਨ
ਪਿਆ ਸਭ ਨੂੰ ਫ਼ਿਕਰ ਕਰਤਾਰ ਸਿੰਘਾ ਸਰਦਾਰ ਜੀ ਰੰਗ ਵਟਾ ਗਏ ਸਨ

ਸਰਦਾਰ ਹਰੀ ਸਿੰਘ ਵਲੋਂ ਅੰਤਮ ਸੰਦੇਸ

ਜਾਂਦਾ ਪਿਆ ਸਰੀਰ ਸਰਦਾਰ ਡਿੱਠਾ ਜ਼ੁੰਮੇ ਵਾਰਾਂ ਨੂੰ ਪਾਸ ਬੁਲਾਯਾ ਜੀ
ਕਹਯਾ ਖ਼ਾਲਸਾ ਜੀ ਸਾਡੇ ਵੱਸ ਨਾਹੀਂ ਵਾਜਾ ਕਾਲ ਭਗਵਾਨ ਵਜਾਯਾ ਜੀ
ਪੀੜ ਖਾਈ ਸਰੀਰ ਨੂੰ ਜਾਵੰਦੀ ਏ ਕਾਰ-ਗਰ ਇਲਾਜ ਨਹੀਂ ਆਯਾ ਜੀ
ਅੱਗੇ ਕਈ ਵਾਰੀ ਜ਼ਖ਼ਮੀ ਹੋਇ ਅਸੀਂ ਏਨਾਂ ਦਿਲ ਨਹੀਂ ਸੀ ਘਬਰਾਯਾ ਜੀ
ਕਾਰ ਬਾਰ ਸਰਦਾਰਾਂ ਦੇ ਸਾਮ੍ਹਣੇ ਹੀ ਮਾਂਹ ਸਿੰਘ ਦੇ ਤਈਂ ਸੌਂਪਾਯਾ ਜੀ
ਹੋਰ ਸਭ ਤਰ੍ਹਾਂ ਕਰਤਾਰ ਸਿੰਘਾ ਸਰਦਾਰਾਂ ਤਈਂ ਸਮਝਾਯਾ ਜੀ

ਤਥਾ

ਵੇਲਾ ਸਭ ਦੇ ਸਿਰ ਤੇ ਆਵਨਾ ਏਂ ਸਦਾ ਰਹੇ ਨਹੀਂ ਵਲੀ ਅਵਤਾਰ ਵੀਰੋ
ਜੋ ਜੰਮਯਾ ਓਸ ਨੇ ਮਰ ਜਾਨਾ ਨਾਸ-ਵੰਤ ਹੈ ਸਭ ਸੰਸਾਰ ਵੀਰੋ
ਸਾਡਾ ਵੇਲਾ ਅਖ਼ੀਰ ਦਾ ਆ ਗਿਆ ਏ ਮੇਲ ਰਹਿ ਗਿਆ ਏ ਪਲ ਚਾਰ ਵੀਰੋ
ਘਾਟੇ ਵਿੱਚ ਸਰੀਰ ਜਾ ਰਿਹਾ ਸਾਡਾ ਨਹੀਂ ਕਿਸੇ ਦੇ ਕੁਝ ਅਖ਼ਤਿਆਰ ਵੀਰੋ
ਪਰ ਅੰਤ ਦੀਆਂ ਗੱਲਾਂ ਸਾਡੀਆਂ ਏਹ ਸਾਰੇ ਸੁਣੋ ਹੋ ਕੇ ਖ਼ਬਰਦਾਰ ਵੀਰੋ
ਤੁਸੀਂ ਦੂਰ ਲਾਹੌਰ ਤੋਂ ਹੋ ਬੈਠੇ ਇਰਦ ਗਿਰਦ ਵੈਰੀ ਬੇ-ਸ਼ੁਮਾਰ ਵੀਰੋ
ਕੋਈ ਨਹੀਂ ਲਾਹੌਰ ਤੋਂ ਮਦਦ ਆਈ ਪਤਾ ਨਹੀਂ ਕੀਹ ਹੈ ਇਸਰਾਰ ਵੀਰੋ
ਕੋਈ ਚਿੱਠੀਆਂ ਹੈ ਗੁੰਮ ਕਰੀ ਜਾਂਦਾ ਲਿਖ ਭੇਜੀਆਂ ਨੇ ਕਈ ਵਾਰ ਵੀਰੋ
ਤੁਸੀਂ ਹੋ ਪਰਦੇਸ ਵਿੱਚ ਦੂਰ ਬੈਠੇ ਹੁਣ ਹੈ ਰੱਖਾ ਕਰਤਾਰ ਵੀਰੋ
ਪਹਿਲੀਗੱਲ ਅਸਾਡੀ ਏਹਯਾਦ ਰੱਖੋ ਭੇਦ ਕਰਨਾ ਨਹੀਂ ਜ਼ਾਹਰ ਬਾਹਰ ਵੀਰੋ
ਸਾਡੀ ਮੌਤ ਛਪਾ ਕੇ ਰੱਖਨੀ ਏਂ ਜਦ ਤੱਕ ਨ ਆਇ ਸਰਕਾਰ ਵੀਰੋ

ਹੈ ਯਕੀਨ ਗਾਜ਼ੀ ਹੁਣ ਪਰਤਦੇ ਨਹੀਂ ਗਏ ਬੁਰੀ ਤਰ੍ਹਾਂ ਖਾ ਕੇ ਮਾਰ ਵੀਰੋ
ਪਰ ਸਾਡੀ ਬਾਬਤ ਗ਼ਾਜ਼ੀ ਸੁਣ ਕਰ ਕੇ ਮੁੜ ਪੈਨ ਦਲੇਰੀ ਨੂੰ ਧਾਰ ਵੀਰੋ
ਹੋ ਜਾਣਗੇ ਸਿੰਘ ਉਦਾਸ ਸੁਣ ਕੇ ਮਤਾਂ ਬਹਿਨ ਨ ਹੌਂਸਲਾ ਹਾਰ ਵੀਰੋ
ਏਸ ਲਈ ਇਹ ਭੇਦ ਛਪਾਈ ਰੱਖੋ ਹੋਵੇ ਲਸ਼ਕਰਾਂ ਵਿੱਚ ਨ ਜ਼ਾਹਿਰ ਵੀਰੋ
ਰੱਖ ਮੋਰਚੇ ਕਾਇਮ ਕਰਤਾਰ ਸਿੰਘਾ ਰਹਿਣਾ ਥਾਂ ਪਰ ਥਾਂ ਤੱਯਾਰ ਵੀਰੋ

ਤਥਾ

ਆ ਗਈ ਇਮਦਾਦ ਤਾਂ ਵਾਹ ਭਲਾ ਨ ਆਈ ਤਾਂ ਹੱਥ ਵਿਖਾ ਮਰਯੋ
ਕਾਇਮ ਰੱਖਯੋ ਪੰਥ ਦੀ ਲਾਜ ਤਾਈਂ ਧਯਾਨ ਰੱਖਯੋ ਦਾਗ਼ ਨ ਲਾ ਮਰਯੋ
ਸਵਾ ਲੱਖ ਦੇ ਨਾਲ ਲੜਾਵਾਂਗਾ ਇੱਕ ਸਫ਼ਲ ਗੁਰਾਂ ਦਾ ਕਹਯਾ ਕਰਾ ਮਰਯੋ
ਜੀਊਂਦੀ ਜਾਨ ਨ ਹੱਟਨਾ ਪੈਰ ਪਿੱਛੇ ਰਣ ਵਿੱਚ ਤੇਗਾਂ ਖੜਕਾ ਮਰਯੋ
ਗੀਦੀ ਬਣ ਮੈਦਾਨ ਤੋਂ ਭੱਜਯੋ ਨ ਗੁਰੂ ਪੰਥ ਦੀ ਲਾਜ ਨਿਭਾ ਮਰਯੋ
ਨਹੀਂ ਭੱਜਯਾਂ ਤਈਂ ਲਾਹੌਰ ਨੇੜੇ ਏਸੇ ਥਾਂ ਸ਼ਹੀਦੀਆਂ ਪਾ ਮਰਯੋ
ਖ਼ਾਲਸਈ ਨਸ਼ਾਨ ਇਹ ਝੁੱਲਦਾ ਜੋ ਜੀਊਂਦੇ ਏਸ ਨੂੰ ਨਹੀਂ ਖੁਹਾ ਮਰਯੋ
ਹੋ ਜਾਇਓ ਸ਼ਹੀਦ ਕਰਤਾਰ ਸਿੰਘਾ ਘਰੀਂ ਵੈਰੀਆਂ ਪਿੱਟਨੇ ਪਾ ਮਰਯੋ

ਸਰੀਰ ਦਾ ਅੰਤ

ਗੱਲਾਂ ਕਰਦਿਆਂ ਵਿਚੇ ਜ਼ਬਾਨ ਪੈ ਗਈ ਭੌਰ ਪਲ ਦੇ ਵਿੱਚ ਉਡਾਰ ਹੋਯਾ
ਮੋਹਰੀ ਖ਼ਾਲਸਾ ਦਲਾਂ ਦਾ ਬੀਰ ਬਾਂਕਾ ਝੱਟ ਮੌਤ ਦੀ ਘੋੜੀ ਅਸਵਾਰ ਹੋਯਾ
ਤਾਜ-ਤਖ਼ਤ ਲਾਹੌਰ ਦਾ ਥੰਮ੍ਹ ਭਾਰਾ ਟੁੱਟ ਡਿੱਗ ਪਿਆ ਜ਼ੁਲਮ ਭਾਰ ਹੋਯਾ
ਫੌਜਾਂ ਰਹਿ ਨਖਸ਼ਮੀਆਂ ਗੱਈਆਂ ਪਿੱਛੇ ਛੱਡ ਆਪ ਲਾਂਭੇ ਸਰਦਾਰ ਹੋਯਾ
ਪਾ ਗਿਆ ਅਖ਼ੀਰ ਦੀ ਫ਼ਤ੍ਹੇ ਭਾਰੀ ਜਨਮ ਮਰਨ ਦੇ ਸਾਗਰੋਂ ਪਾਰ ਹੋਯਾ
ਰੋਂਦੇ ਬੈਠੇ ਸਰਦਾਰ ਕਰਤਾਰ ਸਿੰਘਾ ਚਾਰੋਂ ਤਰਫ਼ ਅੰਧੇਰ ਗ਼ੁਬਾਰ ਹੋਯਾ

ਅਫ਼ਗਾਨਾਂ ਦੀ ਫੌਜ ਦੇ ਦੂਸਰੇ ਹਿੱਸੇ ਦਾ ਹਾਲ

ਏਧਰ ਹੋਯਾ ਜੋ ਕੁਝ ਲਿਖ ਦਿੱਤਾ ਸੁਣਯਾਂ ਪੜ੍ਹਯਾ ਹਾਲ ਲਿਖਾਯਾ ਜੀ
ਜੋ ਹੋਊ ਅੱਗੇ ਜ਼ਾਹਿਰ ਕੀਤਾ ਜਾਊ ਏਥੇ ਏਨਾਂ ਹੀ ਲਿਖਨਾ ਆਯਾ ਜੀ
ਹਾਲ ਸੁਣੋ ਸ਼ਬਕਦਰ ਤੇ ਮਿਚਨੀ ਦਾ ਓਧਰ ਗ਼ਾਜ਼ੀਆਂ ਕੀਹ ਬਨਾਯਾ ਜੀ
ਹੱਜੀ ਖ਼ਾਂ ਕੱਕੜ ਤੇ ਅਮੀਰ ਆਲਮ ਨੇੜੇ ਲਸ਼ਕਰ ਜਾ ਬੈਠਾਯਾ ਜੀ
ਧਾਵਾ ਕਰਨ ਦਾ ਹੌਂਸਲਾ ਪਿਆ ਨ ਸੀ ਐਵੇਂ ਬੈਠਯਾਂ ਸਮਾਂ ਟਪਾਯਾ ਜੀ
ਕਿਲ੍ਹਾ ਫ਼ਤ੍ਹੇ ਕਰ ਆਊ ਜ਼ਮਰੋਦ ਜਲਦੀ ਕਈ ਵਾਰ ਇਹ ਹੁਕਮ ਚੜ੍ਹਾਯਾ ਜੀ

ਹੱਜੀ ਖ਼ਾਂ ਹੋਰਾਂ ਡਰਦੇ ਮਾਰਿਆਂ ਨੇ ਨ ਲੜੇ ਨ ਡੇਰਾ ਹਿਲਾਯਾ ਜੀ
ਨ ਤਾਂ ਓਥੇ ਹੀ ਕੁਝ ਸਵਾਰਿਓ ਨੇ ਨ ਜਮਰੋਦ ਨੂੰ ਰੁਖ਼ ਪਰਤਾਯਾ ਜੀ
ਉਰਲੇ ਪਰਲੇ ਬਹਾਨੇ ਬਨਾ ਛੱਡੇ ਵੇਲਾ ਜੰਗ ਦਾ ਸਿਰੋਂ ਲੰਘਾਯਾ ਜੀ
ਲਿਖ ਛੱਡਯਾ ਸੱਡੀ ਨਹੀਂ ਪੇਸ਼ ਜਾਂਦੀ ਹੈ ਸੁਲਤਾਨ ਖ਼ਾਂ ਨੇ ਪਵਾੜਾ ਪਾਯਾ ਜੀ
ਬਹੁਤੇ ਹੈਨ ਕਬੀਲੇ ਵਿਗਾੜ ਦਿੱਤੇ ਸਾਡੇ ਤਈਂ ਕਮਜ਼ੋਰ ਕਰਾਯਾ ਜੀ
ਹਾਲ ਸੁਣ ਜਮਰੋਦ ਕਰਤਾਰ ਸਿੰਘਾ ਝੱਟ ਓਹਨਾਂ ਭੀ ਡੇਰਾ ਉਠਾਯਾ ਜੀ

### ਲਾਹੌਰ ਵੱਲ ਚਿੱਠੀ

ਮਾਂਹ ਸਿੰਘ ਨੇ ਮੌਤ ਛਪਾ ਰੱਖੀ ਚਿੱਠੀ ਲਿਖੀ ਲਾਹੌਰ ਦੇ ਦਾ ਛੇਤੀ
ਬੰਦ ਕਰ ਖਲੀਤੇ ਦੇ ਵਿੱਚ ਪਾਈ ਦਿੱਤੀ ਕਾਸਦ ਹੱਥ ਫੜਾ ਛੇਤੀ
ਕਹਯਾ ਸਾਂਡਨੀ ਤੇ ਅਸਵਾਰ ਹੋ ਕੇ ਉੱਡ ਵੱਲ ਲਾਹੌਰ ਦੇ ਜਾ ਛੇਤੀ
ਜਿਹੜੀ ਬੀਤੀ ਏਥੇ ਕਰਤਾਰ ਸਿੰਘਾ ਮਹਾਂਰਾਜ ਨੂੰ ਜਾ ਸੁਨਾ ਛੇਤੀ

### ਵਾਕ ਕਵੀ

ਕਈ ਆਖਦੇ ਓਸ ਹੀ ਰਾਤ ਨੂੰ ਜੀ ਮਾਂਹ ਸਿੰਘ ਨੇ ਦੇਹ ਜਲਾ ਛੱਡੀ
ਕਿਤੇ ਭੇਦ ਅੰਗੀਠੇ ਦਾ ਖੋਲ੍ਹਿਆ ਨ ਇਰਦ ਗਿਰਦ ਕਿਨਾਤ ਚਿਣਵਾ ਛੱਡੀ
ਜਿਨ੍ਹਾਂ ਵੇਖਯਾ ਓਹਨਾਂ ਤੋਂ ਅਸਾਂ ਸੁਣਯਾਂ ਦੇਹ ਸਾਫ਼ ਕਰ ਕੇ ਰਖਵਾ ਛੱਡੀ
ਮਤਾਂ ਦੇਹ ਨ ਹੋ ਖ਼ਰਾਬ ਜਾਵੇ ਤੇਲ ਘਿਉ ਕੜਾਹੇ ਵਿੱਚ ਪਾ ਛੱਡੀ
ਦੋਵੇਂ ਵੇਲੇ ਦਯਾਲ ਸਿੰਘ ਲਾਂਗਰੀ ਦੀ ਪ੍ਰਸ਼ਾਦਿ ਦੀ ਸੇਵਾ ਲਗਾ ਛੱਡੀ
ਅੱਗੇ ਨਾਲੋਂ ਆਰਾਮ ਸਰਦਾਰ ਜੀ ਨੂੰ ਇਹ ਲਸ਼ਕਰਾਂ ਵਿੱਚ ਧੁਮਾ ਛੱਡੀ
ਬਾਹਰ ਭੇਦ ਨ ਕਿਸੇ ਨੇ ਖੋਲ੍ਹਯਾ ਜੀ ਮੌਤ ਨਾਲ ਹੁਸ਼ਯਾਰੀ ਛਪਾ ਛੱਡੀ
ਘੜੀ ਸਖ਼ਤ ਸੀ ਆਈ ਕਰਤਾਰ ਸਿੰਘਾ ਮਾਂਹ ਸਿੰਘ ਦਾਨਾ ਲੰਘਾ ਛੱਡੀ

### ਅਫ਼ਗਾਨੀ ਲਸ਼ਕਰ

ਹਰੀ ਸਿੰਘ ਦੀ ਹੋ ਗਈ ਮੌਤ ਏਧਰ ਓਧਰ ਗ਼ਾਜ਼ੀਆਂ ਰੁਖ਼ ਪਰਤਾਯਾ ਨ
ਅਹੋ ਗਏ ਨ ਮੁੜ ਕੇ ਪਿਛਾਂ ਪਰਤੇ ਚੁੱਪ ਬੈਠੇ ਰਹੇ ਸਿਰ ਉਠਾਯਾ ਨ
ਜਾ ਕੇ ਆਗੂਆਂ ਕਾਬਲ ਹੀ ਦਮ ਲਿਆ ਇੱਕ ਦੂਜੇ ਨੂੰ ਪੁੱਛ ਪੁਛਾਯਾ ਨ
ਭੀੜਾਂ ਫਿਰਦੀਆਂ ਰਹੀਆਂ ਕਰਤਾਰ ਸਿੰਘਾ ਹੱਲਾ ਕਿਲ੍ਹੇ ਤੇ ਕਿਸੇ ਬੁਲਾਯਾ ਨ

### ਸਾਂਡਨੀ ਅਸਵਾਰ ਨੇ ਲਾਹੌਰ ਪਹੁੰਚਨਾ

ਛਨਿੱਛਰਵਾਰ ਅੱਧੀ ਰਾਤੀਂ ਚੱਲ ਕਾਸਦ ਮੰਗਲਵਾਰ ਲਾਹੌਰ ਵਿੱਚ ਆਯਾ ਜੀ
ਮਹਾਂਰਾਜ ਜੀ ਦਾਤਨ ਕਰ ਰਹੇ ਸਨ ਅੱਗੇ ਜਾਇ ਖਲੀਤਾ ਰਖਾਯਾ ਜੀ

ਫ਼ਤੂ ਬੋਲਦੇ ਦੀ ਭੁੱਬ ਨਿਕਲ ਗਈ ਹਿਚਕੀ ਬੱਝ ਗਈ ਦੁੱਖ ਜਤਾਯਾ ਜੀ
ਅਜ਼ੀਜ਼ ਦੀਨ ਦੇ ਤਈਂ ਕਰਤਾਰ ਸਿੰਘਾ ਪੜ੍ਹੋ ਖੋਲ੍ਹ ਸਰਕਾਰ ਫ਼ਰਮਾਯਾ ਜੀ

ਚਿੱਠੀ

ਮਾਂਹ ਸਿੰਘ ਨੇ ਲਿਖਯਾ ਸਿੰਘ ਸਾਹਿਬ ਵੈਰੀ ਚੜ੍ਹਕੇ ਕਾਬਲੋਂ ਆਇ ਹੋਇ ਨੇ
ਲੈ ਕੇ ਅਲੀ ਮਸੀਤ ਤੋਂ ਦਰ੍ਹੇ ਤੋੜੀ ਡੇਰੇ ਥਾਂ, ਥਾਂ ਗ਼ਾਜ਼ੀਆਂ ਪਾਇ ਹੋਇ ਨੇ
ਕਈ ਚਿੱਠੀਆਂ ਆਪਦੇ ਵੱਲ ਲਿਖੀਆਂ ਪਤਾ ਨਹੀਂ ਕਿਸ ਖ਼ਤ ਦਬਾਇ ਹੋਇ ਨੇ
ਹੁਣ ਤੱਕ ਨਹੀਂ ਕੋਈ ਇਮਦਾਦ ਪਹੁੰਚੀ ਵੈਰੀ ਬੱਦਲਾਂ ਵਾਂਗ ਉਮਡਾਇ ਹੋਇ ਨੇ
ਕਈ ਵਾਰ ਘੱਲੂ ਘਾਰੇ ਹੋਇ ਭਾਰੇ ਸ਼ੋਰ ਗ਼ਾਜ਼ੀਆਂ ਬਹੁਤ ਮਚਾਇ ਹੋਇ ਨੇ
ਬਹੁੜੋ ਝੱਬਦੇ ਆਇ ਕਰਤਾਰ ਸਿੰਘਾ ਨਹੀਂ ਤਾਂ ਸਿੰਘ ਸਾਰੇ ਘਬਰਾਇ ਹੋਇ ਨੇ

ਤਥਾ

ਬਾਹੀ ਕਿਲ੍ਹੇ ਦੀ ਤੋੱਪਾਂ ਨੇ ਢਾਇ ਘੱਤੀ ਅੰਦਰ ਪਾਣੀ ਦੀ ਭੀ ਥੁੜ ਆਈ ਹੋਈ ਏ
ਸੱਡੀ ਗੇਣਤੀ ਦਸ ਹਜ਼ਾਰੋਂ ਥੋੜ੍ਹੀ ਗਿਣਤੀ ਵੈਰੀ ਨੇ ਲੱਖੋਂ ਵਧਾਈ ਹੋਈ ਏ
ਓਧਰ ਰੋਜ਼ ਦੇ ਰੋਜ਼ ਇਮਦਾਦ ਆਉਂਦੀ ਸੱਡੀ ਗੱਲ ਹੀ ਤੁਸਾਂ ਭੁਲਾਈ ਹੋਈ ਏ
ਮਰ ਮਾਰ ਕੇ ਸਿੰਘਾਂ ਨੇ ਹੁਣ ਤੋੜੀ ਤਾਜ ਤਖ਼ਤ ਦੀ ਪਤ ਬਚਾਈ ਹੋਈ ਏ
ਪਰ ਕਦੋਂ ਤੋੜੀ ਇਹ ਨਿਭਾ ਨਿਭੂ ਮੌਤ ਸਾਡੇ ਸਿਰਾਂ ਉਤੇ ਛਾਈ ਹੋਈ ਏ
ਭੇਜੋ ਮਦਦਾਂ ਝੱਬ ਕਰਤਾਰ ਸਿੰਘਾ ਸੱਡੀ ਬਾਜ਼ੀ ਤਕਦੀਰ ਉਲਟਾਈ ਹੋਈ ਏ

ਤਥਾ

ਜੰਗ ਹੋਯਾ ਛਨਿੱਛਰ ਵਾਰ ਭਾਰੀ ਬੁਰੇ ਵਿੱਚ ਮੈਦਾਨ ਦੇ ਘਾਨ ਲੱਥੇ
ਦਿਨ ਚੜ੍ਹਨ ਤੋਂ ਪਿਛਲੇ ਪਹਿਰ ਤੋੜੀ ਤੇੱਗਾਂ ਫੜ ਕਈ ਵਾਰ ਪਠਾਨ ਲੱਥੇ
ਹਥੋ ਪਾਈ ਦੀ ਬਹੁਤ ਲੜਾਈ ਹੋਈ ਬੇ-ਸ਼ੁਮਾਰ ਹੋ ਲਹੂ ਲੁਹਾਨ ਲੱਥੇ
ਸਰਫ਼ਾ ਮੌਤ ਦਾ ਰਿਹਾ ਨ ਦੂਹੀ ਪਾਸੀਂ ਤੇੱਗਾਂ ਫੜ ਮੈਦਾਨ ਜਵਾਨ ਲੱਥੇ
ਗ਼ਾਜ਼ੀ ਤੇੱਗਾਂ ਦੀ ਮਾਰ ਨ ਝੱਲ ਸਕੇ ਛਡ ਗਏ ਮੈਦਾਨ ਗੁਮਾਨ ਲੱਥੇ
ਬਾਜ਼ੀ ਉਲਟ ਗਈ ਅੰਤ ਕਰਤਾਰ ਸਿੰਘਾ ਦਲ ਸੱਡੇ ਤੇ ਕਹਿਰ ਦੇ ਆਨ ਲੱਥੇ

ਤਥਾ

ਦਿਨ ਡੁਬਦੇ ਦੇ ਨਾਲ ਹੋਯਾ ਹੱਲਾ ਗ਼ਾਜ਼ੀ ਤੇੱਗਾਂ ਦੀ ਮਾਰ ਤੋਂ ਹਾਰ ਗਏ
ਸਰਦਾਰ ਜੀ ਵੈਰੀ ਦੇ ਚੜ੍ਹੇ ਮੋਢੀਂ ਦੂਰ ਲੰਘ ਕੇ ਦਰ੍ਹੇ ਤੋਂ ਪਾਰ ਗਏ
ਮੁੜਦੇ ਹੋਯਾਂ ਨੂੰ ਵੱਜ ਦੁਗਾੜਾ ਗਿਆ ਹੋ ਜ਼ਖ਼ਮ ਦੋਵੇਂ ਪੁਰ-ਕਾਰ ਗਏ
ਵਿਚ ਕਿਲ੍ਹੇ ਦੇ ਪਹੁੰਚ ਕਰਤਾਰ ਸਿੰਘਾ ਗੁਰ-ਪੁਰੀ ਦੇ ਵੱਲ ਸਿਧਾਰ ਗਏ

ਤਥਾ

ਏਦੂੰ ਪਹਿਲਾਂ ਭੀ ਖ਼ਬਰਾਂ ਭੇੱਜੀਆਂ ਨੇ ਲਈ ਸਾਰ ਨ ਪਹੁੰਚ ਹਜ਼ੂਰ ਸਾਡੀ
ਖ਼ਬਰੇ ਕੱਲ੍ਹ ਸਾਡੇ ਨਾਲ ਕੀਹ ਹੋਨਾ ਕਰਨੀ ਅੰਤ ਦੀ ਫ਼ਤ੍ਹੇ ਮਨਜ਼ੂਰ ਸਾਡੀ
ਅਸੀਂ ਮੌਤ ਦੇ ਮੂੰਹ ਵਿਚ ਫਸੇ ਹੋਇ ਹਾਂ ਸਾਰ ਕਿਸ ਲੈਣੀ ਏਡੀ ਦੂਰ ਸਾਡੀ
ਬਚੇ ਰਹੇ ਜੇ ਅਸੀਂ ਕਰਤਾਰ ਸਿੰਘਾ ਕਰਨੀ ਪਹੁੰਚ ਇਮਦਾਦ ਜ਼ਰੂਰ ਸਾਡੀ

ਤਥਾ

ਸਾਨੂੰ ਛੱਡ ਗਿਆ ਪਰਦੇਸ ਅੰਦਰ ਹੋ ਗਿਆ ਸ਼ਹੀਦ ਸਰਦਾਰ ਤੇਰਾ
ਗਿਆ ਤਰਸਦਾ ਅੰਤ ਦੇ ਸ੍ਵਾਸ ਤੋੜੀ ਹੋਯਾ ਓਸ ਨੂੰ ਨਹੀਂ ਦੀਦਾਰ ਤੇਰਾ
ਤੇਰੀ ਵਿਚ ਉਡੀਕ ਦੇ ਮਰ ਗਿਆ ਏ ਆਗੂ ਲਸ਼ਕਰਾਂ ਦਾ ਵਫ਼ਾਦਾਰ ਤੇਰਾ
ਬਿਸਤਰ ਮੌਤ ਦੇ ਪਿਆ ਕਰਤਾਰ ਸਿੰਘਾ, ਖ਼ੈਰ-ਖ਼ਾਹ *ਭਰਾ ਤੇ ਯਾਰ ਤੇਰਾ

ਚਿੱਠੀਆਂ ਕਿੱਥੇ ਗਈਆਂ

ਵਡੇ ਦੱਸਤੇ ਤੇ ਗਯਾਨ ਸਿੰਘ ਲਿਖਯਾ ਧਯਾਨ ਸਿੰਘ ਦੋਖੀ ਸਰਦਾਰ ਦਾ ਸੀ
ਓਹ ਡਰਦਾ ਸੀ ਹਰੀ ਸਿੰਘ ਪੱਸੋਂ ਬਦ-ਖ਼ਾਹੀ ਸਦਾ ਦਿਲ ਧਾਰਦਾ ਸੀ
ਸਭ ਚਿੱਠੀਆਂ ਓਸ ਦਬਾ ਰੱਖੀਆਂ ਓਹੋ ਵੱਡਾ ਵਜ਼ੀਰ ਦਰਬਾਰ ਦਾ ਸੀ
ਪਾਯਾ ਲੋਕਾਂ ਨ ਭੇਦ ਕਰਤਾਰ ਸਿੰਘਾ ਖ਼ੈਰ-ਖ਼ਾਹ ਭੀ ਨਹੀਂ ਸਰਕਾਰ ਦਾ ਸੀ

ਸਰਦਾਰ ਹਰੀ ਸਿੰਘ ਦੀ ਮੌਤ ਸੁਣਕੇ ਸਰਕਾਰ ਨੇ ਦੁਖੀ ਹੋਣਾ

ਚਿੱਠੀ ਪੜ੍ਹੀ ਫ਼ਕੀਰ ਨੇ ਰੋਂਦਯਾਂ ਜਾਂ ਹਰੀ ਸਿੰਘ ਮਰ ਗਿਆ ਸੁਨਾਯਾ ਜੀ
ਸੱਟ ਵੱਜੀ ਸਰਕਾਰ ਦੇ ਦਿਲ ਉੱਤੇ ਉਲਟ ਕਾਲਜਾ ਬਾਹਰ ਨੂੰ ਆਯਾ ਜੀ
ਆਉਂਦਾ ਧਯਾਨ ਸਿੰਘ ਸਾਮ੍ਹਣੇ ਨਜ਼ਰ ਆਯਾ ਹਥੋਂ ਗੜਵਾ ਚੁੱਕ ਵਗਾਯਾ ਜੀ
ਓਇ ਜ਼ਾਲਮਾ ਕੀਤੋ ਈ ਜ਼ੁਲਮ ਭਾਰਾ ਮੇਰੇ ਸੂਰਮੇ ਨੂੰ ਮਰਵਾਯਾ ਈ
ਆਈਆਂ ਚਿੱਠੀਆਂ ਸਭ ਦਬਾ ਲਈਆਂ ਮੇਰੇ ਨਾਲ ਤੂੰ ਧ੍ਰੋਹ ਕਮਾਯਾ ਜੀ
ਮੇਰੀ ਬਾਂਹ ਸੱਜੀ ਹਾਇ ਟੁੱਟ ਗਈ ਵੱਡਾ ਦੁੱਖ ਸਰਕਾਰ ਮਨਾਯਾ ਜੀ
ਮੇਰੇ ਤਖ਼ਤ ਤੇ ਥੰਮ੍ਹ ਨੂੰ ਤੋੜ ਦਿੱਤਾ ਮੌਤ ਚੰਦਰੀ ਨੇ ਘਾਟਾ ਪਾਯਾ ਜੀ
ਮਾਂਹ-ਬਲੀ ਸਰਕਾਰ ਕਰਤਾਰ ਸਿੰਘਾ ਰੋਇ, ਰੋਇ ਕੇ ਗਲਾ ਸੁਕਾਯਾ ਜੀ

ਸੋਗ

ਗੱਲ ਕਿਲ੍ਹਯੋ ਨਿਕਲ ਗਈ ਬਾਹਰ ਓਵੇਂ ਸੋਗ ਵਰਤਯਾ ਤੇ ਨਰ-ਨਾਰ ਰੁੰਨੇ
ਵਿਚ ਸ਼ਹਿਰ ਲਾਹੌਰ ਹੜਤਾਲ ਹੋ ਗਈ ਸਮਝਦਾਰ ਸਾਰੇ ਢਾਹੀਂ ਮਾਰ ਰੁੰਨੇ

---

*ਤਵਾਰੀਖ਼ ਗੁਰੂ ਖ਼ਾਲਸਾ ਵਿਚ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਮਹਾਂਰਾਜਾ ਸਾਹਿਬ ਨੇ ਸਰਦਾਰ ਹਰੀ ਸਿੰਘ ਜੀ ਦੀ ਮਾਈ ਦਾ ਦੁਧ ਪੀਤਾ ਹੋਯਾ ਸੀ।

ਤਖ਼ਤ ਤਾਜ ਦੇ ਤਈਂ ਇਹ ਪਿਆ ਘੱਟਾ ਸੋਚਾਂ ਲੰਮੀਆਂ ਸੋਚ ਵਿਚਾਰ ਰੁੰਨੇ
ਮੋਹਰੀ ਫੌਜਾਂ ਦਾ ਹੋ ਸ਼ਹੀਦ ਗਿਆ ਵਿੱਚ ਛਾਵਨੀ ਸਭ ਸਰਦਾਰ ਰੁੰਨੇ
ਸਾਰਾ ਦਿਨ ਸਰਕਾਰ ਨ ਪੱਗ ਬੱਧੀ ਵਿਚੇ ਦੋਖੀ ਅਤੇ ਵਫ਼ਾਦਾਰ ਰੁੰਨੇ
ਸਰਕਾਰ ਦੇ ਤਈਂ ਕਰਤਾਰ ਸਿੰਘਾ ਦਿਖਲਾ ਕੇ ਬਹੁਤ ਮੱਕਾਰ ਰੁੰਨੇ

ਫੌਜਾਂ ਨੂੰ ਚੜ੍ਹਾਈ ਦਾ ਹੁਕਮ

ਓਸੇ ਵਕਤ ਸਰਕਾਰ ਨੇ ਵਿੱਚ ਗੁੱਸੇ ਲਿਖੇ ਛਾਉਨੀਆਂ ਵੱਲ ਫ਼ਰਮਾਨ ਜਲਦੀ
ਫੌਜਾਂ ਚੁਣਵੀਆਂ ਝੱਟ ਤੱਯਾਰ ਹੋ ਕੇ ਲਦਵਾ ਕੇ ਸਾਜ਼ ਸਾਮਾਨ ਜਲਦੀ
ਕਰ ਕੂਚ ਦਰ ਕੂਚ ਜਮਰੋਦ ਵੱਲੇ ਫੌਜਾਂ ਸਭ ਸਰਦਾਰ ਲੈ ਜਾਨ ਜਲਦੀ
ਰਾਮ ਨਗਰ, ਲਾਹੌਰ, ਵਜ਼ੀਰਾਂ ਬਾਦੋਂ ਅਤੇ ਜਿਹਲਮੋਂ ਕੂਚ ਬੁਲਾਨ ਜਲਦੀ
ਜਾਨ ਤੋਪ ਖ਼ਾਨੇ ਵੱਡੀ ਮਾਰ ਵਾਲੇ ਮਾਰ ਗ਼ਾਜ਼ੀਆਂ ਤਈਂ ਮੁਕਾਨ ਜਲਦੀ
ਤੋਪਾਂ, ਮਾਰ ਪਹਾੜ ਉਡਾ ਦੇਵਨ ਵੈਰੀ ਕੀਤੀਆਂ ਦੇ ਫਲ ਪਾਨ ਜਲਦੀ
ਜੇ ਪਹਿਲਾਂ ਨ ਕਾਬਲੀ ਨੱਠ ਗਏ ਪਹੁੰਚ ਜਾਨ ਜੇ ਮੇਰੇ ਜਵਾਨ ਜਲਦੀ
ਘੇਰ ਗ਼ਾਜ਼ੀਆਂ ਤਈਂ ਕਰਤਾਰਸਿੰਘਾ ਲਾਹਨ ਵਿੱਚ ਮੈਦਾਨ ਦੇ ਘਾਨ ਜਲਦੀ

ਫੌਜਾਂ ਦੀ ਜਮਰੋਦ ਵੱਲ ਚੜ੍ਹਾਈ

ਹੁਕਮ ਪਹੁੰਚਦੇ ਸਾਰ ਹੀ ਥਾਂ, ਥਾਂ ਤੋਂ ਫੌਜਾਂ ਕੂਚ ਦਰ ਕੂਚ ਬੁਲਾ ਗਈਆਂ
ਲੈ ਕੇ ਤੋਪ ਖ਼ਾਨੇ ਤੇ ਸਾਮਾਨ ਜੰਗੀ ਜਮਰੋਦ ਨੂੰ ਰਜਮਟਾਂ ਧਾ ਗਈਆਂ
ਦੂਜੇ ਦਿਨ ਸਰਕਾਰ ਨੇ ਕੂਚ ਕੀਤਾ ਧੂੜਾਂ ਜ਼ਿਮੀਂ ਆਸਮਾਨ ਤੇ ਛਾ ਗਈਆਂ
ਡਿੱਠਾ ਰਾਤ ਨ ਦਿਨ ਕਰਤਾਰ ਸਿੰਘਾ ਲੰਮੇ ਪੰਧ ਨੂੰ ਝੱਟ ਮੁਕਾ ਗਈਆਂ

ਤਥਾ

ਰਾਮਨਗਰ ਵਾਲਾ ਵੱਡਾ ਤੋਪਖ਼ਾਨਾ ਪਹਿਲਾਂ ਸਭ ਤੋਂ *ਪਹੁੰਚਯਾ ਜਾਇ ਭਾਈ
ਓਹਦੇ ਪਿੱਛੇ ਹੀ ਰਾਜੇ ਸੁਚੇਤ ਸਿੰਘ ਦੇ ਪਹੁੰਚੇ ਘੋੜ ਚੜ੍ਹੇ ਤੇਜ਼ ਧਾਇ ਭਾਈ
ਖੜਗ ਸਿੰਘ ਤੇ ਨੌ ਨਿਹਾਲ ਸਿੰਘ ਭੀ ਮਿਲੇ ਜਾ ਪਸ਼ੌਰ ਸਬਾਇ ਭਾਈ
ਸਿੱਧੇ ਲੰਘ ਪਸ਼ੌਰ ਤੋਂ ਗਏ ਅੱਗੇ ਕਰ ਛਲਕਾਂ ਬਿਗ਼ਲ ਵਜਾਇ ਭਾਈ
ਅੱਗੇ ਪਿਆ ਸੀ ਸਾਰਾ ਮੈਦਾਨ ਖ਼ਾਲੀ ਗ਼ਾਜ਼ੀ ਕਿਧਰੇ ਨਜ਼ਰ ਨ ਆਇ ਭਾਈ
ਕਿਲ੍ਹੇ ਵਾਲਿਆਂ ਨੂੰ ਸੁਣ ਜਿੰਦ ਪੈਗਈ ਸਿਰੋਂ ਵੈਰੀ ਦੇ ਫ਼ਿਕਰ ਗਵਾਇ ਭਾਈ
ਡੇਰੇ ਜਾ ਕੇ ਕਿਲ੍ਹੇ ਦੇ ਗਿਰਦ ਲਾਏ ਮਾਂਹ ਸਿੰਘ ਮਿਲਯਾ ਦੁੱਖ ਪਾਇ ਭਾਈ

---

*ਰਾਮ ਨਗਰ ਤੋਂ ਚਨਾਬ, ਚਨਾਬ ਤੋਂ ਜਿਹਲਮ, ਜਿਹਲਮੋਂ ਪਸ਼ੌਰ ੨੦੦ ਮੀਲ ਦਾ ਸਫ਼ਰ ਮੈਦਾਨੀ ਤੋਪਾਂ ਨੇ ਦੋ ਦਿਨ ਦੇ ਥੋਹੜੇ ਅਰਸੇ ਵਿਚ ਮੁਕਾਯਾ, ਮੁਹੰਮਦ ਲਤੀਫ਼ ਸਫ਼ਾ ੪੯੬ ਸਤਰ ੪੧।

ਖੜਗ ਸਿੰਘ ਤੇ ਨੌ ਨਿਹਾਲ ਸਿੰਘ ਨੂੰ ਰੋਇ, ਰੋਇ ਕੇ ਦੁੱਖ ਸੁਨਾਇ ਭਾਈ
ਛੇਵੇਂ ਦਿਨ ਪਿਛੋਂ ਮਹਾਂਰਾਜ ਪਹੁੰਚੇ ਸਭ ਸਾਜ਼ ਸਾਮਾਨ ਪੁਚਾਇ ਭਾਈ
ਗੁੱਸਾ ਰਹਿਗਿਆ ਵਿੱਚੇ ਕਰਤਾਰਸਿੰਘਾ ਗ਼ਾਜ਼ੀ ਗਏ ਸਨ ਕੂਚ ਬੁਲਾਇ ਭਾਈ

ਵਾਕ ਕਵੀ

ਏਥੇ ਆਣ ਪਈ ਗੱਲ ਵਿੱਚ ਰੌਲੇ ਗਯਾਨਸਿੰਘ ਜਹੇ ਗਯਾਨੀ ਲਿਖਾ ਗਏ ਜੀ
ਅਸਾਂ ਵੱਡਿਆਂ ਪੱਸੋਂ ਭੀ ਇਹੋ ਸੁਨਯਾਂ ਅੱਖੀਂ ਹਾਲ ਡਿਠੇ ਜੋ ਸੁਨਾ ਗਏ ਜੀ
ਮਹਾਂਰਾਜ ਜੀ ਆਪ ਜਮਰੋਦ ਪਹੁੰਚੇ ਰੌਲਾ ਦੂਜੇ ਮੁਅਰਖ਼ ਪਾ ਗਏ ਜੀ
ਮੁਸਲਮਾਨ ਅੰਗ੍ਰੇਜ਼ ਜੋਲਿਖਨਵਾਲੇ ਗੱਲਾਂਸੁਣੀਆਂ ਸੁਨਾਈਆਂਵਧਾ ਗਏ ਜੀ
ਓਹਨਾਂ ਲਿਖਯਾ ਮਹਾਂਰਾਜਰੁਤਾਸਰਹਿਗਏ ਖੜਗਸਿੰਘਤੇ ਕੌਰਸਨਧਾ ਗਏ ਜੀ
ਮਹਾਂ ਸਿੰਘ ਸਸਕਾਰ ਕਰ ਛੱਡਯਾ ਸੀ ਓਸੇ ਰਾਤ ਇਹ ਲਿਖ ਮੁਕਾ ਗਏ ਜੀ
ਹੱਥੀਂ ਜਾ ਸਰਕਾਰ ਸਿਸਕਾਰ ਕੀਤਾ ਝੇੜਾ ਸਿੰਘ ਪੁਰਾਨੇ ਚੁਕਾ ਗਏ ਜੀ
ਜੋ ਹੋਯਾ ਸੁ ਹੋਯਾ ਕਰਤਾਰ ਸਿੰਘਾ ਸੌ ਸਾਲ ਕਰੀਬ ਵਿਹਾ ਗਏ ਜੀ

ਬੰਦੋਬਸਤ

ਨੇੜੇ ਵੈਰੀ ਤਾਂ ਕਿਧਰੇ ਹੈ ਨਹੀਂ ਸਨ ਉਤੇ ਜਿਨ੍ਹਾਂ ਦੇ ਗੁੱਸਾ ਕਢਾਵੰਦੇ ਜੀ
ਜੰਮੂੰ ਵਾਲਿਆਂ ਨੇ ਫਿਰ ਗਸ਼ਤ ਕੀਤੀ ਗੜ੍ਹੀਆਂ ਫੂਕਕੇ ਪਿੰਡ ਜਲਾਵੰਦੇ ਜੀ
ਬੜੇ ਬੜੇ ਅਮੀਰਾਂ ਤੇ ਖ਼ਾਨਾਂ ਤਾਈਂ ਫਲ ਕਰਨੀਆਂ ਦੇ ਭੁਗਤਾਵੰਦੇ ਜੀ
ਨੇੜੇ ਦੋਸਤ ਮੁਹੰਮਦ ਹੈ ਨਹੀਂ ਸੀ ਗੁੱਸੇ ਦਿਲਾਂ ਦੇ ਵਿੱਚ ਰਹਿ ਜਾਵੰਦੇ ਜੀ
ਅੰਤ ਕਿਲ੍ਹੇ ਵਾਲੀ ਸਾਰੀ ਫੌਜ ਤਾਈਂ ਵੈਂਤੂਰੇ ਦੇ ਤਈਂ ਸੌਂਪਾਵੰਦੇ ਜੀ
ਓਹ ਵਿੱਚ ਪਸ਼ੌਰ ਦੇ ਲੈ ਆਯਾ ਨ੍ਹਾ, ਧੋ ਬਕੇਵੇਂ ਨੂੰ ਲਾਹਵੰਦੇ ਜੀ
ਹਰੀ ਸਿੰਘ ਸਰਦਾਰ ਨ ਹੱਥ ਆਯਾ ਮਹਾਂਰਾਜ ਕਚੀਚੀਆਂ ਖਾਵੰਦੇ ਜੀ
ਮਾਂਹ ਸਿੰਘ ਨੂੰ ਕਰਨ ਸਰਦਾਰ ਲੱਗੇ ਹਰੀ ਸਿੰਘ ਥਾਂ, ਸੋਚ ਸੁਚਾਵੰਦੇ ਜੀ
ਜੰਮੂੰ ਵਾਲੇ ਤੇ ਬਾਹਮਣ ਅਨਮਤੀਏ ਓਹ ਓਥੇ ਭੀ ਦਾਉ ਰਲ ਲਾਵੰਦੇ ਜੀ
ਐਬੂ ਟੇਬਲ ਅਤੇ ਗੁਲਾਬ ਸਿੰਘ ਦੇ ਜਮਰੋਦ ਸਪੁਰਦ ਕਰਾਵੰਦੇ ਜੀ
ਸ਼ਾਮ ਸਿੰਘ ਤੇ ਨੌ-ਨਿਹਾਲ ਸਿੰਘ ਨੂੰ ਹੁਕਮਰਾਨ ਪਸ਼ੌਰ ਬਨਾਵੰਦੇ ਜੀ
ਮਾਂਹ ਸਿੰਘ ਦੇ ਤਈਂ ਕਰਤਾਰ ਸਿੰਘਾ ਜਾਗੀਰ ਇਨਾਮ ਦਿਵਾਵੰਦੇ ਜੀ

ਵਾਪਸੀ

ਲਿੱਖਾਂ ਕਿੰਨਾਂ ਕੂ ਦਰਦ ਕਹਾਣੀਆਂ ਨੂੰ ਸਿੰਘ ਰਤਨ ਅਮੁੱਲਾ ਗਵਾ ਬੈਠੇ
ਕੂਚ ਕਰ ਪਸ਼ੌਰ ਤੋਂ ਸਣੇ ਫੌਜਾਂ ਪਰਤ ਵਿੱਚ ਲਾਹੌਰ ਦੇ ਆ ਬੈਠੇ

ਹਰੀ ਸਿੰਘ ਸਰਦਾਰ ਸ਼ਹੀਦ ਹੋਯਾ ਡੇਰੇ ਦੁੱਖ ਜ਼ਵਾਲ ਜਮਾ ਬੈਠੇ
ਆਈਆਂ ਢਹਿੰਦੀਆਂ ਕਲਾ ਕਰਤਾਰ ਸਿੰਘਾ ਸਮਝਦਾਰ ਅਨੁਮਾਨ ਲਗਾ ਬੈਠੇ

ਵਾਕ ਕਵੀ

ਤਿੰਨ ਰਤਨ ਹੈਸਨ ਤਿੰਨੇ ਗੁੰਮ ਹੋ ਗਏ ਪਿੱਛੇ ਰਿਹਾ ਲਾਹੌਰ ਦਰਬਾਰ ਖ਼ਾਲੀ
ਮੁਹਕਮਚੰਦ ਦੀਵਾਨ ਤੇ ਫੂਲਾਸਿੰਘ ਜੀ ਹਰੀਸਿੰਘ ਬਿਨ ਤਖ਼ਤ ਵਿਚਾਰ ਖ਼ਾਲੀ
ਬਾਜ਼ੀ ਰਹਿ ਗਈ ਨਾਲ ਰਣਜੀਤਸਿੰਘ ਦੇ ਜਿਵੇਂ ਸਰੂ ਦੇ ਬਿਨਾਂ ਗੁਲਜ਼ਾਰ ਖ਼ਾਲੀ
ਹੀਰੇ ਤਿੰਨੇ ਹੀ ਮੌਤ ਚੁਰਾ ਲੈ ਗਈ ਪਿੱਛੇ ਰਹਿ ਗਿਆ ਪਿਆ ਭੰਡਾਰ ਖ਼ਾਲੀ
ਅਟਾਰੀ ਵਾਲਿਆਂ ਦਾ ਪੌਸਾ ਖੜਾ ਰਿਹਾ ਥੋੜ੍ਹੇ ਦਿਨਾਂ ਦੇ ਲਈ ਸੰਭਾਰ ਖ਼ਾਲੀ
ਪਾਵੇ ਤਖ਼ਤ ਦੇ ਤਿੰਨੇ ਹੀ ਟੁੱਟ ਗਏ ਡਾਵਾਂ ਡੋਲ ਰਿਹਾ ਦਿਨ ਚਾਰ ਖ਼ਾਲੀ
ਤਿੰਨ ਪਹਿਰ ਪ੍ਰਤਾਪ ਦੇ ਲੰਘ ਗਏ ਚੌਥਾ ਪਹਿਰ ਬਿਨਾ ਚਮਤਕਾਰ ਖ਼ਾਲੀ
ਸੂਰਜ ਡੁੱਬ ਜਾਊ ਕਰਤਾਰ ਸਿੰਘਾ ਬਿਨਾਂ ਰੌਣਕੋਂ ਸਿੱਖ ਸਰਕਾਰ ਖ਼ਾਲੀ

ਕੁਝ ਵਿਚਾਰਾਂ

ਹਰੀ ਸਿੰਘ ਸਰਦਾਰ ਨੂੰ ਮੁਸਲਮਾਨਾਂ ਅੰਗ੍ਰੇਜ਼ਾਂ ਨੇ ਭੀ ਖ਼ੂਨ-ਖ਼ਾਰ ਲਿਖਯਾ
ਬੇ-ਤਰਸ ਤੇ ਜ਼ਾਲਮ ਰਹਿਮ ਬਿਨਾਂ ਕਈਆਂ ਔਗੁਨਾ ਵਾਲਾ ਵਿਚਾਰ ਲਿਖਯਾ
ਮੁਸਲਮਾਨਾਂ ਪਠਾਨਾਂ ਦਾ ਬੜਾ ਵੈਰੀ ਮੁਤਅੱਸਬ ਜ਼ਿੱਦੀ ਅਪਾਰ ਲਿਖਯਾ
ਬੰਦੋਬਸਤ ਨ ਕਰਨਾ ਜਾਨਦਾ ਸੀ ਜੰਗ ਢੰਗ ਦਾ ਬੜਾ ਹੁਸ਼ਯਾਰ ਲਿਖਯਾ
ਲਿਖਯਾ ਜਿਸਨੇ ਈਰਖਾ ਕਰ ਲਿਖਯਾ ਗੁਮਰ ਦਿਲ ਦਾ ਕੱਢ ਕੇ ਬਾਹਰ ਲਿਖਯਾ
ਹਰੀ ਸਿੰਘ ਸਰਦਾਰ ਕਰਤਾਰ ਸਿੰਘਾ ਹੈ ਸੀ ਚੁੱਭਦਾ ਸਭ ਨੂੰ ਖ਼ਾਰ ਲਿਖਯਾ

ਤਥਾ

ਲਿਖਯਾ ਹਿੰਦੂਆਂ ਨੇ ਹੈ ਥੋੜ੍ਹਾ ਜਿਹਾ ਮੁਸਲਮਾਨਾਂ ਅੰਗ੍ਰੇਜ਼ਾਂ ਲਿਖਾਯਾ ਬਹੁਤਾ
ਮੁਸਲਮਾਨਾਂ ਤਾਂ ਲਿਖਯਾ ਈਰਖਾ ਕਰ ਯੂਰਪੀਨਾਂ ਨੇ ਸੁਨਯਾਂ ਸੁਨਾਯਾ ਬਹੁਤਾ
ਲਿਖ ਛੱਡਯਾ ਬਿਨਾਂ ਸ਼ਹਾਦਤੋਂ ਜੀ ਕੱਈਆਂ ਗੱਲਾਂ ਮੁਗ਼ਾਲਤਾ ਲਾਯਾ ਬਹੁਤਾ
ਹਰੀ ਸਿੰਘ ਦੇ ਤੇਜ ਪ੍ਰਤਾਪ ਨੇ ਜੀ ਅੰਗ੍ਰੇਜ਼ਾਂ ਨੂੰ ਭੀ ਸੀ ਡਰਾਯਾ ਬਹੁਤਾ
ਬਾਹਮਨ ਡੋਗਰੇ ਡਰ ਦੇ ਓਸ ਤੋਂ ਸਨ ਜ਼ਾਲਮ ਜ਼ਿੱਦੀ ਸੀ ਓਹਨਾਂ ਧੁਮਾਯਾ ਬਹੁਤਾ
ਅੰਤ ਵੈਰੀਆਂ ਭੀ ਕਰਤਾਰ ਸਿੰਘਾ ਹਰੀ ਸਿੰਘ ਦੇ ਤਈਂ ਵਡਿਆਯਾ ਬਹੁਤਾ

ਤਥਾ

ਬਿਨਾਂ ਈਰਖੋਂ ਜੇ ਕੋਈ ਨਜ਼ਰ ਮਾਰੇ ਹਰੀ ਸਿੰਘ ਦਾ ਸ਼ਾਨ ਅਪਾਰ ਵੱਡਾ
ਹਿੰਦੂਸਤਾਨ ਅੰਦਰ ਕੋਈ ਹੁਣ ਤੋੜੀ ਇਹਦੇ ਜਿਹਾ ਨਹੀਂ ਹੋਯਾ ਸਰਦਾਰ ਵੱਡਾ

ਦੂਰ-ਅੰਦੇਸ਼ ਹਰ ਪਹਿਲੂ ਵਿਚਾਰ ਵਾਲਾ ਜੰਗ-ਜੂ ਜਰਨੈਲ ਹੁਸ਼ਯਾਰ ਵੱਡਾ
ਤਾਜ ਤਖ਼ਤ ਅਤੇ ਮੁਲਕ ਕੌਮ ਦੀ ਜੀ ਭਲਾ ਚਾਹੁਨ ਵਾਲਾ ਵਫ਼ਾਦਾਰ ਵੱਡਾ
*ਨਿਧੜਕ ਬੇ-ਖ਼ੌਫ਼ ਗੰਭੀਰ ਦਿਲ ਦਾ ਅੱਗੂ ਲਸ਼ਕਰਾਂ ਧਨੀ ਤਲਵਾਰ ਵੱਡਾ
ਵੱਡੇ ਰੋਅਬ ਵਾਲਾ, ਵੱਡੇ ਜਬ੍ਹੇ ਵਾਲਾ ਸ਼ੇਰ ਮਰਦ ਸੋਹਨਾ ਸ਼ਾਨਦਾਰ ਵੱਡਾ
ਨੀਤੀਵਾਨ, ਸੁਜਾਨ, ਈਮਾਨ ਵਾਲਾ ਸਿੱਖੀ ਸਿਦਕ ਵਾਲਾ ਸੇਵਾਦਾਰ ਵੱਡਾ
ਨਿੱਤ-ਨੇਮੀ ਪ੍ਰੇਮੀ ਸੀ ਗੁਰੂ ਘਰ ਦਾ ਯੋਧਾ, ਬੀਰ ਤੇ ਭਗਤ ਕਰਤਾਰ ਵੱਡਾ
ਸੱਜੀ ਬਾਂਹ ਮਹਾਂਰਾਜੇ ਰਣਜੀਤਸਿੰਘਦੀ ਸਿੱਖਲਸ਼ਕਰਾਂ ਸਿਪਾਹ-ਸਾਲਾਰ ਵੱਡਾ
ਹਰੀ ਸਿੰਘ ਸਰਦਾਰ ਕਰਤਾਰ ਸਿੰਘਾ ਨਾਮ-ਵਰ ਵਿੱਚ ਹੋਯਾ ਸੰਸਾਰ ਵੱਡਾ

### ਸਰਦਾਰ ਹਰੀ ਸਿੰਘ ਦੀ ਵਡਿਆਈ

ਜਿਹੜੇ ਕੰਮ ਨਾਮੁਮਕਨ ਹਿੰਦ ਅੰਦਰ ਸਾਰੇ ਕਰ ਵਿਖਾਇ ਓਹ ਹਰੀ ਸਿੰਘ ਨੇ
ਜਿਹੜੇ ਦੇਸ ਨ ਨਿਵੇਂ ਸਨ ਕਿਸੇ ਪਾਸੋਂ ਜ਼ੋਰ ਤੇਗ਼ ਨਿਵਾਇ ਓਹ ਹਰੀ ਸਿੰਘ ਨੇ
ਜਿਹੜੇ ਲੁੱਟਦੇ ਹਿੰਦ ਨੂੰ ਚਿਰਾਂ ਤੋਂ ਸਨ ਦਰ੍ਯੋਂ ਪਾਰ ਲੰਘਾਇ ਓਹ ਹਰੀ ਸਿੰਘ ਨੇ
ਰਹੇ ਡਰਾਂਵਦੇ ਕਾਬਲੀ ਹਿੰਦ ਤਾਈਂ ਸੀ ਡਰਾਇ ਕੰਬਾਇ ਓਹ ਹਰੀ ਸਿੰਘ ਨੇ
ਮੰਨੀ ਈਨ ਨ ਕਿਸੇ ਦੀ ਕਦੇ ਜਿਨਾਂ ਰਿੱਛਾਂ ਵਾਂਗ ਨਚਾਇ ਓਹ ਹਰੀ ਸਿੰਘ ਨੇ
ਅੱਠ ਸੌ ਬਰਸਾਂ ਜਿਨ੍ਹਾਂ ਹਿੰਦ ਲੁੱਟੀ ਸਾਰੇ ਝੰਬ ਬੈਠਾਇ ਓਹ ਹਰੀ ਸਿੰਘ ਨੇ
ਹਊਆ ਬਨਯਾਂ ਪਠਾਨਾਂ ਦੇ ਬੱਚਯਾਂ ਦਾ ਹੱਥਕਰੜੇ ਲਾਇ ਓਹ ਹਰੀ ਸਿੰਘ ਨੇ
ਪਰਤ ਫੇਰ ਪਠਾਨ ਨ ਟੱਪ ਸੱਕੇ ਬੰਨ੍ਹ ਪੱਕੇ ਲਗਾਇ ਓਹ ਹਰੀ ਸਿੰਘ ਨੇ
ਖਹਿੜਾ ਛੱਡ ਪਸ਼ੌਰ ਦਾ ਗਏ ਉੱਕਾ ਤੇਗਾਂ ਮਾਰ ਡਰਾਇ ਓਹ ਹਰੀ ਸਿੰਘ ਨੇ
ਖ਼ਤਰੇ ਹਿੰਦ ਨੂੰ ਜਿਨ੍ਹਾਂ ਦੀਆਂ ਭੌਜੜਾਂ ਦੇ ਹੱਦੋਂ ਪਾਰ ਟਪਾਇ ਓਹ ਹਰੀ ਸਿੰਘ ਨੋ
ਰਾਜਪੂਤ, ਮਰ੍ਹੱਟੇ ਹਰਾਇ ਜਿਨਾਂ ਜ਼ੋਰ ਤੇਗ਼ ਭਜਾਇ ਓਹ ਹਰੀ ਸਿੰਘ ਨੇ
ਅਣ ਹੋਂਦ ਖ਼ਯਾਲ ਕਰਤਾਰ ਸਿੰਘਾ ਸਭ ਸਿਰੇ ਚੜ੍ਹਾਇ ਓਹ ਹਰੀ ਸਿੰਘ ਨੇ

---

*ਕਹਿੰਦੇ ਹਨ ਕਿ ਬਾਜ ਗੁੱਲ ਖ਼ਾਂ ਚਾਰ ਸੱਦੇ ਦੇ ਖ਼ਾਨ ਨੇ ਇੱਕ ਵਾਰੀ ਸਰਦਾਰ ਹਰੀ ਸਿੰਘ ਦੀ ਆਪਨੇ ਘਰ ਦਾਹਵਤ ਕੀਤੀ ਸਰਦਾਰ ਜੀ ਚਾਰ ਅਰਦਲ ਦੇ ਸਿੰਘਾਂ ਸਨੇ ਓਸ ਦੇ ਘਰ ਚਲੇ ਗਏ ਪਰ ਜ਼ਿਹਾ ਬਖ਼ਤਰ (ਸੰਜੋ) ਪਹਿਨ ਕੇ ਗਏ ਮਾਮੂਲੀ ਆਗਤ ਭਾਗਤ ਦੇ ਪਿਛੋਂ ਬਾਜ ਗੁੱਲ ਖਾਂ ਤੇ ਓਸ ਦੇ ਸਾਥੀ ਤੇਗਾਂ ਧੂਹ ਕੇ ਉਠ ਖਲੋਤੇ ਤੇ ਕਹਿਨ ਲੱਗੇ ਤੂੰ ਪਠਾਨਾਂ ਨੂੰ ਕਾਫ਼ਰ ਕਰ ਕੇ ਮਾਰਿਆ ਹੈ ਹੁਣ ਓਸ ਦਾ ਬਦਲਾ ਤੈਥੋਂ ਲੈਂਦੇ ਹਾਂ ਸੱਦ ਲੈ ਜਿਸ ਨੂੰ ਸੱਦਨਾ ਹਈ ਤੇ ਦੱਸ ਏਸ ਵੇਲੇ ਤੇਰਾ ਕੌਨ ਰਾਖਾ ਹੈ। ਇਹ ਗ਼ੱਲ ਸੁਣ ਕੇ ਸਰਦਾਰ ਚਮਕ ਉਠੇ ਤੇ ਝੱਟ ਮਿਆਨ ਵਿਚੋਂ ਸ੍ਰੀ ਸਾਹਿਬ ਧੂਹ ਲਈ ਤੇ ਆਖਿਯਾ ਬੱਸ ਮੇਰੀ ਰੱਖੀ ਇਹ ਦੇਵੀ ਹੈ । ਏਸ ਦੇ ਹੁੰਦਯਾ ਮੇਰੇ ਸਾਮ੍ਹਣੇ ਕੌਨ ਅੜਨ ਵਾਲਾ ਹੈ ਨੰਗੀ ਤੇਗ ਦੇਖ ਕੇ ਬਈਮਾਨ ਕੰਬ ਉਠੇ ਤੇ ਹੱਸ ਕੇ ਕਹਿਨ ਲੱਗੇ ਕਿ ਅਸੀਂ ਤਾਂ ਤੁਹਾਡਾ ਹੌਂਸਲਾ ਅਜ਼ਮਾਂਦੇ ਸਾਂ ਸਰਦਾਰ ਜੀ ਹੱਸਦੇ ਹੋਇ ਘੋੜੇ ਤੇ ਚੜ ਕੇ ਚਲੇ ਆਏ।

ਵਾਕ ਕਵੀ

ਦੇਹ ਕਿਸੇ ਦੀ ਕਾਇਮ ਨ ਸਦਾ ਰਹੀ ਕਾਲ ਸਭ ਦੇ ਤਈਂ ਚਬਾ ਗਿਆ ਜੀ
ਹਰੀ ਸਿੰਘ ਦਾ ਮਰ ਸਰੀਰ ਗਿਆ ਪਰ ਨਾਮ ਅਟੱਲ ਰਖਾ ਗਿਆ ਜੀ
ਅੱਜ ਤੱਕ ਸਿਰਹੱਦ ਤੇ ਕਾਇਮ ਖਲੇ ਜਿਹੜੇ ਕਿਲ੍ਹੇ ਤੇ ਕੋਟ ਬਣਾ ਗਿਆ ਜੀ
ਪੰਜੇਸਾਹਿਬ ਗੁਰਦ੍ਵਾਰੇ ਦੀ ਕਰੀ ਸੇਵਾ ਸੋਨਾ ਤਖਤ ਅਕਾਲ ਚੜ੍ਹਾ ਗਿਆ ਜੀ
ਮੁਕਤ ਸਰ ਦੇ ਤਾਲ ਦੀ ਕਰੀ ਸੇਵਾ ਬੁੰਗਾ ਤਰਨ ਤਾਰਨ ਬਨਵਾ ਗਿਆ ਜੀ
ਸੋਹਣੇ ਮੰਦਰ ਮਸੀਤਾਂ ਤੇ ਗੁਰਦ੍ਵਾਰੇ ਹਰੀ ਪੁਰ ਹਜ਼ਾਰੇ ਚਿਣਵਾ ਗਿਆ ਜੀ
ਕਸ਼ਮੀਰ, ਪਸ਼ੌਰ ਦੇ ਵਿੱਚ ਰਹਿ ਕੇ ਸਿੱਕੇ ਆਪਨੇ ਨਾਮ ਚਲਾ ਗਿਆ ਜੀ
ਵੈਰੀ ਜ਼ਾਲਮਾਂ ਦਾ ਹਿੰਤੂਧਰਮੀਆਂ ਦਾ ਬੰਦੀਛੋੜਸਰਦਾਰ ਅਖਵਾ ਗਿਆ ਜੀ
ਵੱਡੇ ਵੱਡੇ ਜਰਨੈਲਾਂ ਦੇ ਕਾਰਨਾਮੇ ਹਰੀ ਸਿੰਘ ਸਭ ਨੂੰ ਪਿੱਛੇ ਪਾ ਗਿਆ ਜੀ
ਸਿੱਖ ਰਾਜ ਦੇ ਵਿੱਚ ਕਰਤਾਰ ਸਿੰਘਾ ਸ਼ਾਨ ਆਪਨਾ ਬੜਾ ਵਧਾ ਗਿਆ ਜੀ

ਤਥਾ

*ਉਮਰ ਭੋਗ ਕੇ ਪੂਰੇ ਛਿਤਾਲੀ ਬਰਸਾਂ ਨੇਕੀ ਛੱਡ ਗਿਆ ਸੰਸਾਰ ਪਿੱਛੇ
ਸਾੱਢੇ ਅੱਠ ਲੱਖ ਲੈਂਦਾ ਜਾਗੀਰ ਹੈਸੀ ਰਹੀਆਂ ਦੌਲਤਾਂ ਬੇ ਸੁਮਾਰ ਪਿੱਛੇ
ਭਰਿਆ ਛੱਡ ਕੇ ਬਾਗ ਪਰਵਾਰ ਗਿਆ ਦੋ ਬੀਬੀਆਂ ਤੇ ਪੁੱਤ੍ਰ ਚਾਰ ਪਿੱਛੇ
ਏਥੇ ਏਨੱਾ ਹੀ ਲਿੱਖਨਾ ਠੀਕ ਜਾਤੱਾ ਕਾਇਮ ਰਹੇ ਜਿਵੇਂ ਯਾਦਗਾਰ ਪਿੱਛੇ

*ਹਰੀ ਸਿੰਘ ਪੈਦਾ ਹੋਯਾ ਸੰਮਤ ੧੮੪੮ ਵਿਚ। ਸੁਰਗਵਾਸ਼ ਹੋਯਾ ਸੰਮਤ ੧੮੯੪ ਵਿਚ।

## ਸ਼ਿੱਜਰਾ ਖ਼ਾਨਦਾਨ ਸਰਦਾਰ ਹਰੀ ਸਿੰਘ

ਸਰਦਾਰ ਹਰਦਾਸ ਸਿੰਘ
|
ਸਰਦਾਰ ਗੁਰਦਿਆਲ ਸਿੰਘ
|
ਸਰਦਾਰ ਹਰੀ ਸਿੰਘ
|
ਸ੍ਰ: ਗੁਰਦਿਤ ਸਿੰਘ * — ਸ੍ਰ: ਜਵਾਹਰ ਸਿੰਘ * — ਸ੍ਰ: ਪੰਜਾਬ ਸਿੰਘ * — ਸ੍ਰ: ਅਰਜਨ ਸਿੰਘ

ਸ੍ਰ: ਅਰਜਨ ਸਿੰਘ
|
ਸ੍ਰ: ਅੱਛਰ ਸਿੰਘ — ਸੰਪੂਰਨ ਸਿੰਘ *

ਸ੍ਰ: ਅੱਛਰ ਸਿੰਘ
|
ਸਰਦਾਰ ਬਹਾਦਰ ਨਰਾਇਨ ਸਿੰਘ
|
ਬਲਵੰਤ ਸਿੰਘ — ਇਕਬਾਲ ਸਿੰਘ — ਸੰਤ ਸਿੰਘ — ਬਖ਼ਸ਼ੀਸ਼ ਸਿੰਘ — ਕੁਲਵੰਤ ਸਿੰਘ — ਇੰਦਰ ਸਿੰਘ

ਦੂਜੀ ਵਾਰਦੇ ਛਪਨ ਵਿੱਚ ਲਿਖਾਂਗਾ ਮੈਂ ਖ਼ਾਨਦਾਨ ਦਾ ਕਾਰ ਵਿਹਾਰ ਪਿੱਛੇ
ਗੁਜੱਰਾਂ ਵਾਲੇ ਦੇ ਵਿੱਚ ਕਰਤਾਰ ਸਿੰਘਾ ਹਰੀ ਸਿੰਘ ਦਾ ਰਿਹਾ ਪ੍ਰਵਾਰ ਪਿੱਛੇ

**ਵਾਕ ਕਵੀ**

ਹਰੀਸਿੰਘ ਸਰਦਾਰਦਾ ਹਾਲ ਲਿਖਯਾ ਸੋਹਣੀ ਢਾਰ ਜੋ ਆਯਾਵਿਚਾਰਦੇ ਵਿੱਚ
ਅੰਮ੍ਰਤਸਰ ਤੋਂ ਚੁੱਕਯਾ ਅੰਨ ਪਾਣੀ ਦੂਰ ਆਣ ਬੈਠਾ ਗੰਜੀ ਬਾਰ ਦੇ ਵਿੱਚ
ਬਾਰ ਵਿੱਚ ਆ ਚਿੱਤ ਉਦਾਸ ਹੋਯਾ ਲੱਗਾ ਦਿਲ ਨ ਮੋੱਟੇ ਵਿਹਾਰ ਦੇ ਵਿੱਚ
ਨ ਕੋਈ ਸੰਗਤ ਨ ਕੋਈ ਧਰਮ ਚਰਚਾ ਨ ਕਿਸੇ ਦੀ ਪ੍ਰੇਮ ਗੁਫ਼ਤਾਰ ਦੇ ਵਿੱਚ
ਸਮਾ ਵਿਹੱਲਯਾਂ ਕੱਟਨਾ ਹੋਯਾ ਔਖਾ ਦਿਲ ਦੁਖੀ ਬ੍ਰਿਹੋਂ ਦਿਲਦਾਰ ਦੇ ਵਿੱਚ
ਕਰਮਾ ਸੁੱਟਯਾ ਭੌਰ ਨੂੰ ਵਿੱਚ ਜੰਗਲ ਕੱਟੀ ਉਮਰ ਜਿਸਨੇ ਗੁਲਜ਼ਾਰ ਦੇ ਵਿੱਚ
ਸਬਰ ਸ਼ੁਕਰ ਖ਼ੁਰਾਕ ਹੈ ਕਵੀਆਂ ਦੀ ਸਦਾ ਖ਼ੁਸ਼ੀ ਭਾਣੇ ਕਰਤਾਰ ਦੇ ਵਿੱਚ
ਜਿੱਥੇ ਰਖੇ ਰਹਿਨਾ ਕਰਤਾਰ ਸਿੰਘਾ ਸੁਰਤ ਰਹਿਗੀ ਸ੍ਰੀ ਦਰਬਾਰ ਦੇ ਵਿੱਚ

**ਤਥਾ**

ਵਿਹਲਾ ਸਮਾ ਨ ਲੰਘਦਾ ਕਵੀ ਦਾ ਏ ਏਸੇ ਲਈ ਇਹ ਗ੍ਰੰਥ ਵਿਚਾਰ ਲਿਖਯਾ
ਖੇਡ ਦਿਲ ਪਰਚਾਵੇ ਦੀ ਬਣੀ ਰਹੀ ਬੀਰ ਰਸ ਨੂੰ ਸੋਹਨਾ ਸ਼ਿੰਗਾਰ ਲਿਖਯਾ
ਜੀਊਂਦੀ ਜਾਗਦੀ ਮੂਰਤ ਹਰੀ ਸਿੰਘ ਦੀ ਸਾਦਾ ਸੁਥਰਾ ਗ੍ਰੰਥ ਸਵਾਰ ਲਿਖਯਾ
ਉਮਰ ਬੀਤੀ ਜਾ ਰਹੀ ਕਰਤਾਰਸਿੰਘਾ ਹੈ ਬੁਢੇਪੇ ਦੀ ਇਹ ਯਾਦਗਾਰ ਲਿਖਯਾ

**ਸਮਾਪਤੀ ਦੀ ਤਾਰੀਖ**

ਨੰਬਰ ਪਲਟਨ ਦਾ ਸੰਤਾਲੀ ਹੈ ਸੀ, ਜਿੱਥੇ ਆਯਾ ਜਵਾਨੀ ਗੁਜ਼ਾਰ ਭਾਈ
ਇੱਕ ਸੌ ਸੰਤਾਲੀ ਹੈ ਚੱਕ ਨੰਬਰ ਨੌ ਐਲ, ਅੰਦਰ ਗੰਜੀ ਬਾਰ ਭਾਈ
ਸੋਹਣਾ ਬੀਰਰਸਦਾ ਭਰਯਾ ਗ੍ਰੰਥ ਲਿਖਯਾ ਵਿਚ ਗਰਮੀਆਂ ਤਪਤ ਸਹਾਰ ਭਾਈ
ਉੱਨੀ ਸੌ ਪਚਾਨਵੇਂ ਬਿਕ੍ਰਮੀ ਹੈ ਦਿਨ ਮੱਸਯਾ ਦਾ ਵੀਰ ਵਾਰ ਭਾਈ
ਉੱਨੀ ਸੌ ਅਠੱਤੀਵਾਂ ਈਸਵੀ ਦਾ ਦਸ ਭਾਦਰੋਂ ਕਰੋ ਸੁਮਾਰ ਭਾਈ
ਦੋ ਸੌ ਚਾਲੀਆਂ ਸੰਮਤ ਖਾਲਸੇ ਦਾ ਗ੍ਰੰਥ ਹੋਯਾ ਸੰਪੂਰਨ ਸਾਰ ਭਾਈ
ਗੁਰੂ ਪੰਥ ਇਹ ਭੇਟ ਮਨਜ਼ੂਰ ਕਰੇ ਇੱਜ਼ਤ ਬਖਸ਼ੇ ਬਖਸ਼ਨ ਹਾਰ ਭਾਈ
ਯੋਧੇ ਸੂਰਮੇ ਪੜ੍ਹਨ ਕਰਤਾਰ ਸਿੰਘਾ ਗੰਦੇ ਕਿੱਸਿਆਂ ਤਈਂ ਵਿਸਾਰ ਭਾਈ

**ਜ਼ਰੂਰੀ ਬੇਨਤੀ**

ਮੇਰੇ ਸਭਨਾ ਗ੍ਰੰਥਾਂ ਤੇ ਲਿਖਯਾ ਏ ਜਿੱਨੇ ਨਵੇਂ ਦੁਬਾਰਾ ਬਨਾਇ ਨੇ ਮੈਂ
ਹੱਕ ਕਿਸੇ ਦਾ ਕਿਸੇ ਨੂੰ ਨਹੀਂ ਦਿੱਤਾ ਹੱਕ ਆਪਨੇ ਪਾਸ ਰਖਾਇ ਨੇ ਮੈਂ
ਕਰੇ ਲਾਲਚ ਕੋਈ ਨ ਛਾਪਨੇ ਦਾ ਖ਼ਾਸੋ ਆਮ ਨੂੰ ਭੇਦ ਜਤਾਇ ਨੇ ਮੈਂ
ਸਭ ਹੱਕ ਮਾਹਫੂਜ਼ ਕਰਤਾਰ ਸਿੰਘਾ ਜਿੱਨੇ ਗ੍ਰੰਥ ਬਨਾਇ ਛਪਾਇ ਨੇ ਮੈਂ

**ਗੁਰੂ ਪੰਥ ਦਾ ਦਾਸ—ਗਿਆਨੀ ਕਰਤਾਰ ਸਿੰਘ**

ਗੁਰਬਾਣੀ ਪ੍ਰੈਸ, ਜਲ੍ਹਿਆਂ ਵਾਲਾ ਬਾਗ, ਅੰਮ੍ਰਿਤਸਰ ਵਿਖੇ ਛਪਿਆ॥

# ਪੰਜਾਬੀ ਬੈਂਤਾਂ ਵਿਚ

# ਗੁਰੂ ਖਾਲਸਾ ਤਵਾਰੀਖ

## ਦੀਆਂ ੨੨ ਲੜੀਆਂ

## ਰਚਿਤ ਗਿ: ਕਰਤਾਰ ਸਿੰਘ ਜੀ ਕਲਾਸਵਾਲੀਆ

**੧. ਨਿਰੰਕਾਰੀ ਜੋਤ**—ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜਾਬੀ ਬੈਂਤਾਂ ਵਿਚ ਜਨਮ ਸਾਖੀ ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦਾ ਕਾਰਨ ਬਾਲ-ਲੀਲਾ ਦੇ ਕੌਤਕ, ਮੋਦੀਖਾਨੇ ਦੀਆਂ ਬਰਕਤਾਂ, ਲਾਲੋ ਜੀ ਦਾ ਪ੍ਰਸੰਗ, ਬਾਬਰ ਮੁਗਲ ਬਾਦਸ਼ਾਹ ਦਾ ਮੇਲ, ਬਾਬਰ ਤੇ ਲੋਦੀ ਇਬਰਾਹੀਮ ਨੂੰ ਜ਼ੁਲਮ ਤੋਂ ਰੋਕਨਾ, ਚਹੁੰ ਉਦਾਸੀਆਂ ਦੇ ਸੰਪੂਰਨ ਬ੍ਰਿਤਾਂਤ, ਹਿੰਦੂਆਂ ਦੇ ਤੀਰਥ ਤੇ ਮੁਸਲਮਾਨਾਂ ਦੇ ਮੱਕੇ ਆਦਿਕ ਥਾਵਾਂ ਤੇ ਸਤਿਨਾਮ ਦਾ ਝੰਡਾ ਝੁਲਾਨਾ, ਸ੍ਰੀ ਬਾਬੇ ਜੀ ਦੇ ਅਵਤਾਰ ਤਾਰਨ ਤੋਂ ਲੈ ਕੇ ਜੋਤੀ ਜੋਤ ਸਮਾਉਣ ਤੱਕ ਦੇ ਸਾਰੇ ਜ਼ਰੂਰੀ ਜ਼ਰੂਰੀ ਪ੍ਰਸੰਗ ਠੇਠ ਪੰਜਾਬੀ ਬੈਂਤਾਂ ਵਿਚ ਦਰਜ ਹਨ।

**੨. ਹਿਤਕਾਰੀ ਜੋਤ—'ਸ੍ਰੀ ਗੁਰੂ ਅੰਗਦ ਪ੍ਰਕਾਸ਼'**—ਜਿਸ ਵਿਚ ਸ੍ਰੀ ਲਹਿਣੇ ਜੀ ਨੇ ਸ੍ਰੀ ਗੁਰੂ ਬਾਬੇ ਜੀ ਦੀ ਸ਼ਰਨ ਆਉਣਾ—ਸੇਵਾ ਕਰਕੇ ਸ੍ਰੀ ਅੰਗਦ ਸਰੂਪ ਹੋ ਗੁਰ ਗੱਦੀ ਸੰਭਾਲ, ਬਾਲੇ ਜੀ ਨੇ ਜਨਮ ਸਾਖੀ ਸੁਣਾਨੀ ਤੇ ਬਾਲੇ ਦੀ ਦਾ ਗੁਜ਼ਰਨਾ। ਹਮਾਯੂੰ ਮੁਗਲ ਬਾਦਸ਼ਾਹ ਨੇ ਸ਼ੇਰ ਸ਼ਾਹ ਤੋਂ ਹਾਰ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਆਉਣਾ, ਅਮਰਦਾਸ ਜੀ ਦਾ ਮੇਲ, ਤਪੇ ਦਾ ਬਖੇੜਾ, ਅਮਰ ਦਾਸ ਜੀ ਦੀਆਂ ਘਾਲਾਂ, ਆਦਿ ਬੜੇ ਬੜੇ ਸੁੰਦਰ ਪ੍ਰਸੰਗ ਦਰਜ ਹਨ। ਸਫੇ ੫੫

**੩. ਦਾਤਾਰੀ ਜੋਤ—'ਸ੍ਰੀ ਗੁਰੂ ਅਮਰ ਪ੍ਰਕਾਸ਼'**—ਜਿਸ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਪਹਿਲੀ ਅਵਸਥਾ ਦੇ ਹਾਲ, ਤੀਰਥ ਯਾਤਰਾ ਦੇ ਪ੍ਰਸੰਗ, ਸ੍ਰੀ ਗੁਰੂ ਅੰਗਦ ਸਾਹਿਬ ਜੀ ਨਾਲ ਮਿਲਾਪ ਹੋਣ ਦਾ ਕਾਰਨ, ਗੁਰ ਗੱਦੀ ਦੀ ਪ੍ਰਾਪਤੀ ਗੋਇੰਦਵਾਲ ਦੀ ਵਸੋਂ, ਬਾਉਲੀ ਸਾਹਿਬ ਦਾ ਤਿਆਰ ਹੋਣਾ, ਅਕਬਰ ਬਾਦਸ਼ਾਹ ਦਾ ਮਿਲਾਪ ਰਾਮਦਾਸ ਜੀ ਨੂੰ ਗੁਰ-ਗੱਦੀ ਤੇ ਬੈਠਾਕੇ ਜੋਤੀ ਜੋਤ ਸਮਾਉਣ ਤੱਕ ਦੇ ਬੜੇ ਬੜੇ ਸੁੰਦਰ ਪ੍ਰਸੰਗ ਦਰਜ ਹਨ। ਸਫੇ ੯੦

**੪. ਉਜਿਆਰੀ ਜੋਤ—'ਸ੍ਰੀ ਗੁਰੂ ਅਰਜਨ ਪ੍ਰਕਾਸ਼**—ਜਿਸ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰਗੱਦੀ ਤੇ ਬੈਠ ਸ੍ਰੀ ਅੰਮ੍ਰਿਤਸਰ ਜੀ ਦੀ ਨੀਂਹ ਰੱਖਣੀ, ਸਿਖਾਂ ਨੂੰ ਬਖਸ਼ਸ਼ਾਂ, ਸ੍ਰੀ ਚੰਦ ਜੀ ਦਾ ਮਿਲਾਪ, ਅਕਬਰ ਬਾਦਸ਼ਾਹ ਦਾ ਆਉਣਾ, ਤਿੰਨਾਂ ਸਾਹਿਬਜ਼ਾਦਿਆਂ ਦੀ ਪਰਖ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਲਾਹੌਰ ਜਾਣਾ, ਪ੍ਰਿਥੀ ਚੰਦ ਦੀ ਨਾ ਫਰਮਾਨੀ, ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ, ਪ੍ਰਿਥੀ ਚੰਦ ਦੀ ਵਿਰੋਧਤਾ, ਸ੍ਰੀ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤਕ ਦੇ ਪ੍ਰਸੰਗ ਦਰਜ ਹਨ। ੫੨

**੫. ਜਾਗਦੀ ਜੋਤ—'ਸ੍ਰੀ ਗੁਰੂ ਅਰਜਨ ਪ੍ਰਕਾਸ਼'**—ਜਿਸ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਗੁਰਗੱਦੀ ਤੇ ਬਿਰਾਜਮਾਨ ਹੋਣਾ, ਸਕੇ ਭਰਾ ਪ੍ਰਿਥੀ ਚੰਦ ਦਾ ਵਿਰੋਧ,

ਪ੍ਰਥੀ ਚੰਦ ਦੇ ਵੈਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਚੰਦੂ ਦੇ ਹਥੋਂ ਦਿਤੇ ਗਏ ਅਕਹਿ ਤੇ ਅਸਹਿ ਕਸ਼ਟ ਝੱਲ ਕੇ ਜੋਤੀ ਜੋਤ ਸਮਾਉਣਾ ਆਦਿ ਪ੍ਰਸੰਗ ਦਰਜ ਹਨ। ਸਫ਼ੇ ੨੮੦

**੬. ਦਲਭੰਜਨੀ ਜੋਤ—'ਸ੍ਰੀ ਖੜਗੇਸ਼ ਪ੍ਰਕਾਸ਼'**—ਜਿਸ ਵਿਚ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਚੰਦੂ ਦੁਸ਼ਟ ਨੂੰ ਫੜ ਕੇ ਕੀਤੀ ਦੀ ਸਜ਼ਾ ਦੇਣੀ, ਸ਼ਾਹ ਜਹਾਨ ਨਾਲ ਵਿਗਾੜ, ਸ਼ਾਹੀ ਫੌਜਾਂ ਨਾਲ ਜੰਗ, ਗੁਰਗੱਦੀ ਤੋਂ ਲੈ ਕੇ ਜੋਤੀ ਜੋਤ ਸਮਾਉਣ ਤਕ ਦੇ ਬੜੇ ਮੰਗ ਦਰਜ ਹਨ। ਸਫੇ ੩੩੦ ਦੂਜੀ ਵਾਰ ਛਪ ਚੁਕਾ ਹੈ।

**੭. ਉਪਕਾਰੀ ਜੋਤ—'ਸ੍ਰੀ ਗੁਰੂ ਹਰਿ ਰਾਇ ਪ੍ਰਕਾਸ਼'**—ਜਿਸ ਵਿਚ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਗੁਰ ਗੱਦੀ ਤੇ ਬੈਠਨ ਤੋਂ ਜੋਤੀ ਜੋਤ ਸਮਾਉਣ ਤਕ ਦੇ ਬੜੇ ਬੜੇ ਸੁੰਦਰ ਪ੍ਰਸੰਗ ਦਰਜ ਹਨ। ਸਫੇ ੫੫

**੮. ਦੀਦਾਰੀ ਜੋਤ—'ਸ੍ਰੀ ਗੁਰੂ ਹਰਿ ਕ੍ਰਿਸ਼ਨ ਪ੍ਰਕਾਸ਼'**—ਜਿਸ ਵਿਚ ਸ੍ਰੀ ਗੁਰੂ ਹਰਿਕ੍ਰਿਸ਼ਨ ਸ ਹਿਬ ਜੀਦੇ ਨਾਲ ਰਾਮਰਾਇ ਦੀਆਂ ਸ਼ਰਾਰਤਾਂ,ਸੀਤਲਾਨਿਕਲਕੇ ਸਤਿਗੁਰਾਂ ਨੇ ਜੋਤੀ ਜੋਤ ਸਮਾਉਣਾ ਆਦਿ ਬੜੇ ਬੜੇ ਸੁੰਦਰ ਪ੍ਰਸੰਗ ਦਰਜ ਹਨ ਸਫੇ ੪੮

**੯. ਨਿਰੰਕਾਰੀ ਜੋਤ—'ਪ੍ਰਸੰਗ ਸ੍ਰੀ ਗੁਰੂ ਤੇਗ ਬਹਾਦਰ ਜੀ'** ਬਕਾਲੇ ਨਾਮੀ ਨਗਰ ਦੇ ਵਿਚ ਕਚਿਆਂ ਗੁਰੂਆਂ ਦਾ ਰੌਲਾ, ਮੱਖਨ ਸ਼ਾਹ ਲੁਬਾਨੇ ਦੁਵਾਰਾ ਸੱਚੇ ਗੁਰੂ ਦੀ ਪਰਖ ਬੰਗਾਲ ਆਸਾਮ'ਚ ਸਿਖੀ ਪ੍ਰਚਾਰ,ਸ੍ਰੀ ਦਸਮੇਸ਼ ਜੀ ਦਾ ਅਵਤਾਰ ਦਿੱਲੀ ਜਾਕੇ ਸੀਸ ਦੇਣਾਆਦਿ

**੧੦. ਅਕਾਲੀ ਜੋਤ—'ਸ੍ਰੀ ਦੁਸ਼ਟ ਦਮਨ ਪ੍ਰਕਾਸ਼**—ਜਿਸ ਵਿਚ ਸ੍ਰੀ ਦਸਮੇਸ਼ ਜੀ ਦੇ ਅਵਤਾਰ ਧਾਰਨ ਤੋਂ ਲੈਕੇ ਸੱਚ ਖੰਡ ਨੂੰ ਚਲੇ ਜਾਣ ਤਕ ਦੇ ਸੰਪੂਰਨ ਹਾਲ ਕਵਿਤਾ ਵਿਚ ਦਰਜ ਹਨ।

**੧੧. ਨਿਰਭੈ ਯੋਧਾ**—ਜਿਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਧੋ ਦਾਸ ਬੈਰਾਗੀ ਨੂੰ ਸਿੰਘ ਸਜਾ ਪੰਜਾਬ ਵਲ ਭੇਜਨਾ, ਪੰਥ ਦੀ ਮਦਦ ਨਾਲ ਬੰਦੇ ਬਹਾਦਰ ਨੇ ਸਢੌਰੇ, ਸਰਹੰਦ ਆਦਿਕ ਥਾਵਾਂ ਦੇ ਜ਼ਾਲਮਾਂ ਨੂੰ ਫੜ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਦੇ ਬਦਲੇ ਲੈਣੇ ਉਸ ਨੇ ਹੰਕਾਰ ਵਿਚ ਆ ਗੁਰੂ ਬਣ ਬੈਠਨਾ, ਪੰਥ ਨੇ ਸਾਥ ਛਡ ਦੇਣਾਫਰੁਖਸੀਅਰ ਦੇ ਹਥੋਂ ਦਿੱਲੀ ਵਿਚ ਮੌਤ ਇਹ ਪੁਸਤਕ ਸਤਵੀਂ ਵਾਰ ਛਪ ਕੇ ਹਥੋ ਹਥੀ ਵਿਕ ਰਹੀ ਹੈ। ਸਫੇ ੨੬੪

**੧੨. ਅਜੀਤ ਖਾਲਸਾ**—ਜਿਸ ਵਿਚ ਬੰਦੇ ਬਹਾਦਰ ਦੇ ਪਿਛੋਂ ਸੂਬੇ ਸਮੁੰਦ ਖਾਂ ਤੇ ਖਾਨ ਬਹਾਦਰ ਦੀਆਂ ਫੌਜਾਂ ਦੇ ਜ਼ੁਲਮ, ਸਿੰਘਾਂ ਦੇ ਸਿਰਾਂ ਦੇ ਮੁਲ ਪੈਣੇ, ਭਾਈ ਮਤਾਬ ਸਿੰਘ ਤੇ ਭਾਈ ਸੁਖਾ ਸਿੰਘ ਨੇ ਮੱਸੇ ਰੰਗੜ ਦਾ ਸਿਰ ਵੱਢਣਾ, ਨਾਦਰਸ਼ਾਹ ਦੀ ਦਿੱਲੀ ਵਿਚ ਕਤਲਿਆਮ, ਭਾਈ ਮਨੀ ਸਿੰਘ, ਭਾਈ ਸ਼ਾਹਬਾਜ਼ ਸਿੰਘ, ਸੁਬੇਗ ਸਿੰਘ, ਹਕੀਕਤ ਰਾਇ ਆਦਿ ਦੀਆਂ ਸ਼ਹੀਦੀਆਂ ਦਰਜ ਹਨ। ਸਫੇ ੨੭੦ ਤੀਜੀ ਵਾਰ ਛਪ ਰਿਹਾ ਹੈ।

**੧੩. ਜੌਹਰ ਖਾਲਸਾ**—ਇਸ ਪੁਸਤਕ ਵਿਚ ਲਾਹੌਰ ਦੇ ਸੂਬੇ ਯਾਹਯਾ ਖਾਂ ਤੇ ਮੀਰ ਮੰਨੂੰ ਦੀਆਂ ਸਿੰਘਾਂ ਤੇ ਸਖਤੀਆਂ, ਸਿੰਘਣੀਆਂ ਤੇ ਬਚਿਆਂ ਦੀ ਕਤਲਿਆਮ ਵੱਡਾ ਘੱਲੂਘਾਰਾ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ, ਦੁਰਾਨੀਆਂ ਦੇ ਜ਼ੁਲਮ, ਬੇਦੀ ਰਾਮ ਸਿੰਘ, ਬਾਬਾ ਦੀਪ ਸਿੰਘ, ਗੁਰਬਖਸ਼ ਸਿੰਘ ਜੀ ਦੇ ਸ਼ਾਹੀ ਫੌਜਾਂ ਨਾਲ ਜੰਗ ਤੇ ਸ਼ਹੀਦੀਆਂ, ਸਿੰਘਾਂ ਨੇ

ਤੇਗ ਦੇ ਜ਼ੋਰ ਪੰਜਾਬ ਦਾ ਬਹੁਤਾ ਹਿੱਸਾ ਮੱਲ ਲੈਣਾ ਆਦਿ। ਤੀਜੀ ਵਾਰ ਛਪ ਕੇ ਤਿਆਰ ਹੋ ਗਿਆ ਹੈ। ਸਫੇ ੨੭੪

**੧੪. ਪ੍ਰਕਾਸ਼ ਖਾਲਸਾ**—ਖਾਲਸਾ ਪੰਥ ਨੇ ਦੇਸ ਵਿਚੋਂ ਜ਼ਾਲਮਾਂ ਨੂੰ ਕੱਢ ਆਪਰਾਜ ਨੂੰ ਬਾਰ੍ਹਾਂ ਹਿੱਸਿਆਂ ਵਿਚ ਵੰਡ ਲੈਣਾ, ਬਾਰਾਂ ਹੀ ਮਿਸਲਾਂ ਦੇ ਸੰਪੂਰਨ ਹਾਲ ਬੜੀ ਖੋਜ ਤੇ ਮਿਹਨਤ ਨਾਲ ਗਿਆਨੀ ਜੀ ਨੇ ਰਸ ਭਰੀ ਕਵਿਤਾ ਵਿਚ ਲਿਖੇ ਹਨ। ਸਫੇ ੧੩੪

**੧੫. ਸਰਕਾਰ ਖਾਲਸਾ**—ਮਹਾਰਾਜਾ ਰਣਜੀਤ ਸਿੰਘ ਜੀ ਦਾ ਲਾਹੌਰ ਤੇ ਕਬਜ਼ਾ, ਪਸ਼ੌਰ ਤੋਂ ਲੈ ਕੇ ਜਮਨਾ ਤਕ ਖਾਲਸਈ ਝੰਡੇ ਝੁਲਾਣੇ, ਮੁਲਤਾਨ, ਕਸੂਰ, ਕੋਹਾਟ, ਜਮਰੌਦ, ਕਸ਼ਮੀਰ, ਨੌਸ਼ਹਿਰੇ ਆਦਿ ਥਾਵਾਂ ਤੇ ਘਮਸਾਨ ਦੇ ਜੰਗ, ਹਰੀ ਸਿੰਘ ਨਲੂਆ, ਦੀਵਾਨ ਮੋਹਕਮ ਚੰਦ, ਅਕਾਲੀ ਫੂਲਾ ਸਿੰਘ ਦੀਆਂ ਖੂਨ ਡੋਹਲਵੀਆਂ ਲੜਾਈਆਂ। ਤਿੰਨ ਤਸਵੀਰਾਂ ਸਮੇਤ ਸਫੇ ੨੬੦

**੧੬. ਦਰਬਾਰ ਖਾਲਸਾ**—ਮਹਾਰਾਜਾ ਰਣਜੀਤ ਸਿੰਘ ਦੇ ਪਿਛੋਂ ਖਾਲਸਾ ਰਾਜ ਦੀ ਬਰਬਾਦੀ, ਮੁਦਕੀ ਫਿਰੋਜ਼ ਸ਼ਾਹ, ਸਭਰਾਵਾਂ, ਅਲੀਵਾਲ, ਗੁਜਰਾਤ, ਆਦਿ ਥਾਵਾਂ ਤੇ ਖੂਨ ਡੋਹਲਵੀਆਂ ਲੜਾਈਆਂ, ਬੇਈਮਾਨ ਡੋਗਰਿਆਂ ਦੀਆਂ ਚਾਲਾਂ,ਮਹਾਰਾਜ ਦਾ ਦੇਸ਼ ਨਿਕਾਲਾ, ਆਦਿ ਪ੍ਰਸੰਗ ਅਤਿਯੰਤ ਹੀ ਦਰਦ ਭਰੀ ਕਵਿਤਾ ਵਿਚ ਲਿਖੇ ਹਨ। ਤੀਜੀ ਵਾਰ ਸਫੇ ੨੭੨

**੧੭. ਬੇਤਾਜ ਖਾਲਸਾ**—ਮਹਾਰਾਜਾ ਦਲੀਪ ਸਿੰਘ ਤੇ ਮਹਾਰਾਣੀ ਜਿੰਦਾ ਦੀ ਦੁਖ ਭਰੀ ਦਾਸਤਾਨ, ਵਲੈਤ ਵਿਚ ਦੋਹਾਂ ਦੀਆਂ ਬਰਬਾਦੀਆਂ, ਅੰਗਰੇਜ਼ਾਂ ਦੇ ਜ਼ੁਲਮ, ਮਹਾਰਾਣੀ ਜਿੰਦ ਕੌਰ ਦੀ ਵਲੈਤ ਵਿਚ ਮੌਤ, ਮਹਾਰਾਜੇ ਨੇ ਮਾਤਾ ਦੀ ਦੇਹ ਦਾ ਸਸਕਾਰ ਨਾਸਕ ਆ ਕੇ ਕਰਨਾ, ਯੂਰਪ ਦੇ ਸਭ ਰਾਜਾਂ ਨੇ ਮਦਦ ਕਰਨ ਤੋਂ ਇਨਕਾਰ, ਅੰਤ ਤਪਦਿਕ ਦਾ ਸ਼ਿਕਾਰ ਹੋ ਫਰਾਂਸ ਦੇ ਇਕ ਹੋਟਲ ਵਿਚ ਏਸ ਬੇਵਫਾ ਦੁਨੀਆਂ ਤੋਂ ਕੂਚ, ਆਦਿ ਰੁਆ ਦੇਣ ਵਾਲੇ ਹਾਲਾਤ ਦੂਸਰੀ ਵਾਰ ਛਪ ਰਿਹਾ ਹੈ।

**੧੮. ਦਲੇਰ ਖਾਲਸਾ**—ਸ੍ਰ: ਹਰੀ ਸਿੰਘ ਨਲੂਏ ਦਾ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਆਉਣਾ, ਅਪਨੀ ਬਹਾਦਰੀ ਦੇ ਸਦਕੇ ਥੋੜੇ ਹੀ ਚਿਰ 'ਚ ਹਜ਼ਾਰੇ ਦਾ ਗਵਰਨਰ ਬਣ ਜਾਣਾ,ਸਿਖ ਰਾਜ ਦੀਆਂ ਜੜ੍ਹਾਂ ਵਿਚ ਆਪਣਾ ਖੂਨ ਸਿੰਝਕੇ ਨੀਂਹਾਂ ਨੂੰ ਪਕਿਆਂ ਕਰਨਾ, ਜਮਰੌਦ ਦੇ ਜੰਗ ਤਕ ਦੇ ਹਾਲ ਦਰਜ ਹਨ। ਤੀਸਰੀ ਵਾਰ ਛਪ ਗਿਆ ਹੈ ਭੇਟਾ ੨॥)

**੧੯. ਸੁਧਾਰ ਖਾਲਸਾ**—ਪੰਥ ਦਾ ਗੁਰਦਵਾਰਾ ਸੁਧਾਰ ਵਲ ਧਿਆਨ ਦੇਣਾ, ਕੁੰਜੀਆਂ ਦਾ ਮੁਆਮਲਾ, ਤਰਨ ਤਾਰਨ, ਸ੍ਰੀ ਨਨਕਾਣਾ ਸਾਹਿਬ ਦੇ ਹਾਦਸੇ, ਪੰਥ ਪ੍ਰੇਮੀਆਂ ਦੀਆਂ ਕੁਰਬਾਨੀਆਂ, ਗੁਰਦਵਾਰਿਆਂ ਤੇ ਕਬਜ਼ਾਂ ਆਦਿ ਸਭ ਹਾਲ ਬੜੀ ਖੋਜ ਤੇ ਵਿਸਥਾਰ ਨਾਲ ਲਿਖੇ ਗਏ ਹਨ।

**੨੦. ਬੀਰ ਖਾਲਸਾ**—ਸਾਕਾ ਗੁਰੂ ਕੇ ਬਾਗ ਦੇ ਸੰਪੂਰਨ ਹਾਲ, ਪੰਥਕ ਕੁਰਬਾਨੀਆਂ, ਪੁਲੀਸ ਦੇ ਜ਼ੁਲਮ, ਸ਼ਾਂਤਮਈ ਦੀ ਜੀਉਂਦੀ ਜਾਗਦੀ ਤਸਵੀਰ। ਸਫੇ ੧੨੦

**੨੧. ਸ੍ਰੀ ਕਲਗੀਧਰ ਦਰਸ਼ਨ**—ਅਪਨੀ ਕਿਸਮ ਦੀ ਪੰਜਾਬੀ ਵਿਚ ਇਕੋ ਇਕ ਪੁਸਤਕ, ਗਿਆਨੀ ਜੀ ਨੇ ਸ੍ਰੀ ਦਸਮ ਪਾਤਸ਼ਾਹ ਦਾ ਜੀਵਨ, ਤੁਲਸੀ ਰਾਮਾਇਣ ਵਾਂਗੂ ਦੋਹਰੇ, ਚੌਪਈਆਂ ਵਿਚ ਲਿਖਿਆ ਹੈ, ਦੂਸਰੀ ਵਾਰ ਛਪਣ ਵਾਸਤੇ ਤਯਾਰ ਹੈ। ਸਫੇ ੮੦੦

**੨੨. ਪ੍ਰਤਾਪ ਖਾਲਸਾ**—ਸੰਮਤ ੧੭੯੦ ਵਿਚ ਪੰਥ ਤੇ ਸੂਬੇ ਖਾਨ ਬਹਾਦਰ ਦੀ ਸੁਲਾਹ, ਮੁਹੰਮਦ ਸ਼ਾਹ ਰੰਗੀਲੇ ਵਲੋਂ ਪੰਥ ਵਾਸਤੇ ਜਾਗੀਰ ਤੇ ਨਵਾਬੀ ਦਾ ਸਿਰੋਪਾ, ਪਥ ਨੇ ਕਪੂਰ ਸਿੰਘ 'ਵਿਰਕ' ਨੂੰ ਸਿਰੋਪਾ ਦੇਕੇ ਜਥੇਦਾਰ ਥਾਪਨਾ, ਜਥੇਦਾਰ ਜੀ ਦੀਆਂ ਪੂਰੇ ੨੧ ਸਾਲ ਪੰਥ ਵਾਸਤੇ ਘਾਲਾਂ, ਸਭ ਪ੍ਰਸੰਗ ਕਵਿਤਾ ਵਿਚ ਦਰਜ ਹਨ। (ਜਲਦੀ ਹੀ ਛਪ ਰਹੀ ਹੈ)

ਨੋਟ—ਗਿਆਨੀ ਜੀ ਦੀ ਇਹ ਅੰਤਮ ਰਚਨਾ, ਜੋ ਉਹਨਾਂ ਗੁਰ ਪੁਰੀ ਸਿਧਾਰਨ ਤੋਂ ਕੁਝ ਦਿਨ ਪਹਿਲਾਂ ਹੀ ਮੁਕੰਮਲ ਕੀਤੀ ਸੀ।

## * ਗਿਆਨੀ ਜੀ ਦੀਆਂ ਹੋਰ ਪੁਸਤਕਾਂ *

**੨੩. ਮਹਾਰਾਣੀ ਸ਼ਕੁੰਤਲਾ**—ਇਕ ਅਦੁਤੀ ਰਚਨਾ ਮਸ਼ਹੂਰ ਨਾਟਕ, ਨਾਵਲ ਦੇ ਰੂਪ ਵਿਚ।

**੨੪. ਦਸਮੇਸ਼ ਦੁਲਾਰੇ**—ਚੌਹਾਂ ਸਾਹਿਬਜ਼ਾਦਿਆਂ ਦੇ ਰੁਵਾ ਦੇਣ ਵਾਲੇ ਪ੍ਰਸੰਗ,ਚੌਥੀਵਾਰ

**੨੫. ਵਾਰਾਂ ਧਰਮ ਸ਼ਹੀਦਾਂ**—ਚੌਹਾਂ ਸਾਹਿਬਜ਼ਾਦਿਆਂ ਦੀ ਸ਼ਹੀਦੀਆਂ ਜੋ ਢਾਡੀਆਂ ਦੇ ਗਾਉਣ ਵਾਸਤੇ ਲਿਖੀਆਂ ਗਈਆਂ ਨੇ ਜੋ ਪੰਜਵੀਂ ਵਾਰ ਛਪਣ ਨੂੰ ਤਿਆਰ ਹਨ।

**੨੬. ਖੂਨਿ ਸ਼ਹੀਦਾਂ**—ਨਨਕਾਣੇ ਸਾਹਿਬ ਦੇ ਸਾਕੇ ਦੇ ਸੰਪੂਰਣ ਬ੍ਰਿਤਾਂਤ ਦਰਜ ਹਨ।

**੨੭. ਗਯਾਨ ਪ੍ਰਕਾਸ਼ ਅਰਥਾਤ ਜ਼ਿੰਦਗੀ ਸੁਧਾਰ**—ਗਯਾਨ ਵੈਰਾਗ, ਰਾਜ ਨੀਤੀ ਤੇ ਸ਼ੁਭ ਉਪਦੇਸ਼।

**੨੮. ਬਾਬੇ ਦੀ ਬੇਰ**—ਬਾਬੇ ਦੀ ਬੇਰ ਗੁਰਦਵਾਰਾ ਸਿਆਲਕੋਟ ਦੇ ਸੰਪੂਰਨ ਹਾਲ।

**੨੯. ਸਿੰਘਣੀਆਂ ਦਾ ਸਿਦਕ**—ਹਾਕਮ ਮੀਰ ਮੰਨੂੰ ਦੇ ਜ਼ੁਲਮ, ਸਿੰਘਣੀਆਂ ਦੇ ਬੱਚੇ ਬੱਚੀਆਂ ਦੀ ਕਤਲਾਮ, ਆਦਿ ਦਰਦਨਾਕ ਪ੍ਰਸੰਗ ਹਨ।

**੩੦. ਪ੍ਰਹਿਲਾਦ ਭਗਤ**—ਪ੍ਰਹਿਲਾਦ ਜੀ ਦੀਆਂ ਦਰਦਨਾਕ ਕਹਾਣੀਆਂ।

**੩੧. ਰੂਪ ਬਸੰਤ**—ਭਾਵੇਂ ਪੰਜਾਬ ਵਿਚ ਕਈ ਰੂਪ ਬਸੰਤ ਬਣ ਕੇ ਬਜ਼ਾਰਾਂ ਵਿਚ ਵਿਕ ਰਹੇ ਹਨ, ਪਰ ਗਯਾਨੀ ਜੀ ਨੇ ਏਸ ਗ੍ਰੰਥ ਵਿਚ ਕਵਿਤਾ ਦਾ ਕਮਾਲ ਦਿਖਾਦਿਤਾ ਹੈ ਸਫੇ ੧੪੨

**੩੨. ਸਰਦਾਰਨੀ ਝਾਲਾ ਕੌਰ**—ਸਿਦਕੀ ਬੀਬੀ ਦਾ ਪ੍ਰਸੰਗ ਢੱਡ ਸਾਰੰਗੀ ਨਾਲ ਗਾਉਣ ਵਾਸਤੇ ਬੜੀ ਰਸ ਭਰੀ ਕਵਿਤਾ ਵਿਚ ਲਿਖਿਆ ਹੋਇਆ ਹੈ।

**੩੩. ਭਾਈ ਕਲਯਾਣਾ**—ਢੱਡ ਸਾਰੰਗੀ ਨਾਲ ਗਾਉਣ ਵਾਸਤੇ ਬੜਾ ਸੋਹਣਾ ਪ੍ਰਸੰਗ ਹੈ

**੩੪. ਨੱਢੇ ਦੀ ਨਾਰ**—ਛੋਟੀ ਉਮਰ ਦੇ ਲੜਕੇ ਦੀ ਵੱਡੀ ਉਮਰ ਦੀ ਲੜਕੀ ਨਾਲ ਸ਼ਾਦੀ ਤੇ ਉਸਦੇ ਸਿਟੇ।

ਨੋਟ—ਇਹ ਸੂਚੀ ਪੱਤ੍ਰ ਗਿਆਨੀ ਜੀ ਦੇ ਛਪ ਚੁਕੇ ਗ੍ਰੰਥਾਂ ਦੀ ਹੈ, ਇਸ ਤੋਂ ਇਲਾਵਾ ਜੋ ਬੇਅੰਤ ਕਵਿਤਾਵਾਂ ਅਨ-ਛਪੀਆਂ ਪਈਆਂ ਹਨ ਜਲਦੀ ਹੀ ਛਾਪ ਕੇ ਸੰਗਤਾਂ ਦੀ ਭੇਟ ਕੀਤੀਆਂ ਜਾਣਗੀਆਂ।